੧ੳ ਸਤਿਗੁਰ ਪ੍ਰਸਾਦਿ ॥

ਝਟਕਾ ਮਾਸ

ਪ੍ਰਥਾਇ

# ਤਤ ਗੁਰਮਤਿ ਨਿਰਣਯ

ਭਾਈ ਸਾਹਿਬ ਰਣਧੀਰ ਸਿੰਘ



ਪਤਾ:

ਖ਼ਾਲਸਾ ਬ੍ਦਰਜ਼, ਮਾਈ ਸੇਵਾਂ,

ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

# ਝਟਕਾ ਮਾਸ

ਪ੍ਰਥਾਇ

# ਤਤ ਗੁਰਮਤਿ ਨਿਰਣਯ



ਰਚਿਤ

ਭਾਈ ਸਾਹਿਬ ਰਣਧੀਰ ਸਿੰਘ

ਮਿਲਣ ਦਾ ਪਤਾ

ਖ਼ਾਲਸਾ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ।

 

# ਮੁਖ-ਬੰਧ

ਮਾਸ ਖਾਣ ਵਾਲੇ ਅਖਾਉਤੀ ਸਿੱਖ ਪਰਚਾਰਕ ਗੱਜ ਵੱਜ ਕੇ ਇਸ ਗੱਲ ਦਾ ਪਰਚਾਰ ਕਰ ਰਹੇ ਹਨ ਕਿ ਜੋ ਝਟਕਾ ਨਹੀਂ ਖਾਂਦੇ ਉਹ ਸਿੱਖ ਹੀ ਨਹੀਂ—ਸਿੱਖੀ ਤੋਂ ਦੂਰ ਜਾ ਰਹੇ ਹਨ। ਉਨ੍ਹਾਂ ਦੇ ਇਸ ਪਰਚਾਰ ਨੇ ਬੜੀ ਢਾਹ ਲਾ ਰੱਖੀ ਹੈ।

ਮਾਸ ਨਾ ਭਖ਼ਸ਼ਣਹਾਰੇ ਸੱਜਨਾਂ ਵੱਲੋਂ, ਖ਼ਾਸ ਕਰ ਕੀਰਤਨੀ ਜੱਥੇ ਨਾਲ ਸਬੰਧ ਰੱਖਣ ਵਾਲੇ ਸਾਰੇ ਪ੍ਰੇਮੀ ਜਨਾਂ ਵੱਲੋਂ; ਬੜੀ ਜ਼ਬਰਦਸਤ ਪ੍ਰੇਰਨਾ ਹੋਈ ਕਿ 'ਮਾਸ ਵਾਲਾ ਖਰੜਾ' ਛੇਤੀ ਛੇਤੀ ਛਾਪਿਆ ਜਾਵੇ। ਇਸ ਪੇਰਨਾ ਨੂੰ ਮਹਿਸੂਸ ਕਰਦੇ ਹੋਏ ਮਾਸ ਵਾਲਾ ਇਹ ਖਰੜਾ ਪ੍ਰਕਾਸ਼ਤ ਕੀਤਾ ਜਾਂਦਾ ਹੈ।

ਸਰਬਤ ਸਿੰਘਾਂ ਅਗੇ ਪ੍ਰਾਰਥਨਾ ਹੈ ਕਿ ਇਸ ਸਾਰੀ ਪੁਸਤਕ ਨੂੰ ਠੰਢੇ ਦਿਲ ਨਾਲ ਵਾਚ ਕੇ ਗੁਰਮਤਿ ਦੇ ਸਹੀ ਤਤ ਨਿਰਣੈ ਦੀ ਜਾਂਚ ਪੜਤਾਲ ਕਰੋ।

ਦਾਸਨ ਦਾਸ ਪ੍ਰਕਾਸ਼ਕ—
ਮੋਹਨ ਸਿੰਘ ਗਾਰਡ,
ਮੋਹਾਲੀ।

# ਭਾਈ ਸਾਹਿਬ ਰਣਧੀਰ ਸਿੰਘ

## ਰਚਿਤ ਪੁਸਤਕਾਂ

੧. ਜੇਲ੍ਹ ਚਿੱਠੀਆਂ
੨. ਗੁਰਮਤਿ ਨਾਮ ਅਭਿਆਸ ਕਮਾਈ
੩. ਗੁਰਮਤਿ ਲੇਖ
੪. ਝਟਕਾ ਮਾਸ ਪ੍ਰਥਾਇ ਤਤ ਗੁਰਮਤਿ ਨਿਰਣਯ
੫. ਗੁਰਮਤਿ ਬਿਬੇਕ
੬. ਸਚਖੰਡ ਦਰਸ਼ਨ
੭. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਬੁਤ-ਪ੍ਰਸਤੀ ਹੈ ?
੮. ਅਨਹਦ ਸ਼ਬਦ ਦਸਮ ਦੁਆਰ
੯. ਗੁਰਮਤਿ ਸੱਚ ਨਿਰਣੇ
੧੦. ਕਥਾ ਕੀਰਤਨ
੧੧. ਰੰਗਲੇ ਸੱਜਣ
੧੨. ਗੁਰਬਾਣੀ ਲਗਾਂ ਮਾਤ੍ਰਾਂ ਦੀ ਵਿਲੱਖਣਤਾ
੧੩. ਅਣਡਿਠੀ ਦੁਨੀਆਂ
੧੪. ਦਰਸ਼ਨ ਝਲਕਾਂ
੧੫. ਸੰਤ ਪਦ ਨਿਰਣੇ
੧੬. ਗੁਰਮਤਿ ਕਰਮ-ਫ਼ਿਲਾਸਫ਼ੀ
੧੭. ਗੁਰਮਤਿ ਪ੍ਰਕਾਸ਼
੧੮. ਚਰਨ ਕਮਲ ਕੀ ਮਉਜ
੧੯. ਅੰਮ੍ਰਿਤ ਕਲਾ
੨੦. ਅੰਮ੍ਰਿਤ ਕੀ ਹੈ ?
੨੧. ਸੁਪਨਾ
੨੨. ਜੋਤਿ ਵਿਗਾਸ
੨੩. ਬਾਬਾ ਵੈਦ ਰੋਗੀਆਂ ਦਾ
੨੪. ਸਿੱਖ ਕੌਣ ਹੈ ?
੨੫. ਆਸਤਕ ਨਾਸਤਕ
੨੬. ਕੋ ਵਿਰਲਾ ਗੁਰਮਤਿ ਚਲੈ ਜੀਉ
੨੭. ਸੱਚੀਆਂ ਦਾੜ੍ਹੀਆਂ
੨੮. ਗੁਰਮਤਿ ਰਮਜ਼ਾਂ
੨੯. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ
੩੦. ਸਿੰਘਾਂ ਦਾ ਪੰਥ ਨਿਰਾਲਾ
੩੧. ਅਦ੍ਰਿਸ਼ਟ ਵਾਹਿਗੁਰੂ ਦੇ ਪ੍ਰਤੱਖ ਦਰਸ਼ਨ
੩੨. ਵਾਹਿਗੁਰੂ ਸਿਮਰਣ
੩੩. ਗਯਾਨ ਚਾਨਣ
੩੪. ਹਉਮੈ ਨਾਮੈ ਨਾਲ ਵਿਰੋਧ
੩੫. ਗੁਰਮਤਿ ਫ਼ਿਲਾਸਫ਼ੀ
੩੬. ਅੰਮ੍ਰਿਤ ਕੀਰਤਨ
੩੭. ਰਾਗ ਮਾਲਾ ਨਿਰਣਯ
੩੮. ਗੁਰਮਤਿ ਕਕਾਰ ਫ਼ਿਲਾਸਫ਼ੀ

# ਤਤਕਰਾ


ਉਥਾਨਕਾ ੯

ਭੂਮਿਕਾ ੨੦

੧. ਝਟਕਾ ਪਦ ਦੇ ਲੱਛਣ, ਪੰਥ ਵਿਚ ਇਹ ਪਦ ਕਿਸ ਵਸਤੂ ਪ੍ਰਥਾਇ ਵਰਤਿਆ ਜਾਂਦਾ ਹੈ ? ੨੩

੨. ਪੰਥ ਵਿਚ ਝਟਕੇ ਦੀ ਵਰਤੋਂ ਅਤੇ ਇਸ ਵਰਤੋਂ ਦੇ ਪ੍ਰਮਾਣੀਕ ਹੋਣ ਦਾ ਕੋਈ ਸਬੂਤ ੨੪

੩. ਝਟਕੇ ਦੇ ਗ੍ਰਹਿਣ ਤਿਆਗ ਦੇ ਨਿਰਣੇ ਦਾ ਨਿਰਭਰ ੨੯

੪. ਝਟਕੇ ਦੇ ਗ੍ਰਹਿਣ ਤਿਆਗ ਦੇ ਨਿਰਣੇ ਦੀ ਲੋੜ ੩੦

੫. ਝਟਕੇ-ਮਈ ਵਿਸ਼ੇ ਦੀ ਵਿਚਾਰ ਦਾ ਵਤੀਰਾ ੩੩

੬. ਵਿਚਾਰ ਗੋਚਰ ਮਨੋਰਥ ਲਈ ਝਟਕੇ ਦੇ ਥਾਉਂ ਮਾਸ ਪਦ ਦੇ ਵਰਤਣ ਦੀ ਅਵੱਸ਼ਕਤਾ ੩੪

੭. ਮਾਸ ਦੇ ਵਿਸ਼ੇ ਪ੍ਰਥਾਇ ਘਟਦੇ ਗੁਰਵਾਕਾਂ ਦੇ, ਮਨ ਕਲਪਤ ਵਿਰੋਧ ਦੇ ਮਿਟਾਉਣ ਲਈ ਕ੍ਰਮ ਅਨੁਸਾਰ ਸਮੂੰਹ ਗੁਰ ਪ੍ਰਮਾਣਾਂ ਦੇ ਪਰਖਣ ਦੀ ਪ੍ਰਤਗਿਆ ੩੭

੮. ਇਕ ਪਾਸੇ ਹਲਾਲ ਅਥਵਾ ਦੂਜੇ ਪਾਸੇ ਝਟਕੇ ਦੇ ਬਹਾਨੇ ਮਾਸ ਵਰਤਣਾ ਕਿੱਥੋਂ ਤਾਈਂ ਪ੍ਰਵਾਨ ਹੈ ? ੩੮

੯. ਹਲਾਲ ਨਾਲੋਂ ਝਟਕੇ ਦੀ ਰੀਤ ਰਸਮ ਵਿਚ ਕੋਈ ਭੇਦ ਭੀ ਹੈ ? ੪੨

੧੦. ਹਲਾਲ ਅਥਵਾ ਝਟਕੇ ਦਾ ਪਜ ਲੈ ਕੇ ਜੀਆਂ ਨੂੰ ਜ਼ੋਰ ਕਰ ਮਾਰਨ ਦੇ ਜ਼ੁਲਮ ਉੱਤੇ ਕੋਈ ਡੰਨ ਭੀ ਹੈ ਕਿ ਨਹੀਂ ? ੪੫

੧੧. ਜੀਆਂ ਨੂੰ ਜਾਨੋਂ ਮਾਰਨ ਦਾ ਦੂਸ਼ਨ ਕੇਵਲ ਜ਼ੋਰ ਕਰ ਮਾਰਨ ਕਰਕੇ ਲੱਗ ਸਕਦਾ ਹੈ, ਐਵੇਂ ਨਹੀਂ ੪੭

੧੨. ਜੀਅ-ਰਖਿਆ ਅਤੇ ਜੀਅ-ਦਇਆ ੫੧

੧੩. ਜੀਅ-ਦਇਆ ਬਿਨਾਂ ਧਰਮ, ਭਉ, ਭਾਉ, ਭਗਤੀ ਅਤੇ ਪ੍ਰੇਮ ਦਾ ਪ੍ਰਾਪਤ ਹੋਣਾ ਅਸੰਭਵ ਹੈ ੫੪

੧੪. ਜੀਅ-ਦਇਆ ਬਿਨਾਂ ਪਰਉਪਕਾਰ ਨਹੀਂ ਹੋ ਸਕਦਾ ੫੬

੧੫. ਜੀਅ-ਦਇਆ ਬਿਨਾਂ ਖ਼ੁਦ-ਪ੍ਰਸਤੀ ਵਿਚ ਪੈਣ ਕਰ ਕੇ ਆਪਾ-ਭਾਵ ਦੀ ਨਵਿਰਤੀ ਨਹੀਂ ਹੁੰਦੀ ੫੯

੧੬. ਮਾਸ ਖਾਣਾ ਵਿਸ਼ੇ-ਵਿਕਾਰਾਂ ਨੂੰ ਉਪਜਾਉਂਦਾ ਤੇ ਇਖ਼ਲਾਕ ਨੂੰ ਡੇਗਦਾ ਹੈ। ਮਾਸਾਹਾਰੀ ਨੂੰ ਨਾਮ-ਰਸ ਦੀ ਪ੍ਰਾਪਤੀ ਨਹੀਂ ਹੁੰਦੀ, ਨਾ ਹੀ ਆਤਮ-ਰਸ ਦੀ ਕੋਈ ਸੂਝ ਬੂਝ ਹੋ ਸਕਦੀ ਹੈ ੬੦

੧੭. ਮਾਸ ਦਾ ਰਸ ਸਭ ਰਸਾਂ ਕਸਾਂ ਤੋਂ ਭੈੜਾ ਅਤੇ ਭ੍ਰਿਸ਼ਟ ਹੈ,

ਤਾਹੀਂ ਤੇ ਮੁਖ ਤਿਆਗਣ ਯੋਗ ਰਸਕ ਵਸਤੂ ਪਹਿਲਾਂ ਮਾਸ ਹੀ ਹੈ ੬੨

੧੮. ਮਾਸ ਮਨੁੱਖ ਦੇ ਛਕਣ ਯੋਗ ਪਦਾਰਥ ਨਹੀਂ, ਨਾ ਹੀ ਕੁਦਰਤੀ ਨਿਯਮ ਅਨੁਸਾਰ, ਨਾ ਹੀ ਗੁਰਮਤਿ ਅਨੁਸਾਰ ੭੦

੧੯. ਮਾਸ ਨੂੰ ਧਾਰਮਕ ਅਸੂਲ ਥਾਪ ਕੇ ਜੀਅ-ਘਾਤ ਕਰਨ ਵਾਲੇ ਕਸਾਈ ਹਨ ੭੩

੨੦. ਜੀਵ-ਹਿੰਸਾ... ... ... ੭੫

੨੧. ਉਧਰੇ ਹੋਏ ਸਧਨੇ ਵਾਂਗ ਕਸਾਈ ਦੀ ਪੁਸ਼ਟੀ ਉੱਤੇ ਰਹਿ ਕੇ ਕਸਾਈਪੁਣਾ ਕਰੀ ਜਾਣਾ ਕੁਢੰਗੇ ਭਰਵਾਸੇ ਉੱਤੇ ਰਹਿਣਾ ਹੈ ੭੭

੨੨. 'ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ' ਗੁਰਵਾਕ ਦੀ ਯਥਾਰਥ ਵਿਆਖਿਆ, 'ਭਾਂਗ' ਪਦ ਦੇ ਅਸਲੀ ਅਰਥਾਂ ਦਾ ਨਿਰਣਾ ਅਤੇ ਮੱਛੀ-ਮਾਸ ਦਾ ਨਿਖੇਧ ੮੨

੨੩. ਮਾਸ ਦੇ ਮੋਮਨਾਂ ਦੀ ਪਖੰਡ-ਕਿਰਿਆ ਦਾ ਨਿਖੇਧ ਅਤੇ 'ਪਹਿਲਾਂ ਮਾਸਹੁ ਨਿੰਮਿਆ...' ਤੇ 'ਮਾਸੁ ਮਾਸੁ ਕਰਿ ਮੂਰਖੁ ਝਗੜੇ...' ਵਾਲੇ ਗੁਰ ਪ੍ਰਮਾਣਾਂ ਦੀ ਵਿਆਖਿਆ ੮੯

੨੪. ਉਪਰਲੇ ਗੁਰ ਪ੍ਰਮਾਣਾਂ ਦੀ ਉਥਾਨਕਾ ਨੂੰ ਗੁਰੂ ਘਰ ਦੀਆਂ ਪ੍ਰਾਚੀਨ ਸਾਖੀਆਂ 'ਚੋਂ ਲਭ ਕੇ ਉਸ ਆਸ਼ੇ ਤੋਂ ਮਾਸ ਖਾਣ ਦੇ ਵਿਧਾਨ ਦੀ ਯਥਾ ਯੋਗ ਪਰਖ, ਅਤੇ ਕੁਰਛੇਤਰ ਦੀ ਸਾਖੀ ਦਾ ਅਸਲੀ ਨਿਰਣਾ ੧੨੨

੨੫. ਜੀਵ-ਹੱਤਿਆ ਦੇ ਅਸੂਲ ਉੱਤੇ ਵਿਚਾਰ ਅਤੇ 'ਜੇਕਰਿ

ਸੂਤਕੁ ਮੰਨੀਐ...' ਵਾਲੇ ਸਲੋਕ ਦਾ ਅਸਲ ਸਿਧਾਂਤ ੧੩੧

੨੬. ਸ਼ਿਕਾਰ ਦਾ ਮਾਸ ਖਾਣਾ ਅਤੇ ਸ਼ਿਕਾਰ ਖੇਡਣਾ ਗੁਰਮਤਿ ਵਿਚ ਪਰਮ ਨਿੰਦਤ ਹੈ ੧੪੪

੨੭. ਸਾਖੀਆਂ ਦੇ ਪ੍ਰਮਾਣ ਦੇ ਕੇ ਮਾਸ ਦੇ ਵਿਸ਼ੇ ਉਪਰ ਵਿਚਾਰ ਕਰਨ ਦਾ ਕੋਈ ਲਾਭ ਅਥਵਾ ਲੋੜ ? ੧੫੩

੨੮. ਖ਼ਾਲਸਾ ਪੰਥ ਸਾਜਣ ਸਮੇਂ ਸ੍ਰੀ ਕੇਸਗੜ੍ਹ ਵਿਚ ਪੰਜ ਪਿਆਰੇ ਪ੍ਰਗਟ ਕਰਨ ਦੇ ਸਾਕੇ ਤੋਂ ਝਟਕੇ ਦਾ ਰਿਵਾਜ ਚਲਿਆ ਕਲਪ ਲੈਣਾ ਕਿਥੋਂ ਕੁ ਤਾਈਂ ਠੀਕ ਹੈ ? ੧੫੬

੨੯. ਝਟਕਾ ਕਰਨ ਤੇ ਮਾਸ ਖਾਣ ਵਿਚ ਬੀਰ-ਰਸ ਦੀ ਬ੍ਰਿਧੀ ਨਹੀਂ, ਸਗੋਂ ਕਾਇਰਤਾ ਹੈ। ਬੀਰ-ਰਸ ਮਾਸ ਖਾਣ ਤੋਂ ਨਹੀਂ ਉਪਜਦਾ ੧੫੭

੩੦. 'ਕੁੱਠਾ' ਪਦ ਦੇ ਅਰਥ ੧੬੧

**ਪ੍ਰਸ਼ਨੋਤਰੀ** ੧੬੯

**ਅਕਾਲੀ ਕੌਰ ਸਿੰਘ ਨਾਲ ਮਾਸ ਪ੍ਰਥਾਇ ਗੋਸ਼ਟ** ੨੨੨

* * *

ੴ ਸਤਿਗੁਰ ਪ੍ਰਸਾਦਿ ॥

# ਝਟਕਾ ਮਾਸ

### ਪ੍ਰਥਾਇ

# ਤਤ ਗੁਰਮਤਿ ਨਿਰਣਯ

### ਉਥਾਨਕਾ

ਸੰਨ ੧੯੧੦ ਈਸਵੀ ਹੈ। ਵਿਸਾਖੀ ਵਾਲਾ ਦਿਨ ਹੈ। ਪੰਚ ਖ਼ਾਲਸਾ ਦੀਵਾਨ ਦੇ ਸਾਲਾਨਾ ਸਮਾਗਮ ਤੇ ਪੰਚ ਖੰਡ ਵਿਖੇ ਭਾਰੀ ਪੰਥਕ ਇਕੱਠ ਹੋ ਰਿਹਾ ਹੈ। ਕੀਰਤਨੀ ਜੱਥਾ ਭੀ ਓਥੇ ਗਿਆ ਹੋਇਆ ਹੈ, ਕਿਉਂਕਿ ਉਨ੍ਹੀਂ ਦਿਨੀਂ ਪੰਚ ਖ਼ਾਲਸਾ ਦੀਵਾਨ ਦੇ ਰਤਨ ਭਾਈ ਤੇਜਾ ਸਿੰਘ ਭਸੌੜੀਏ ਸੇਤੀ ਅਸਾਡਾ ਬੜਾ ਹੀ ਪ੍ਰੇਮ ਪਵਿਨਾ ਸਹਿਚਾਰ ਸੀ। ਵਿਸਾਖੀ ਵਾਲੇ ਦਿਨ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਰਤਨੀ ਜੱਥੇ ਵੱਲੋਂ ਹੋਇਆ। ਕੀਰਤਨ ਦੇ ਦੀਵਾਨ ਦੇ ਪਿਛੋਂ ਹੀ ਸਵੇਰ ਦਾ ਦੀਵਾਨ ਸਮਾਪਤ ਹੋ ਗਿਆ। ਅਸੀਂ (ਸਾਰਾ ਜੱਥਾ) ਦੁਪਹਿਰ ਦਾ ਆਰਾਮ ਕਰਨ ਲਈ ਕਰੀਰ ਦੇ ਬ੍ਰਿਛਾਂ ਦੀ ਛਾਵੇਂ ਜਾ ਬਿਰਾਜੇ।

ਓਨ੍ਹੀਂ ਦਿਨੀਂ ਕਰੀਰ ਦੇ ਬ੍ਰਿਛ ਹੀ ਪੰਚ ਖ਼ਾਲਸਾ ਦੀਵਾਨ ਦੇ ਕੈਂਪ ਬਣੇ ਹੋਏ ਸਨ। ਤੀਜੇ ਪਹਿਰ ਦਾ ਦੀਵਾਨ ਦੀਵਾਨ ਅਸਥਾਨ ਵਿਖੇ ਅਰੰਭ ਹੋਣ ਲੱਗਾ। ਅਸੀਂ ਅਵੇਸਲੇ ਹੋ ਕੇ ਕਰੀਰਾਂ ਹੇਠਾਂ ਹੀ ਅੜਿੰਗ ਬੜਿੰਗ ਹੋ ਰਹੇ ਸਾਂ ਕਿ ਇਤਨੇ ਨੂੰ ਬਾਊ ਤੇਜਾ ਸਿੰਘ ਜੀ ਧਾਈ ਕਰ ਕੇ ਆਏ। ਉਹ ਖਾਸੇ ਘਬਰਾਏ ਹੋਏ ਪ੍ਰਤੀਤ ਹੁੰਦੇ ਸਨ। ਆਉਂਦੇ ਹੀ ਇਉਂ ਉਚਰਨ ਲੱਗੇ ਕਿ ਤੁਸੀਂ ਸਾਰਾ ਜੱਥਾ ਤਾਂ ਏਥੇ ਬੇ-ਫ਼ਿਕਰ ਹੋਏ ਹੋਏ ਹੋ, ਓਧਰ ਭਰੇ ਦੀਵਾਨ ਵਿਚ ਲਾਸਾਨੀ ਫ਼ਿਲਾਸਫ਼ਰ ਕਹਾਉਣ ਵਾਲੇ ਪੰਡਤ ਕਰਤਾਰ ਸਿੰਘ ਨਾਬੀਨੇ ਨੇ ਬੜੀ ਨਖਪਤ ਸਹਿਤ ਗਜ ਵਜ ਕੇ ਐਲਾਨ ਕਰ ਦਿੱਤਾ ਹੈ ਕਿ ਪੰਚ ਖ਼ਾਲਸਾ ਦਾ ਪਖੰਡ ਉਘੇੜਨ ਲਈ ਮੈਂ ਗਜ ਵਜ ਕੇ ਚੈਲੰਜ ਕਰਦਾ ਹਾਂ

ਕਿ ਝਟਕੇ ਮਾਸ ਦੇ ਵਿਸ਼ੇ ਉੱਤੇ ਗੁਰਮਤਿ ਅਨੁਸਾਰ ਫ਼ਿਲਾਸਫ਼ਾਨਾ ਵਿਚਾਰ ਮੇਰੇ ਨਾਲ ਕੋਈ ਕਰੇ। ਜੋ ਕਰੇਗਾ ਮੈਂ ਉਸ ਨੂੰ ਮੈਦਾਨ ਵਿਚੋਂ ਭਜਾ ਦੇਵਾਂਗਾ। ਜੇ ਨਹੀਂ ਕਰੇਗਾ ਤਾਂ ਉਸ ਨੂੰ ਹੁਣੇ ਤੋਂ ਕ਼ਰਾਰ ਤੇ ਹਾਰਿਆ ਹੋਇਆ ਸਮਝਿਆ ਜਾਵੇਗਾ। ਖ਼ਾਸ ਕਰ ਇਹ ਸ਼ਿਕੱਸਤ ਪੰਚ ਖ਼ਾਲਸਾ ਦੀਵਾਨ ਦੀ ਸਮਝੀ ਜਾਵੇਗੀ।

ਭਾਈ ਤੇਜਾ ਸਿੰਘ ਦੇ ਇਸ ਇਜ਼ਹਾਰ ਪਰ ਦਾਸ ਨੇ ਦੁਇ ਕਰ ਜੋੜ ਬੇਨਤੀ ਕੀਤੀ ਕਿ ਚੈਲੰਜ ਭਰਿਆ ਦਾਵ੍ਹਾ ਤਾਂ ਸਾਨੂੰ ਕਰਨਾ ਨਹੀਂ ਆਉਂਦਾ ਅਤੇ ਨਾ ਹੀ ਗੁਰਮਤਿ ਅਨੁਸਾਰ ਦਾਵਾ ਕਰਨਾ ਉਚਿਤ ਹੈ। ਮਹਾਰਾਜ ਨੇ ਕਿਹਾ, "ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ।" ਦਾਸ ਨੂੰ ਤਾਂ ਇਸ ਗੱਲ ਦਾ ਭਰੋਸਾ ਹੈ ਕਿ ਪੰਜ ਤਿਆਰ-ਬਰ-ਤਿਆਰ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਜਾ ਕੇ ਦਾਸ ਨਮਿਤ ਅਰਦਾਸ ਕਰ ਦੇਣ ਤਾਂ ਗੁਰੂ ਕੀ ਕਲਾ ਜ਼ਰੂਰ ਵਰਤੇਗੀ ਅਤੇ ਦਾਵੇਬਾਜ਼ਾਂ ਦੇ ਦਾਵ੍ਹੇ ਸਭ ਪਾਸ਼ ਪਾਸ਼ ਹੋ ਜਾਣਗੇ। ਸੋ ਐਸਾ ਹੀ ਹੋਇਆ ਤੇ ਪੰਜ ਤਿਆਰ-ਬਰ-ਤਿਆਰ ਸਿੰਘਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ, ਗੁਰੂ ਸਾਹਿਬ ਦੇ ਇਕਾਂਤ ਅਸਥਾਨ ਤੇ ਜਾ ਕੇ, ਦਾਸ ਪ੍ਰਥਾਇ ਅਰਦਾਸਾ ਸੋਧ ਦਿੱਤਾ।

ਅਰਦਾਸਾ ਸੋਧਣ ਦੀ ਦੇਰੀ ਹੀ ਸੀ ਕਿ ਦਾਸ ਦੇ ਅੰਤਰ ਆਤਮੇ ਅਤਿਅੰਤ ਚੜ੍ਹਦੀ ਕਲਾ ਦੀ ਸਪਿਰਟ ਪ੍ਰਵੇਸ਼ ਹੋ ਗਈ। ਉਸੇ ਵੇਲੇ ਹੀ ਦੀਵਾਨ ਅਸਥਾਨ ਵਿਖੇ ਭਰਪੂਰ ਹੋਏ ਸਮਾਗਮ ਵਿਚ (ਜਿਥੇ ਕਿ ਲਾਸਾਨੀ ਫ਼ਿਲਾਸਫ਼ਰ ਜੀ ਭੂਤਰੇ ਹੋਏ ਖੜ੍ਹੇ ਸਨ) ਇਹ ਬੇਨਤੀ ਕੀਤੀ ਕਿ ਦਾਸ ਹਰ ਪਰਕਾਰ ਦੀ ਵਿਚਾਰ ਕਰਨ ਨੂੰ ਤਿਆਰ ਹੈ। ਪ੍ਰੰਤੂ ਦੋ ਸ਼ਰਤਾਂ ਦਾਸ ਵਲੋਂ ਦਸ ਦੇਣੀਆਂ ਜ਼ਰੂਰੀ ਹਨ, ਜੋ ਸਾਰੀ ਸੰਗਤ ਪੰਡਤ ਜੀ ਨੂੰ ਗੋਸ਼ ਗੁਜ਼ਾਰ ਕੇ ਉਨ੍ਹਾਂ ਪਾਸੋਂ ਮੰਨਵਾ ਲਏ। ਪਹਿਲੀ ਸ਼ਰਤ ਤਾਂ ਇਹ ਹੈ ਕਿ ਜਦ ਤਾਈਂ ਛਿੜੀ ਵਿਚਾਰ ਦਾ ਫੈਸਲਾ ਨ ਹੋ ਜਾਵੇ, ਓਸ ਵੇਲੇ ਤਾਈਂ ਨਾ ਪੰਡਤ ਜੀ ਨੇ ਕੋਈ ਅਹਾਰ ਕਰਨਾ ਹੈ, ਨਾ ਹੀ ਦਾਸ ਨੇ। ਜਲ ਤਕ ਭੀ ਨਹੀਂ ਛਕਣਾ। ਦੂਜੀ ਸ਼ਰਤ ਇਹ ਹੈ ਕਿ ਝਟਕਾ ਮਾਸ ਦੀ ਵਿਚਾਰ ਕਰਦਿਆਂ ਹੋਇਆਂ ਜੇ ਇਹ ਗੱਲ ਸਿੱਧ ਹੋ ਜਾਵੇ ਕਿ ਝਟਕਾ ਮਾਸ ਖਾਣਾ ਗੁਰਮਤਿ ਅੰਦਰ ਜਾਇਜ਼ ਨਹੀਂ ਤਾਂ ਦੋਹਾਂ ਧਿਰਾਂ ਨੂੰ ਹੀ, ਇਸ ਖ਼ਾਸ ਖ਼ੁਰਾਕ ਦਾ ਹਮੇਸ਼ਾ ਲਈ

ਪ੍ਰੀਤਿਆਗ ਕਰਨਾ ਪਵੇਗਾ । ਜੇ ਇਹ ਸਿੱਧ ਹੋ ਜਾਵੇ ਕਿ ਝਟਕਾ ਮਾਸ ਖਾਣਾ ਗੁਰਮਤਿ ਅੰਦਰ ਜਾਇਜ਼ ਹੈ ਤਾਂ ਦੋਹਾਂ ਧਿਰਾਂ ਨੂੰ ਹੀ ਨਿਸੰਗ ਹੋ ਕੇ ਝਟਕਾ ਮਾਸ ਦੀ ਵਰਤੋਂ ਵਿਚ ਪ੍ਰਵੇਸ਼ ਹੋਣਾ ਪਵੇਗਾ ।

ਇਨ੍ਹਾਂ ਦੋਹਾਂ ਸ਼ਰਤਾਂ ਦੇ ਸੁਣਨ ਪਰ, ਪੰਡਤ ਜੀ ਪਹਿਲੀ ਸ਼ਰਤ ਤੇ ਘਬਰਾਏ, ਪ੍ਰੰਤੂ ਸੰਗਤ ਦੇ ਕਹਿਣ ਪਰ ਉਨ੍ਹਾਂ ਨੂੰ ਮੰਨਣਾ ਪਿਆ । ਦੂਜੀ ਸ਼ਰਤ ਪਰ ਲਾਸਾਨੀ ਫ਼ਿਲਾਸਫ਼ਰ ਜੀ ਨੇ ਬੜੀ ਐਂਠਤਾ ਸਹਿਤ ਝਟ ਕੇ ਇਸ ਗੱਲ ਦਾ ਐਲਾਨ ਭਰੇ ਦੀਵਾਨ ਵਿਚ ਕਰ ਦਿੱਤਾ ਕਿ ਚਾਹੇ ਮੈਂ ਝਟਕਾ ਮਾਸ ਖਾਣ ਵਾਲਾ ਹਾਂ, ਜੇਕਰ ਇਹ ਸਿੱਧ ਹੋ ਗਿਆ ਕਿ ਝਟਕਾ ਮਾਸ ਦੀ ਵਰਤੋਂ ਜਾਇਜ਼ ਨਹੀਂ ਤਾਂ ਫ਼ੌਰਨ ਝਟਕਾ ਮਾਸ ਖਾਣਾ ਛੱਡ ਦਿਆਂਗਾ, ਬਲਕਿ ਖਾਣ ਦੇ ਬਰਖ਼ਿਲਾਫ਼ ਡਟ ਕੇ ਪ੍ਰਚਾਰ ਕਰਿਆ ਕਰਾਂਗਾ।

ਪ੍ਰਾਰੰਭ ਤੋਂ ਪਹਿਲਾਂ ਸਾਰੀ ਸੰਗਤ ਨੇ ਸਰਬ ਸੰਮਤੀ ਨਾਲ ਇਹ ਤਜਵੀਜ਼ ਪੇਸ਼ ਕੀਤੀ (ਜੋ ਸਰਬ ਸੰਮਤੀ ਨਾਲ ਫ਼ੌਰਨ ਹੀ ਪਾਸ ਹੋ ਗਈ) ਕਿ ਸਾਰੀ ਸੰਗਤ ਵਲੋਂ ਸਮੂੰਹ ਸੰਗਤ ਦਾ ਸਮੁੱਚਾ ਅਭਿਪਰਾ ਪ੍ਰਤਿਪਾਦਨ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਦੋ ਮਧਿਅਸਤ ਨੀਯਤ ਕੀਤੇ ਜਾਣ, ਜੋ ਸਾਰੀ ਸੰਗਤ ਦਾ ਫ਼ੈਸਲਾ ਸੁਣਾ ਦੇਣ। ਇਹ ਦੋ ਹੀ ਮਧਿਅਸਤ ਗੁਰਮਤਿ ਗਿਆਨ ਹਿਤ ਅਤਿਅੰਤ ਪ੍ਰਬੀਨ ਅਤੇ ਪ੍ਰਤਿਸ਼ਟੇ ਹੋਣ। ਦੋਹਾਂ ਵਿਚੋਂ ਇਕ ਸਜਣ ਝਟਕਾ ਮਾਸ ਦੇ ਖਾਣ ਦਾ ਹਾਮੀ ਹੋਵੇ ਤੇ ਦੂਜਾ ਉੱਕਾ ਹੀ ਤਿਆਗੀ ਹੋਵੇ। ਇਹ ਸੁਣ ਕੇ ਪੰਡਤ ਜੀ ਨੇ ਆਪਣੀ ਵਲੋਂ ਇਕ ਮਾਸ ਖਾਣ ਵਾਲੇ ਪ੍ਰਸਿੱਧ ਅਤੇ ਕੱਟੜ ਗਿਆਨੀ ਸੰਤ ਸਿੰਘ ਜੀ ਨਾਬੀਨੇ ਨੂੰ ਮਧਿਅਸਤ ਨੀਯਤ ਕਰ ਲਿਆ, ਦੂਜਾ ਮਧਿਅਸਤ ਦਾਸ ਨੇ ਬਾਊ ਤੇਜਾ ਸਿੰਘ ਜੀ ਨੂੰ ਹੀ ਮੰਨ ਲਿਆ।

ਮਧਿਅਸਤਾਂ ਦੀ ਦੋਹਾਂ ਵਲੋਂ ਮਨਜ਼ੂਰੀ ਹੋਈ ਤੇ ਵਿਚਾਰ ਛਿੜ ਪਿਆ। ਪੰਡਤ ਜੀ ਨੂੰ ਆਪਣੀ ਫ਼ਿਲਾਸਫ਼ੀ ਦੀ ਲਾਸਾਨੀਅਤ ਦਾ ਬੜਾ ਫ਼ਖ਼ਰ ਸੀ। ਉਨ੍ਹਾਂ ਨੇ ਪਹਿਲਾਂ ਥੋੜਾ ਚਿਰ ਫ਼ਿਲਾਸਫ਼ੀਕਲੀ ਵਿਚਾਰ ਕਰਨ ਤੇ ਜ਼ੋਰ ਦਿੱਤਾ, ਸੋ ਐਸਾ ਹੀ ਹੋਇਆ। ਗੁਰੂ ਮਹਾਰਾਜ ਦੇ ਬਲ ਬੋਤੇ ਅਨੁਸਾਰ ਐਸੀ ਪ੍ਰੇਰਨਾ ਹੋਈ ਕਿ ਪੰਡਤ ਜੀ ਦੀ ਗੂੜ੍ਹ ਲਾਸਾਨੀ ਫ਼ਿਲਾਸਫ਼ਰੀ ਦੇ ਦੋ ਘੰਟੇ ਵਿਚ ਹੀ ਮੁਕੰਮਲ ਤੌਰ ਤੇ ਧੁਰੇ ਉੱਡ ਗਏ ਤੇ ਬਖੀਏ ਉਧੇੜ ਦਿੱਤੇ ਗਏ ।

ਸੰਗਤ ਵਿਚ ਦੋਹਾਂ ਮਧਿਅਸਤਾਂ ਨੇ ਯਕਮੁਸ਼ਤ ਰਾਏ ਅਨੁਸਾਰ ਇਹ

ਸੁਣਾ ਦਿੱਤਾ ਕਿ ਦੋ ਘੰਟੇ ਲਗਾਤਾਰ ਫ਼ਿਲਾਸਫ਼ੀਕਲ ਵਿਚਾਰ ਤੇ ਹਰ ਪ੍ਰਕਾਰ ਨਾਲ ਗਹਿ ਗਠਨੀ ਵਿਚਾਰ ਹੋ ਚੁੱਕੀ ਹੈ। ਹੁਣ ਇਕ ਦਮ ਨਿਰੋਲ ਧਾਰਮਕ ਤੇ ਗੁਰਮਤਿ ਜ਼ਾਵੀਏ ਅਨੁਸਾਰ ਵਿਚਾਰ ਅਰੰਭੀ ਜਾਵੇ। ਸੋ ਅਰੰਭੀ ਗਈ।

ਗੁਰਮਤਿ ਦ੍ਰਿਸ਼ਟੀ-ਕੋਨ ਅਨੁਸਾਰ ਪੰਡਤ ਜੀ ਬੜੇ ਹੀ ਕਾਸਰ ਸਨ। ਉਹ ਇਕ ਘੰਟਾ ਭੀ ਆਪਣੇ ਮਜ਼ਮੂਨ ਉੱਤੇ ਠਹਿਰ ਨ ਸਕੇ ਅਤੇ ਥਿੜਕ ਗਏ।

ਤਾਂ ਤੇ ਸਮੂੰਹ ਸੰਗਤ ਦੀ ਸਰਬ ਸੰਮਤੀ ਅਨੁਸਾਰ ਦੋਹਾਂ ਮਧਿਅਸਤਾਂ ਨੇ ਆਪਣਾ ਬਿਲਮੁਕਤਾ ਫ਼ੈਸਲਾ ਪੰਡਤ ਜੀ ਨੂੰ ਖ਼ਾਸ ਸਨਮੁੱਖ ਹੋ ਕੇ ਸੁਣਾਇਆ ਕਿ "ਪੰਡਤ ਜੀ ਆਪ ਫ਼ਿਲਾਸਫ਼ੀਕਲੀ ਭੀ ਤੇ ਗੁਰਮਤਿ ਅਨੁਸਾਰ ਭੀ ਆਪਣਾ ਪੱਖ ਹਾਰ ਚੁੱਕੇ ਹੋ। ਭਾਈ ਰਣਧੀਰ ਸਿੰਘ ਜੀ ਨੇ ਆਪ ਨੂੰ ਹਰ ਪ੍ਰਕਾਰ ਕਾਇਲ ਕਰ ਦਿੱਤਾ ਹੈ। ਇਸ ਕਰ ਕੇ ਤੁਸੀਂ ਅਜ ਤੋਂ ਕੂੜਾ ਅਤੇ ਮੂੜ੍ਹਾ ਪਖ ਛੱਡ ਦੇਵੋ।"

ਇਸ ਫ਼ੈਸਲੇ ਨੂੰ ਸੁਣ ਕੇ ਪੰਡਤ ਜੀ ਨੇ ਬੜੇ ਹੰਕਾਰ ਭਰੇ ਲਹਿਜੇ ਵਿਚ ਵੰਗਾਰ ਕੇ ਇਹਨਾਂ ਲਫ਼ਜ਼ਾਂ ਦੇ ਆਖਣ ਵਿਚ ਆਪਣੀ ਲਿਆਕਤ ਦੀ ਲਾਸਾਨੀਅਤ ਉੱਘੀ ਕਰ ਵਿਖਲਾਈ ਕਿ "ਦੋਨੋਂ ਮਧਅਸਤੀ ਹੀ ਨਾਲਾਇਕ ਹਨ।" ਤਾਂ ਦਾਸ ਨੇ ਪੰਡਤ ਜੀ ਦੀ ਇਸ ਹੰਕਾਰ-ਭਰੀ ਹੁਜਤ ਦਾ ਇਉਂ ਉੱਤਰ ਦਿੱਤਾ ਕਿ ਪੰਡਤ ਜੀ, ਤੁਸੀਂ ਸਭ ਤੋਂ ਵੱਡੇ ਅਤੇ ਨਿਰਲੱਜ ਨਾਲਾਇਕ ਹੋ। ਤੁਸੀਂ ਇਨ੍ਹਾਂ ਅੱਖਰਾਂ ਨਾਲ ਵੰਗਾਰ ਕੇ ਇਹ ਨਹੀਂ ਵਿਚਾਰਿਆ ਕਿ ਕਿਸ ਲਿਆਕਤ ਅਨੁਸਾਰ ਆਪ ਨੇ ਖ਼ੁਦ ਆਪਣੀ ਜ਼ਬਾਨ ਤੋਂ ਆਖ ਕੇ ਇਕ ਮੱਧਿਅਸਤ ਆਪਣੇ ਪੱਖ ਦਾ ਖ਼ੁਦ ਨੀਯਤ ਕੀਤਾ। ਤੁਸੀਂ ਇਸ ਲਿਆਕਤ ਦੀ ਲਾਜ ਤਾਂ ਰੱਖ ਲੈਂਦੇ। ਜਿਸ ਪਰ ਪੰਡਤ ਜੀ ਬੜੇ ਹੀ ਸ਼ਰਮਿੰਦੇ ਹੋਏ*।

---

* *ਜਦ ਅਸੀਂ ਉਦਿਆਨ ਵਿਖੇ ਮੈਦਾਨ ਹੋਣ ਗਏ, ਓਥੇ ਪੰ: ਕਰਤਾਰ ਸਿੰਘ ਲਾਸਾਨੀ ਫ਼ਿਲਾਸਫ਼ਰ ਸਾਨੂੰ ਆ ਮਿਲੇ ਅਤੇ ਸਾਡੇ ਖੁਰੜਿਆਂ 'ਤੇ ਢਹਿ ਕੇ ਇਸ ਬਿਧ ਘਿਘਿਆ ਕੇ ਬੇਨਤੀ ਕਰਨ ਲੱਗੇ ਕਿ ਭਾਈ ਸਾਹਿਬ, ਮੈਂ ਅੱਜ ਦੀ ਵਿਚਾਰ ਵਿੱਚ ਸਰਾਸਰ ਹਾਰ ਗਿਆ, ਪ੍ਰੰਤੂ ਭਰੇ ਦੀਵਾਨ ਵਿਚ ਮੇਰੇ ਜਿਹਾ ਲਾਸਾਨੀ ਫ਼ਿਲਾਸਫ਼ਰ ਕਹਾਉਣ ਵਾਲਾ ਸਭਾ-ਜੀਤ ਪੁਰਸ਼, ਜਿਸ ਨੇ ਕਦੇ ਹਾਰ ਖਾਧੀ ਹੀ ਨਹੀਂ, ਕਿਵੇਂ ਮੰਨ ਜਾਂਦਾ ਕਿ ਮੈਂ ਹਾਰ ਗਿਆ, ਅੰਤਸ਼ਕਰਣ ਮੇਰਾ ਕੰਪਾਇਮਾਨ ਓਦੋਂ ਭੀ ਸੀ, ਹੁਣ ਤਾਂ ਸਪੱਸ਼ਟ ਤੌਰ ਤੇ ਮੈਂ ਆਪ ਅੱਗੇ ਈਮਾਨ ਲਿਆਉਂਦਾ ਹਾਂ ਕਿ ਮੈਂ ਅੱਜ ਤੋਂ ਮਾਸ ਕਦੇ ਨਹੀਂ ਖਾਵਾਂਗਾ ਤੇ ਨਾ ਹੀ ਮਾਸ ਖਾਣ ਦਾ ਪ੍ਰਚਾਰ ਕਰਾਂਗਾ।*

ਸਾਰੀ ਸੰਗਤ ਵਲੋਂ ਪੰਡਤ ਜੀ ਦੀ ਇਸ ਅਕਲ 'ਤੇ ਨਮੋਸ਼ੀ ਪਰਗਟ ਕੀਤੀ ਗਈ ਤੇ ਦਾਸ ਨੂੰ ਸਭ ਸੰਗਤ ਵਲੋਂ ਹੁਕਮ ਦਿੱਤਾ ਗਿਆ ਕਿ ਜੋ ਅੱਜ ਗੁਰਮਤਿ ਨਿਰਣਯ ਅਨੁਸਾਰ ਵਿਚਾਰ ਹੋਈ ਹੈ, ਉਸ ਦੇ ਤਤ ਆਸ਼ੇ ਅਨੁਸਾਰ ਭਾਈ ਰਣਧੀਰ ਸਿੰਘ ਜੀ ਖਰੜਾ ਤਿਆਰ ਕਰ ਕੇ ਪੰਚ ਖ਼ਾਲਸਾ ਦੀਵਾਨ ਦੇ ਅਗਲੇ ਸਮਾਗਮ ਵਿਚ ਪੇਸ਼ ਕਰਨ। ਇਸ ਖਰੜੇ ਨੂੰ ਪੰਚ ਖ਼ਾਲਸਾ ਦੀਵਾਨ ਵਲੋਂ ਪ੍ਰਕਾਸ਼ਤ ਕਰ ਕੇ ਸਮੂੰਹ ਪੰਥ ਵਿਖੇ ਵੰਡਿਆ ਜਾਵੇ।

ਇਸ ਹੁਕਮ ਅਨੁਸਾਰ ਦਾਸ ਨੇ ਮੁੜ ਆਪਣੇ ਬੁੰਗਿਆਂ 'ਤੇ ਆ ਕੇ ਝਟਕਾ ਮਾਸ ਪ੍ਰਥਾਇ ਇਕ ਖਰੜਾ ਤਿਆਰ ਕੀਤਾ। ਤਿਆਰ ਕਰ ਕੇ ਅਗਲੇ ਸਮਾਗਮ 'ਤੇ ਲੈ ਗਏ, ਸਮੂੰਹ ਪੰਚ ਖ਼ਾਲਸਾ ਸਮਾਗਮੀ ਸੰਗਤ ਨੇ ਇਸ ਖਰੜੇ ਦੀ ਬੜੀ ਸ਼ਲਾਘਾ ਕੀਤੀ ਅਤੇ ਇਸ ਖਰੜੇ ਨੂੰ ਪੰਚ ਖ਼ਾਲਸਾ ਦੀਵਾਨ ਵਲੋਂ ਪ੍ਰਕਾਸ਼ਤ ਕਰ ਕੇ ਸਾਰੇ ਪੰਥ ਵਿਖੇ ਵੰਡਣ ਦੀ ਖੁਸ਼ੀ ਪ੍ਰਗਟ ਕੀਤੀ।

ਪ੍ਰੰਤੂ ਪੰਚ ਖ਼ਾਲਸਾ ਦੀਵਾਨ ਦੇ ਉਕਤ ਸਮਾਗਮੀ ਪ੍ਰਧਾਨ ਵਲੋਂ ਇਕ ਬੇਨਤੀ ਇਹਨਾਂ ਲਫ਼ਜ਼ਾਂ ਵਿਚ ਪ੍ਰਗਟ ਕੀਤੀ ਗਈ-'ਉਂਝ ਤਾਂ ਕੋਈ ਉਜ਼ਰ ਜ਼ਾਹਰਾ ਤੌਰ ਪਰ ਤਤ ਗੁਰਮਤਿ ਅਨੁਸਾਰ ਇਸ ਖਰੜੇ ਦੀ ਛਪਾਈ ਨਮਿਤ ਡਾਹਿਆ ਨਹੀਂ ਜਾ ਸਕਦਾ, ਪਰ ਇਕ ਗੱਲ ਸਮੂੰਹ ਸੰਗਤ ਪ੍ਰਤੀ ਵਿਦਤਾਣੀ ਜ਼ਰੂਰੀ ਹੈ ਕਿ ਏਸੇ ਸਾਲ ਹੀ ਪੰਚ ਖ਼ਾਲਸਾ ਦੀਵਾਨ ਦੇ ਨਵੇਂ ਪੈਟਰਨ (Patron) ਟਿੱਕਾ ਰਿਪਦੁਮਨ ਸਿੰਘ ਜੀ (ਹੋਣ ਵਾਲੇ ਨਾਭੇ ਦੇ ਰਾਜੇ ਮਹਾਰਾਜਾ ਗੁਰਚਰਨ ਸਿੰਘ ਜੀ) ਨੀਯਤ ਹੋਏ ਹਨ ਅਤੇ ਭਾਈ ਕਾਹਨ ਸਿੰਘ ਜੀ ਭੀ ਪੈਟਰਨ ਬਣੇ ਹਨ। ਉਨ੍ਹਾਂ ਦੀ ਸਲਾਹ ਲੈਣੀ ਪਰਮ ਜ਼ਰੂਰੀ ਹੈ। ਇਸ ਪ੍ਰਧਾਨ ਦੀ ਗੱਲ ਨੂੰ ਸੁਣ ਕੇ ਬਾਊ ਤੇਜਾ ਸਿੰਘ ਜੀ ਸਕੱਤਰ ਨੇ ਆਪਣੀ ਇਹ ਰਾਏ ਪ੍ਰਗਟ ਕੀਤੀ ਕਿ ਪ੍ਰਧਾਨ ਜੀ ਦੀ ਰਾਏ ਅਨੁਸਾਰ ਅਜੇ ਇਹ ਖਰੜਾ ਪੰਚ ਖ਼ਾਲਸਾ ਦੀਵਾਨ ਵਲੋਂ ਨਾ ਪ੍ਰਕਾਸ਼ਤ ਕੀਤਾ ਜਾਵੇ, ਕਿਉਂਕਿ ਨਵੇਂ ਨੀਯਤ ਹੋਏ (ਪੈਟਰਨਜ਼) Patrons ਨੂੰ ਇਹ ਸ਼ਾਇਦ ਮਨਜ਼ੂਰ ਨਾ ਹੋਵੇ। ਪ੍ਰਧਾਨ ਅਤੇ ਸਕੱਤਰ ਦੀ ਇਸ ਮਾਇਕ ਕਨੌਡ ਨੂੰ ਦੇਖ ਕੇ ਦਾਸ ਨੇ ਇਹ ਬੇਨਤੀ

ਕੀਤੀ ਕਿ ਦਾਸ ਦਾ ਖਰੜਾ ਵਾਪਸ ਕੀਤਾ ਜਾਵੇ ਦਾਸ ਵੀ ਅਜਿਹੇ ਕਨੌਂਡਬਾਜ਼ Patrons ਦੀ ਸਰਕਰਦਗੀ ਮੰਨਣਹਾਰੇ ਸਕੱਤਰ ਅਤੇ ਪ੍ਰਧਾਨ ਦੀ ਜ਼ੇਰ ਮਨਜ਼ੂਰ ਇਹ ਖਰੜਾ ਛਪਵਾਉਣ ਨੂੰ ਤਿਆਰ ਨਹੀਂ। ਉਸ ਵੇਲੇ ਦੀ ਜੁੜੀ ਹੋਈ ਸਾਰੀ ਸੰਗਤ ਨੇ ਇਸ ਕਨੌਂਡਬਾਜ਼ੀ 'ਤੇ ਬੜੀ ਫਿਟਕਾਰ ਪ੍ਰਗਟ ਕੀਤੀ। ਚੂੰਕਿ ਪੰਚ ਖ਼ਾਲਸਾ ਦੀਵਾਨ ਦਾ ਅਸੂਲ ਸਰਬ ਸੰਮਤੀ ਵਾਲਾ ਸੀ, ਇਸ ਕਰ ਕੇ ਸਾਰੀ ਸੰਗਤ ਨੇ ਅਫ਼ਸੋਸ ਪ੍ਰਗਟ ਕੀਤਾ ਕਿ ਇਕ ਦੋ ਦੀ ਸੰਮਤੀ ਦਾ ਨਾ ਮਿਲਣਾ ਇਸ ਖਰੜੇ ਦੀ ਛਪਵਾਈ ਦੇ ਛਪਣ ਵਿਚ ਹਾਇਲ ਹੋਇਆ ਹੈ। ਮੁਕਦੀ ਗੱਲ, ਇਹ ਖਰੜਾ ਦਾਸ ਨੂੰ ਵਾਪਸ ਕੀਤਾ ਗਿਆ ਅਤੇ ਪੰਚ ਖ਼ਾਲਸਾ ਦੀਵਾਨ ਵਲੋਂ ਹੁਕਮ ਦਿੱਤਾ ਗਿਆ ਕਿ ਇਸ ਖਰੜੇ ਦੇ ਕਰਤਾ ਆਪਣੀ ਮਰਜ਼ੀ ਅਨੁਸਾਰ ਹੀ ਇਸ ਖਰੜੇ ਨੂੰ ਛਪਵਾਉਣ।

ਇਹ ਲਿਖਿਆ ਹੋਇਆ ਖਰੜਾ ਸਾਡੇ ਪਾਸ ਹੀ ਪਿਆ ਰਿਹਾ ਤੇ ਇਹ ਦਾਸਰਾ ਇਕ ਹੋਰ ਖਰੜਾ ਲਿਖਣ ਵਿਚ ਹਮਾਤਨ ਮਸਰੂਫ਼ ਹੋ ਗਿਆ। ਉਸ ਖਰੜੇ ਦਾ ਅਨੁਮਾਨ "ਗੁਰੂ ਗਰੰਥ ਸਾਹਿਬ ਜੀ ਸੱਚੇ ਗੁਰਦੇਵ" ਸੀ।

ਜ਼ਮਾਨੇ ਦਾ ਐਸਾ ਗੇੜ ਹੋਇਆ ਕਿ ਅਸੀਂ ੧੯੧੪ ਵਿਚ ਹੀ ਜੇਲ੍ਹ-ਬੰਦ ਹੋ ਗਏ। ਲੋਹਟਬਦੀ ਜੇਲ੍ਹ (ਰਿਆਸਤ ਨਾਭਾ) ਵਿਚ ਆ ਗਏ। ਰਿਆਸਤ ਨਾਭੇ ਦਾ ਸੁਪ੍ਰੰਟੰਡੰਟ ਪੁਲੀਸ ਉਸ ਵੇਲੇ ਸ: ਗੁਰਦਿਆਲ ਸਿੰਘ ਸੀ, ਜੋ ਮੇਰਾ ਸਕੂਲ ਦਾ ਜਮਾਤੀ ਭੀ ਰਹਿ ਚੁੱਕਾ ਸੀ, ਪ੍ਰੰਤੂ ਪਰਲੇ ਦਰਜੇ ਦਾ ਬੇਈਮਾਨ ਤੇ ਬੁਜ਼ਦਿਲ ਸੀ। ਲੋਹਟਬਦੀ ਦਾ ਜੋ ਥਾਣੇਦਾਰ ਸੀ, ਉਹ ਸਾਡੇ ਪਿਤਾ ਜੀ ਦਾ ਪ੍ਰਵਿਰਦਾ ਸੀ-ਸੀ ਬੜਾ ਨੇਕ ਨੀਯਤ।

ਉਨ੍ਹੀਂ ਦਿਨੀਂ ਹਰ ਇਕ ਰਿਆਸਤ ਵਿਚ ਅਤੇ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚ ਪੁਲੀਟੀਕਲ ਚੱਕਰ ਚਲ ਰਿਹਾ ਸੀ। ਏਸੇ ਚੱਕਰ ਵਿਚ ਚਕਿਰਤ ਹੋ ਕੇ ਰਿਆਸਤ ਨਾਭਾ ਦੇ ਲੋਹਟਬਦੀ ਦੇ ਉਪਰ ਲਿਖੇ ਸੁਪ੍ਰੰਟੰਡੰਟ ਅਤੇ ਥਾਣੇਦਾਰ ਕਿਸੇ ਪੁਲੀਟੀਕਲ ਤਲਾਸ਼ੀ ਲਈ ਪਟਿਆਲੇ ਗਏ। ਓਥੇ ਜਾ ਕੇ ਸ: ਚੇਤਨ ਸਿੰਘ ਦੇ ਘਰ ਦੀ ਤਲਾਸ਼ੀ ਕੀਤੀ। ਓਥੋਂ ਹੋਰ ਤਾਂ ਕੁਝ ਨ ਮਿਲਿਆ, ਬਾਬੂ ਤੇਜਾ ਸਿੰਘ ਪੰਚ ਖੰਡ ਭਸੌੜ ਦਾ ਲਿਖਿਆ ਹੋਇਆ ਸ: ਚੇਤਨ ਸਿੰਘ ਦੇ ਨਾਉਂ ਦਾ ਪੋਸਟ ਕਾਰਡ ਫੜਿਆ ਗਿਆ ਅਤੇ ਪੜ੍ਹਿਆ

ਗਿਆ। ਜਿਸ ਵਿਚ ਬਾਊ ਤੇਜਾ ਸਿੰਘ ਨੇ ਸ: ਚੇਤਨ ਸਿੰਘ ਨੂੰ ਇਹ ਲਿਖਿਆ ਸੀ ਕਿ ਭਾਈ ਰਣਧੀਰ ਸਿੰਘ ਜੀ ਨੇ ਜਿਹੜਾ ਨਵਾਂ ਖਰੜਾ ਤਿਆਰ ਕੀਤਾ ਹੈ, ਓਹ ਪੰਥ ਵਾਸਤੇ ਬੜਾ ਲਾਭਦਾਇਕ ਹੈ। ਇਹ ਪੜ੍ਹ ਕੇ ਇਨ੍ਹਾਂ ਦੋਹਾਂ ਕਰਮਚਾਰੀਆਂ ਦਾ ਕਾਲਜਾ ਫੜਿਆ ਗਿਆ। ਓਹ ਆਪਣੀ ਕੁਮੱਤੀ ਅਨੁਸਾਰ ਇਹ ਸਮਝੇ ਕਿ ਇਹ ਖਰੜਾ ਨਹੀਂ, ਭਾਈ ਰਣਧੀਰ ਸਿੰਘ ਨੇ ਕੋਈ ਬੰਬ ਤਿਆਰ ਕੀਤਾ ਹੈ।

ਉਹ ਕਰਮਚਾਰੀ ਆਪਣਾ ਕਾਲਜਾ ਫੜੇ ਹੋਏ ਲੋਹਟਬਦੀ ਦੀ ਜੇਲ੍ਹ ਵਿਚ ਸਾਡੇ ਪਾਸ ਆ ਪੁੱਛਣ ਲੱਗੇ ਕਿ ਭਾਈ ਸਾਹਿਬ ਜੀ, ਆਪ ਬੜੇ ਸਤਵਾਦੀ ਹੋ। ਸਾਨੂੰ ਉਹ ਨਵਾਂ ਖਰੜਾ ਦਿਖਾ ਦੇਵੋ, ਜੋ ਤੁਸਾਂ ਨੇ ਤਿਆਰ ਕੀਤਾ ਹੈ। ਅਸੀਂ ਉਨ੍ਹਾਂ ਦੀ ਕਜ ਫ਼ਹਿਮੀ ਉੱਤੇ ਬੜੇ ਹੱਸੇ। ਸਾਡੇ ਪਾਸ ਗੁਰਬਾਣੀ ਆਦਿਕ ਦੀ ਸੁਣਾਉਣ ਦੀ ਸੇਵਾ ਲਈ ਰਿਆਸਤ ਦੇ ਕਰਮਚਾਰੀਆਂ ਵਲੋਂ ਸੰਤ ਸਰੂਪ ਭਾਈ ਅਤਰ ਸਿੰਘ ਜੀ ਛੱਡੇ ਹੋਏ ਸਨ। ਅਸੀਂ ਭਾਈ ਅਤਰ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਸਾਡੇ ਪਿੰਡੋਂ (ਜੋ ਕਿ ਲੋਹਟਬਦੀ ਤੋਂ ੭ ਜਾਂ ੮ ਕੋਹ ਸੀ) ਜਾ ਕੇ ਖਰੜਾ ਲੈ ਆਉਣ। ਉਹ ਫ਼ੌਰਨ ਜਾ ਕੇ ਲੈ ਆਏ। ਨਾਲੇ ਉਹ ਮਾਸ ਦਾ ਖਰੜਾ ਭੀ ਆ ਗਿਆ। ਅਸੀਂ ਉਹ ਨਵਾਂ ਖਰੜਾ, ਜਿਸ ਦੇ ਵੇਖਣ ਦੇ ਉਹ ਬੜੇ ਮੁਸ਼ਤਾਕ ਸਨ, ਉਨ੍ਹਾਂ ਨੂੰ ਦਿਖਾਇਆ। ਜਿਸ ਦੇ ਟਾਈਟਲ ਪੇਜ ਉਤੇ ਮੋਟੇ ਅੱਖਰਾਂ ਨਾਲ ਲਿਖਿਆ ਹੋਇਆ ਸੀ– "ਨਵੀਨ ਖਰੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ–ਸੱਚੇ ਗੁਰਦੇਵ"। ਪ੍ਰੰਤੂ ਉਹ ਕਰਮਚਾਰੀ ਇਸ ਟਾਈਟਲ ਪੇਜ ਨੂੰ ਦੇਖ ਕੇ ਨ ਪਤੀਜੇ ਅਤੇ ਇਹ ਹੀ ਸਮਝੇ ਕਿ ਸ਼ਾਇਦ ਇਸ ਖਰੜੇ ਵਿਚ ਬੰਬ ਬਨਾਉਣ ਦੇ ਨੁਸਖ਼ੇ ਹੀ ਲਿਖੇ ਹੋਵਣ। ਸਾਨੂੰ ਬੇਨਤੀ ਕਰਨ ਲੱਗੇ ਕਿ ਸਾਨੂੰ ਪੜ੍ਹ ਕੇ ਸੁਣਾਓ।

ਅਸੀ ਉਥੇ ਖਰੜਾ ਸੁਣਾਉਣਾ ਸ਼ੁਰੂ ਕਰ ਦਿੱਤਾ ਅਤੇ ਸੁਣਨ ਲਈ ਚੰਗਾ ਸਤਿਸੰਗ ਮੰਡਲ ਬਣ ਗਿਆ ਅਤੇ ਲੋਹਟਬਦੀ ਦੀ ਸੰਗਤ ਭੀ ਸੁਣਨ ਆਵੇ। ਇਕ ਹਫ਼ਤੇ ਤਕ ਇਹ ਸਤਿਸੰਗ ਮੰਡਲ ਬਣਿਆ ਰਿਹਾ। ਇਸ ਸਮੇਂ ਵਿਚ ਹੀ ਆਨਨ ਫ਼ਾਨਨ ਸਾਡਾ ਉਥੋਂ ਚਲਾਨ ਹੋਣ ਦਾ ਹੁਕਮ ਆ ਗਿਆ। ਤਤ ਫੜ੍ਹਤੀ ਵਿਚ ਦੋਵੇਂ ਖਰੜੇ ਉਥੇ ਲੋਹਟਬਦੀ ਵਿਚ ਹੀ ਰਹਿ ਗਏ।

ਸਾਡਾ ਉਥੋਂ ਚਲਾਨ ਹੋ ਕੇ ਲੁਧਿਆਣੇ ਤੇ ਫੇਰ ਲਾਹੌਰ ਆਉਣ ਦਾ ਹੁਕਮ ਹੋ ਗਿਆ । ਸਾਜ਼ਸ਼ ਕੇਸ (Conspiracy Case) ਸ਼ੁਰੂ ਹੋ ਗਿਆ ।

ਭਾਣੇ ਅੰਦਰ ਸਾਨੂੰ ਸਾਰੀ ਉਮਰ ਦੀ ਕੈਦ ਸੁਣਾ ਦਿੱਤੀ ਗਈ । ਅਸੀਂ ਹਜ਼ਾਰੀ ਬਾਗ਼ ਜੇਲ੍ਹ ਵਿਚ ਆ ਗਏ । ਉਹ ਸਾਰਾ ਸਮਾਨ ਖਰੜਿਆਂ ਸਮੇਤ ਉੱਤੇ ਰਹਿ ਗਿਆ । ਸਾਨੂੰ ਯਾਦ ਭੀ ਨ ਰਿਹਾ ਕਿ ਕੀ ਕੁਝ ਉੱਥੇ ਛੱਡ ਆਏ ਹਾਂ । ਅਸੀਂ ਦੁਨੀਆਂ ਵਲੋਂ ਮਰ ਗਏ, ਦੁਨੀਆਂ ਸਾਡੇ ਵਲੋਂ ਮਰ ਗਈ। ਸਾਡੇ ਨਾਲ ਦੇ ਪੁਲੀਟੀਕਲ ਕੈਦੀ ਗਿਆਨੀ ਨਾਹਰ ਸਿੰਘ ਜੀ ਰਿਹਾ ਹੋ ਕੇ ਪੰਜਾਂ ਸਾਲਾਂ ਪਿਛੋਂ ਘਰ ਆ ਗਏ । ਆਉਣ ਸਾਰ ਹੀ ਉਨ੍ਹਾਂ ਸਾਨੂੰ ਚਿੱਠੀ ਲਿਖੀ ਕਿ ਉਹ ਖਰੜੇ ਕਿੱਥੇ ਹਨ, ਅਸੀਂ ਛਪਵਾਉਣੇ ਹਨ । ਅਸੀਂ ਉੱਤਰ ਲਿਖਿਆ ਕਿ ਉਹ ਜੇਲ੍ਹ ਵਿਚ ਹੀ ਰਹਿ ਗਏ ਹਨ ।

ਗਿਆਨੀ ਨਾਹਰ ਸਿੰਘ ਜੀ ਨੇ ਸਾਡੇ ਛੋਟੇ ਭਾਈ ਆਤਮਾ ਸਿੰਘ ਜੀ ਨੂੰ ਪ੍ਰੇਰਿਆ ਕਿ ਓਹ ਲੋਹਟਬਦੀ ਦੀ ਜੇਲ੍ਹ ਵਿਚੋਂ ਜਾਕੇ ਉਹ ਖਰੜੇ ਲੈ ਆਉਣ, ਸ: ਗੁਰਦਿਆਲ ਸਿੰਘ ਸੁਪ੍ਰੰਟੰਡੰਟ ਪੋਲੀਸ ਜਾਂ ਥਾਣੇਦਾਰ ਨੂੰ ਪੁੱਛ ਕੇ ਲੈ ਆਵਣ । ਕੁਦਰਤ ਐਸੀ ਹੋਈ ਕਿ ਉਹ ਦੋਨੋਂ ਹੀ ਮਰ ਚੁੱਕੇ ਸਨ ਤੇ ਸਾਡਾ ਭਾਈ ਆਤਮਾ ਸਿੰਘ ਨਿਰਾਸ ਮੁੜ ਆਇਆ । ਉਹ ਖਰੜੇ ਖਟੇ ਪੈ ਗਏ ਅਤੇ ਖਟੇ ਪਏ ਹੀ ਰਹੇ ।

੧੯੩੦ ਵਿਚ ਅਸੀਂ ਰਿਹਾ ਹੋ ਕੇ ਨਾਰੰਗਵਾਲ ਆਏ ਤਾਂ ਕੁਝ ਦਿਨਾਂ ਪਿਛੋਂ ਹੀ ਸਾਡੇ ਪਰਮ ਹਿਤੂ ਸ: ਜੋਗਿੰਦਰ ਸਿੰਘ ਜੀ (ਗੋਲਕ ਅਫ਼ਸਰ ਪਟਿਆਲਾ) ਪਟਿਆਲੇ ਤੋਂ ਮਿਲਣ ਲਈ ਸਾਡੇ ਪਾਸ ਨਾਰੰਗਵਾਲ ਆਏ। ਅਸੀਂ ਦੇਖ ਕੇ ਬੜੇ ਹੈਰਾਨ ਹੋਏ, ਜਦੋਂ ਉਨ੍ਹਾਂ ਨੇ ਸਾਨੂੰ ਉਹ ਦੋਵੇਂ ਗੁਪਤ ਹੋਏ ਖਰੜੇ ਆਣ ਹੱਥੀਂ ਫੜਾਏ । ਅਸੀਂ ਹੈਰਾਨਗੀ ਨਾਲ ਪੁੱਛਿਆ, "ਇਹ ਖਰੜੇ ਤੁਹਾਨੂੰ ਕਿਥੋਂ ਲੱਭੇ ?" ਉੱਤਰ ਵਿਚ ਉਨ੍ਹਾਂ ਆਖਿਆ ਕਿ ਇਹ ਤਾਂ ਕੋਈ ਚੋਜ ਵਿਡਾਣੀ ਖਰੜੇ ਹਨ, ਸਾਨੂੰ ਭੀ ਪਤਾ ਨਹੀਂ ਕਿਥੋਂ ਆਏ। ਸਾਨੂੰ ਤਾਂ ਪਟਿਆਲਿਓਂ ਆਉਣ ਲੱਗਿਆਂ ਸ: ਆਤਮਾ ਸਿੰਘ ਜੀ ਇੰਜੀਨੀਅਰ ਨੇ ਇਹ ਦਿੱਤੇ ਕਿ ਸੁਗਾਤ ਉਨ੍ਹਾਂ ਨੂੰ ਦੇ ਦੇਣੀ । ਇਹ ਉਨ੍ਹਾਂ ਨੂੰ ਭੀ ਪਤਾ ਨਹੀਂ ਕਿ ਉਨ੍ਹਾਂ ਪਾਸ ਕਿਥੋਂ ਆਏ । ਅਸੀਂ ਇਨ੍ਹਾਂ ਖਰੜਿਆਂ ਨੂੰ ਵਸੂਲ ਕਰ ਕੇ ਬੜੇ ਖੁਸ਼ ਹੋਏ ।

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰਦੇਵ" ਵਾਲਾ ਖਰੜਾ ਸਾਡੇ ਪਾਸੋਂ ਕੋਈ ਪੜ੍ਹਨ ਵਾਸਤੇ ਲੈ ਗਿਆ ਤੇ ਹੁਣ ਤਕ ਗੁੰਮ ਹੈ-ਪਤਾ ਨਹੀਂ ਕੌਣ ਲੈ ਗਿਆ। ਝਟਕੇ ਮਾਸ ਵਾਲਾ ਖਰੜਾ ਹੁਣ ਤਕ ਸਾਡੇ ਕੋਲ ਰਿਹਾ। ਕੁਝ ਮਹੀਨਿਆਂ ਪਿਛੋਂ ਡਾਕਟਰ ਤਿਰਲੋਚਨ ਸਿੰਘ ਜੀ ਪੀ. ਐਚ. ਡੀ. ਬਰਮਾ ਤੋਂ ਮਿਲਣ ਲਈ ਸਾਡੇ ਪਾਸ ਨਾਰੰਗਵਾਲ ਆਏ ਅਤੇ ਇਹ ਮਾਸ ਦਾ ਖਰੜਾ ਸਾਡੇ ਪਾਸੋਂ ਲੈ ਕੇ ਬਰਮਾ ਨੂੰ ਵਾਪਸ ਚਲੇ ਗਏ।

ਰੰਗੂਨ ਵਿਚ ਡਾਕਟਰ ਤਿਰਲੋਚਨ ਸਿੰਘ ਜੀ ਇਕ ਮਾਹਵਾਰੀ ਰਿਸਾਲੇ ਦੇ ਐਡੀਟਰ ਸਨ। ਉਸ ਵਿਚ ਇਸ ਖਰੜੇ ਦੇ ਮਜ਼ਮੂਨ ਨੂੰ ਉਨ੍ਹਾਂ ਨੇ ਸਿਲਸਲੇਵਾਰ ਪ੍ਰਕਾਸ਼ਤ ਕਰਨਾ ਸ਼ੁਰੂ ਕਰ ਦਿੱਤਾ। ਇਸ ਰਿਸਾਲੇ ਦੀਆਂ ਕਾਪੀਆਂ ਪੰਜਾਬ ਵੀ ਆਉਂਦੀਆਂ ਰਹਿੰਦੀਆਂ ਸਨ।

ਅਜੇ ਦੋ ਚਾਰ ਹੀ ਮਜ਼ਮੂਨ ਛਪੇ ਹੋਣਗੇ ਕਿ ਇਸ ਰਿਸਾਲੇ ਦੇ ਮਾਲਕ ਲਿਖਾਰੀ ਉੱਤਮ ਸਿੰਘ ਜੀ ਬਰਮਾ ਤੋਂ ਪੰਜਾਬ ਆਏ। ਉਨ੍ਹਾਂ ਨੂੰ ਬੜੇ ਬੜੇ ਪੰਥਕ ਲੀਡਰਾਂ ਨੂੰ ਮਿਲਣ ਦਾ ਭੁਸ ਸੀ। ਸਾਰੇ ਲੀਡਰਾਂ ਨੂੰ ਮਿਲ ਕੇ ਦਾਸ ਪਾਸ ਨਾਰੰਗਵਾਲ ਪੁਜੇ ਅਤੇ ਘਘਿਆ ਕੇ ਬੇਨਤੀ ਕਰਨ ਲੱਗੇ ਕਿ ਝਟਕਾ ਮਾਸ ਦੇ ਮਜ਼ਮੂਨਾਂ ਨੂੰ ਉਨ੍ਹਾਂ ਦੇ ਰਿਸਾਲੇ ਵਿਚ ਛਪਵਾਉਣ ਤੋਂ ਬੰਦ ਕੀਤਾ ਜਾਵੇ, ਕਿਉਂਕਿ ਸਾਰੇ ਪੰਥਕ ਲੀਡਰਾਂ ਨੇ ਇਹ ਪ੍ਰੇਰਨਾ ਕੀਤੀ ਹੈ ਕਿ ਅਸੀਂ ਤਾਂ ਸਾਰੇ ਪੰਥ ਵਲੋਂ ਇਹ ਮੰਗ ਕਰ ਰਹੇ ਹਾਂ-ਗੌਰਮਿੰਟ ਤੋਂ ਮੰਗ ਕਰ ਰਹੇ ਹਾਂ ਕਿ ਮੁਸਲਮਾਨਾਂ ਦੇ ਹਲਾਲ ਮਾਸ ਦੇ ਮੁਕਾਬਲੇ ਵਿਚ ਝਟਕਾ ਮਾਸ ਬਣਾਉਣ ਦੀ ਖੁੱਲ੍ਹ ਦਿੱਤੀ ਜਾਵੇ। ਜੇ ਗੋਰਮਿੰਟ ਦੀ ਨਿਗਾਹ ਵਿਚ ਇਸ ਰਿਸਾਲੇ ਦੇ ਇਹ ਮਜ਼ਮੂਨ ਪੈ ਗਏ ਤਾਂ ਸਾਡਾ Cause (ਕਾਜ਼) ਹਲਕਾ ਪੈ ਜਾਵੇਗਾ। ਸੋ ਆਪ ਤੋਂ ਇਹ ਮੰਗ ਕੀਤੀ ਜਾਂਦੀ ਹੈ ਕਿ ਇਨ੍ਹਾਂ ਮਜ਼ਮੂਨਾਂ ਨੂੰ ਛਪਵਾਉਣਾ ਬੰਦ ਕੀਤਾ ਜਾਵੇ-ਸਾਰੇ ਲੀਡਰਾਂ ਦੀ ਇਹ ਲਾਲਸਾ ਹੈ। ਅਸੀਂ ਉੱਤਰ ਵਿਚ ਲਿਖਾਰੀ ਜੀ ਨੂੰ ਆਖਿਆ ਕਿ ਅਸੀਂ ਇਹ ਸਾਰਾ ਖਰੜਾ ਡਾਕਟਰ ਤਿਰਲੋਚਨ ਸਿੰਘ ਦੇ ਹਵਾਲੇ ਕਰ ਦਿੱਤਾ ਹੈ। ਆਪ ਉਨ੍ਹਾਂ ਨੂੰ ਜਾ ਕੇ ਪ੍ਰੇਰੋ, ਸਾਨੂੰ ਕਮਜ਼ੋਰੀ ਨਾ ਦਿਖਾਓ।

ਲਿਖਾਰੀ ਜੀ ਚੂੰਕਿ ਇਹ ਰਿਸਾਲੇ ਦੇ ਪ੍ਰੋਪ੍ਰਾਈਟਰ ਸਨ, ਉਨ੍ਹਾਂ ਡਾਕਟਰ ਤਿਰਲੋਚਨ ਸਿੰਘ ਨੂੰ ਬਥੇਰਾ ਕਿਹਾ ਕਿ ਇਹ ਮਜ਼ਮੂਨ ਨਾ ਛਾਪਿਆ ਕਰੋ,

ਪਰ ਡਾਕਟਰ ਜੀ ਆਪਣੇ ਇਰਾਦੇ ਦੇ ਬੜੇ ਪੱਕੇ ਸਨ। ਉਨ੍ਹਾਂ ਨੇ ਲਿਖਾਰੀ ਜੀ ਨੂੰ ਉੱਤਰ ਦਿੱਤਾ ਕਿ ਤੁਹਾਡੇ ਰਿਸਾਲੇ ਦੀ ਐਡੀਟਰੀ ਕਰਨੀ ਨਾ-ਮਨਜ਼ੂਰ, ਪ੍ਰੰਤੂ ਇਸ ਖਰੜੇ ਵਿਚ ਲਿਖੇ ਲੇਖ ਝਟਕੇ ਮਾਸ ਸਬੰਧੀ ਨਾ ਛਪਵਾਉਣਾ ਮਨਜ਼ੂਰ ਨਹੀਂ। ਗੱਲ ਕੀ ਡਾਕਟਰ ਤ੍ਰਿਲੋਚਨ ਸਿੰਘ ਜੀ ਨੇ ਐਡੀਟਰੀ ਕਰਨੀ ਛੱਡ ਦਿੱਤੀ ਅਤੇ ਖਰੜੇ ਨੂੰ ਸੰਭਾਲ ਕੇ ਆਪਣੇ ਪਾਸ ਰੱਖ ਲਿਆ।

ਕੁਝ ਦਿਨਾਂ ਪਿੱਛੋਂ ਬਰਮਾ ਵਿਚ ਗੜ-ਬੜ ਸ਼ੁਰੂ ਹੋ ਗਈ ਅਤੇ ਸਾਰੇ ਭੱਜ ਕੇ ਇਥੇ ਆ ਗਏ। ਉਨ੍ਹਾਂ ਨੇ ਇਸ ਖਰੜੇ ਨੂੰ ਪੰਜਾਬ ਸਾਡੇ ਪਾਸ ਭੇਜ ਦਿੱਤਾ, ਪਰ ਬੜੀ ਦਾਨਾਈ ਇਹ ਕੀਤੀ ਕਿ ਇਸ ਖਰੜੇ ਦਾ ਸ਼ੁਧ ਤੇ ਨਫ਼ੀਸ ਉਤਾਰਾ ਵੱਖਰਾ ਕਰ ਲਿਆ ਗਿਆ। ਅਸਲ ਖਰੜਾ ਤਾਂ ਗੁੰਮ ਹੋ ਗਿਆ ਤੇ ਇਹ ਸ਼ੁਧ ਉਤਾਰਾ ਸਾਡੇ ਪਾਸ ਰਿਹਾ।

ਆਪਣੀਆਂ ਪੁਸਤਕਾਂ ਦੇ ਪ੍ਰਕਾਸ਼ਕ ਗਿਆਨੀ ਨਾਹਰ ਸਿੰਘ ਜੀ ਨੂੰ ਅਨੇਕਾਂ ਵਾਰ ਪ੍ਰੇਰਨਾ ਕੀਤੀ ਗਈ ਕਿ ਇਸ ਖਰੜੇ ਨੂੰ ਵੀ ਉਨ੍ਹਾਂ ਪੁਸਤਕਾਂ ਵਾਂਗ ਪ੍ਰਕਾਸ਼ਤ ਕਰ ਦੇਵੋ, ਪਰ ਉਹ ਬੜੇ ਹੀ ਸਿਆਣਪ ਵਿਚ ਰਹੇ ਅਤੇ ਖਰੜੇ ਨੂੰ ਨਾ ਹੀ ਪ੍ਰਕਾਸ਼ਤ ਕੀਤਾ। ਅੰਦਰਖ਼ਾਨੇ ਇਹ ਗੱਲ ਸੀ ਕਿ ਗਿਆਨੀ ਜੀ ਕੁਝ ਸਮੇਂ ਲਈ ਕਿਸੇ ਹੋਰ ਪ੍ਰੈਸ ਵਿਚ ਕੰਮ ਕਰਨ ਲਗ ਪਏ, ਜਿਸ ਪ੍ਰੈਸ ਦੇ ਪ੍ਰਸਿੱਧ ਪ੍ਰੋਪ੍ਰਾਈਟਰ (ਜਿਸ ਦਾ ਨਾਉਂ ਅਸੀਂ ਨਹੀਂ ਲਿਖਣਾ ਚਾਹੁੰਦੇ) ਆਂਡੇ ਖਾਣ ਦੇ ਹਾਮੀ ਸਨ, ਬਲਕਿ ਆਂਡਿਆਂ ਨੂੰ ਵੈਜੀਟੇਬਲ ਦੱਸਿਆ ਕਰਦੇ ਸਨ। ਉਨ੍ਹਾਂ ਦੀ ਸੰਗਤ ਕਰ ਕੇ ਸਾਡੇ ਗਿਆਨੀ ਜੀ ਵੀ ਆਂਡੇ ਭਖ਼ਸ਼ਣ ਕਰਨ ਲੱਗ ਪਏ ਸਨ, ਵੈਜੀਟੇਬਲ ਸਮਝ ਕੇ। ਇਸ ਅੰਦਰਲੀ ਕਮਜ਼ੋਰੀ ਕਰ ਕੇ ਇਸ ਖਰੜੇ ਨੂੰ ਪ੍ਰਕਾਸ਼ਤ ਕਰਨੋਂ ਗਿਆਨੀ ਜੀ ਆਰੀ ਰਹੇ ਤੇ ਨਾ ਪ੍ਰਕਾਸ਼ਤ ਕਰਨ ਤੇ ਮਜਬੂਰ ਸਨ।

ਬਾਹਰੋਂ ਬਹੁਤ ਮੰਗਾਂ ਤੇ ਪ੍ਰੇਰਨਾਵਾਂ ਇਸ ਖਰੜੇ ਦੇ ਛਪਵਾਉਣ ਦੀਆਂ ਆ ਚੁੱਕੀਆਂ ਸਨ। ਓਧਰ ਸ਼੍ਰੋਮਣੀ ਕਮੇਟੀ ਦੇ ਪ੍ਰਸਿੱਧ ਲੀਡਰ ਗਿਆਨੀ ਸ਼ੇਰ ਸਿੰਘ ਆਦਿਕ ਜੋ ਗਲਾਚੀ ਭੱਖ ਅਭੱਖ ਸਭ ਪ੍ਰਕਾਰ ਦਾ ਮਾਸ ਖਾਇਆ ਕਰਦੇ ਸਨ (ਕੀ ਹਲਾਲ ਤੇ ਕੀ ਝਟਕਾ), ਖੁਲ੍ਹਮ-ਖੁਲ੍ਹਾ ਇਉਂ ਪ੍ਰਚਾਰ ਕਰਨ ਲੱਗ ਪਏ, ਜੋ ਝਟਕਾ ਮਾਸ ਨਹੀਂ ਖਾਂਦੇ, ਉਹ ਸਿੱਖੀ ਤੋਂ ਬੜੇ ਦੂਰ ਹਨ।

 

ਐਸੀ ਢਾਹ ਲੱਗਦੀ ਦੇਖ ਕੇ ਬੇਅੰਤ ਸੱਜਣਾਂ ਨੇ ਮਜਬੂਰ ਕੀਤਾ ਕਿ ਇਸ ਖਰੜੇ ਨੂੰ ਜ਼ਰੂਰ ਛਪਵਾਉਣਾ ਚਾਹੀਦਾ ਹੈ। ਚੁਨਾਂਚਿ ਇਹ ਖਰੜਾ ਉਹਨਾਂ ਪ੍ਰੇਰਕ ਸਜਣਾਂ ਦੇ ਹਵਾਲੇ ਕੀਤਾ ਗਿਆ, ਜੋ ਸਾਡੇ ਪੁਸਤਕਾਂ ਦੇ ਪੁਰਾਤਨ ਪ੍ਰਕਾਸ਼ਕ ਦੀ ਸਰਕਰਦਗੀ ਬਿਹੂਨ ਹੀ, ਇਹ ਖਰੜਾ ਪ੍ਰਕਾਸ਼ਤ ਕਰਨ ਲੱਗੇ ਹਨ।

—ਦਾਸ
ਰਣਧੀਰ ਸਿੰਘ

ੴ ਸਤਿਗੁਰ ਪ੍ਰਸਾਦਿ ॥

# ਭੂਮਿਕਾ

ਖ਼ਾਲਸਾ ਮਤ ਦੇ ਖ਼ਾਲਸ ਅਸੂਲਾਂ ਦੇ ਚਾਨਣੇ ਅੱਗੇ ਆਨ-ਮਤਾਂ ਦੇ ਆਗੂਆਂ ਦੀਆਂ ਅੱਖਾਂ ਚੁੰਧਿਆਉ ਦੀਆਂ ਹਨ, ਜਿਵੇਂ ਉੱਲੂ ਦੀਆਂ ਸੂਰਜ ਅਗੇ। ਗੁਰਮਤਿ ਦੇ ਨਿਰਪਖ ਉਪਦੇਸ਼ਾਂ ਅੱਗੇ ਕੋਈ ਇਹ ਦਮ ਨਹੀਂ ਭਰ ਸਕਦਾ ਕਿ ਕਿਸੇ ਪ੍ਰਕਾਰ ਦੀ ਊਜ ਕੱਢ ਸਕੇ। ਕਿਸੇ ਨੂੰ ਇਹ ਗੱਲ ਆਖਣ ਦੀ ਹਿੰਮਤ ਨਹੀਂ ਪੈ ਸਕਦੀ ਕਿ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਵਿਖੇ ਕਿਸੇ ਪ੍ਰਕਾਰ ਦਾ ਪੱਖ-ਪਾਤ ਪਾਇਆ ਜਾਂਦਾ ਹੈ। ਸਗੋਂ ਇਸ ਪ੍ਰਕਾਰ ਦੇ ਸਰਬ ਸ਼ੰਕਿਆਂ ਨੂੰ ਇਹ ਗੁਰਵਾਕ ਡੰਕੇ ਦੀ ਚੋਟ ਨਾਲ ਨਵਿਰਤ ਕਰਦਾ ਹੈ ਕਿ :-

"ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥"

ਗੁਰਮਤਿ ਦੇ ਅਸੂਲ ਬਾਰਾਂਵੰਨੀ ਦੇ ਕੁੰਦਨ ਵਤ ਨਿਰੋਲ ਅਤੇ ਖ਼ਾਲਸ ਹਨ। ਜੋ ਮਿਲਗੋਭਾ ਹੈ ਤਾਂ ਗੁਰਮਤਿ ਉੱਤੇ ਚਲਣ ਵਾਲਿਆਂ ਦੀ ਸਮਝ ਵਿਚ। ਗੁਰਮਤਿ ਦੇ ਕਿਸੇ ਅਸੂਲ ਅਥਵਾ ਕਿਸੇ ਗੁਰਵਾਕ ਦੇ ਆਸ਼ੇ ਵਿਚ ਜੇ ਅਟਕ ਅਤੇ ਵਿਰੋਧ ਪ੍ਰਤੀਤ ਹੁੰਦਾ ਹੈ ਤਾਂ ਕੇਵਲ ਵਿਆਖਿਆ ਕਰਨ ਵਾਲਿਆਂ ਦੀ ਅਲਪੱਗ ਅਤੇ ਅਧੂਰੀ ਬੁੱਧੀ ਅੰਦਰ ਹੀ ਹੈ; ਗੁਰ ਸ਼ਬਦਾਂ ਵਿਖੇ ਰੰਚਕ ਵੀ ਕਿਤੇ ਵਿਰੋਧ ਨਹੀਂ। ਜੇ ਹੈ ਤਾਂ ਅਲ੍ਹੜ ਜਗਿਆਸੂਆਂ ਦੇ ਭਿੰਨ ਭਿੰਨ ਭਾਸ ਅੰਦਰ ਹੈ। ਗੁਰਮਤਿ ਦੇ ਅਸੂਲਾਂ ਦੀ ਪਰਖ ਜਿਸ ਕਿਸੇ ਨੇ ਵੀ ਕੀਤੀ ਹੈ, ਉਹ ਭਾਵੇਂ ਅੰਦਰੋਂ ਕਿੰਨਾ ਹੀ ਅਨਮਤੀ ਖ਼ਿਆਲਾਂ ਦਾ ਹੋਵੇ, ਗੁਰਮਤਿ ਨੂੰ ਸਲਾਹੇ ਬਿਨਾਂ ਨਹੀਂ ਰਹਿ ਸਕਦਾ। ਗੁਰਮਤਿ ਦੇ ਵਿਰੁੱਧ ਜੇ ਕੋਈ ਦੋਖੀ ਅਣਹੋਈ ਤਰਕ ਵੀ ਕਰਦਾ ਹੈ, ਤਾਂ ਉਸ ਦੇ ਮੂੰਹ ਉੱਤੇ ਉਲਟੀਆਂ ਥੁੱਕਾਂ ਪੈਂਦੀਆਂ ਹਨ।

ਗੁਰਮਤਿ-ਕਸੌਟੀ ਅਨੁਸਾਰ ਜਿਨ੍ਹਾਂ ਗੁਰਮੁਖਾਂ ਨੇ ਆਪਣੇ ਜੀਵਨ ਨੂੰ ਸੰਵਾਰਿਆ ਹੈ, ਉਹ ਚੰਦਨ ਵਤ ਸੰਸਾਰ ਅੰਦਰ ਮਹਿਕ ਰਹੇ ਹਨ ਅਤੇ ਹੀਰੇ ਦੀ ਨਿਆਈ, ਦਮਕ ਰਹੇ ਹਨ। ਤਿਨ੍ਹਾਂ ਦੇ ਨੇਕ ਨਮੂਨੇ ਨੂੰ ਦੇਖਣ ਸਾਰ ਹੀ ਦ੍ਰਿਸ਼ਟਿਆਂ ਦੇ ਮਨ ਅੰਦਰ ਇਹ ਚਾਉ ਉਠਦਾ ਹੈ ਕਿ ਉਨ੍ਹਾਂ ਜਹੇ ਹੀ ਬਣ ਜਾਈਏ। ਪਰ ਜਦੋਂ ਇਸੇ ਪੰਥ ਅੰਦਰ ਇਸ ਨਮੂਨੇ ਤੋਂ ਉਲਟ ਆਚਾਰਾਂ ਦੇ ਸਿੱਖ ਜਗਿਆਸੂ ਦੇਖਣ ਅੰਦਰ ਆਉਂਦੇ ਹਨ, ਤਦ ਅਨੇਕ ਪ੍ਰਕਾਰ ਦੇ ਸੰਸੇ ਵਿਆਪ ਜਾਂਦੇ ਹਨ; ਏਥੋਂ ਤਾਈਂ ਕਿ ਗੁਰਮਤਿ ਅਸੂਲਾਂ ਦੀ ਸਚਿਆਈ ਸਬੰਧੀ ਸੰਦੇਹ ਉਪਜ ਖੜੋਂਦੇ ਹਨ।

ਅਜਿਹੇ ਘਾਟਿਆਂ ਦਾ ਅਸਲ ਕਾਰਨ ਇਹ ਹੈ ਕਿ ਪੰਥ ਅੰਦਰ ਸਾਰ ਅਸਾਰ ਦਾ ਭਲੀ ਬਿਧ ਨਿਰਣਾ ਵਿਚਾਰ ਅਤੇ ਨਿਤਾਰ ਨਹੀਂ ਹੁੰਦਾ ਤੇ ਆਪੋ ਧਾਪ ਆਚਾਰਾਂ ਵਿਚਾਰਾਂ ਵਿਖੇ ਅਡੋ-ਅਡੀ ਗੁਰਮਤਿ ਦੇ ਜਗਿਆਸੀ ਥਾਉਂ-ਥਾਈਂ ਪ੍ਰਵਿਰਤ ਹੋ ਜਾਂਦੇ ਹਨ। ਸਿੱਟਾ ਇਹ ਨਿਕਲਦਾ ਹੈ ਕਿ ਸੰਸਾਰੀਆਂ ਨੂੰ ਗੁਰਮਤਿ ਦੇ ਅਸੂਲਾਂ ਦੀ ਕਚਿਆਈ ਭਾਸ ਜਾਂਦੀ ਹੈ ਅਤੇ ਪੰਥ ਵਿਖੇ ਪ੍ਰਸਪਰ ਏਕਤਾਈ ਸੂਨ ਵਿੱਥ ਪੈ ਜਾਂਦੀ ਹੈ। ਇਹ ਵਿੱਥ ਐਥੋਂ ਤਾਈਂ ਵੱਧ ਜਾਂਦੀ ਹੈ ਕਿ ਗੁਰਮਤਿ ਦੇ ਆਸ਼ੇ ਸੰਬੰਧੀ ਮਨ ਕਲਪਤ ਵਿਰੋਧ ਨੂੰ ਨਿਰਣਿਓਂ ਵਿਰਵਾ ਰਖਣਾ ਅਤੇ ਇਸ ਨੂੰ ਗੌਰ ਵਿਚਾਰ ਦੁਆਰਾ ਨਿਖੇੜਨ ਦਾ ਨਿਰਪੱਖ ਯਤਨ ਨਾ ਕਰਨਾ ਪ੍ਰਸਪਰ ਈਰਖਾ-ਵਾਦ ਅਤੇ ਵੈਰ-ਵਿਰੋਧ ਵਰਤਾ ਦਿੰਦਾ ਹੈ ਅਤੇ ਸੱਚੀ ਗੁਰਮਤਿ ਨੂੰ ਮਨ-ਮਤਿ ਦੇ ਹਠ ਧਰਮੀ ਵਿਚ ਪਲਟਾ ਦਿੰਦਾ ਹੈ।

ਜੇਕਰ ਸਮੂੰਹ ਅਤੇ ਸਮੱਗਰ ਕੌਮ ਦਾ ਵਹਿਣ ਵਰ੍ਹਿਆਂ ਬੱਧੀ ਏਸ ਸੁੰਨ-ਸਮੁੰਨ ਨਿਰਯਤਨ ਵੱਲ ਹੀ ਵਗਿਆ ਰਹੇ ਤਾਂ ਇਹ ਭੈ ਉਤਪੰਨ ਹੋ ਜਾਂਦਾ ਹੈ ਕਿ ਕਿਤੇ ਪੰਥ ਦੇ ਪਵਿੱਤਰ ਅਸੂਲ ਫੋਕੀ ਵਰਤੋਂ ਅੰਦਰ ਆਉਣ ਕਰ ਕੇ ਨਿਰੀ ਰਸਮ ਹੀ ਨਾ ਰਹਿ ਜਾਣ ਅਤੇ ਬਿਬੇਕ ਹੀਣ ਅਜਿਹੇ ਰਸਮ ਰਿਵਾਜ ਕਿਤੇ ਅਮੋੜ ਪਿਤਾ-ਪੁਰਖੀ ਦਾ ਵੇਸ ਨਾ ਪਲਟ ਜਾਣ।

ਇਸ ਭੈ ਨੂੰ ਮੁਖ ਰਖ ਕੇ ਅਸੀਂ ਇਕ ਅਜਿਹੇ ਗੁਰਮਤਿ ਦੇ ਵਿਸ਼ੇ ਨੂੰ ਵਿਚਾਰ ਪੂਰਬਕ ਹੱਥ ਪਾਉਂਦੇ ਹਾਂ ਅਤੇ ਇਕ ਅਜਿਹੇ ਅਸੂਲ ਦੇ ਨਿਰਪਖ ਨਿਰਣੇ ਦੇ ਯਤਨ ਵਿਚ ਲਗਦੇ ਹਾਂ, ਜੋ ਪੰਥ ਦੇ ਬਹੁਤ ਸਾਰੇ ਹਿੱਸੇ ਵਿਚ

ਬਿਬੇਕ ਹੀਣ ਰਸਮ ਅਤੇ ਗੁਰਮਤੋਂ ਊਂਗੀ, ਪੂਰੀ ਮਨਮਤਿ ਦੀ ਸ਼ਕਲ ਪਕੜ ਗਿਆ ਹੈ, ਅਤੇ ਜਿਸ ਅੰਧਾ ਧੁੰਦ ਗ੍ਰਹਿਣ ਕੀਤੀ ਹੋਈ ਮਨਮਤਿ ਨੇ ਪੰਥ ਅੰਦਰ ਦੁਫਾੜ ਅਤੇ ਦੁਬਿਧਾ ਪ੍ਰਤੀਤ ਕਰਾ ਛਡੀ ਹੈ, ਅਤੇ ਗੁਰਮਤਿ ਦੇ ਨਿਰੋਲ ਇਕ-ਰਸ ਇਕ-ਤਾਰ ਆਸ਼ੇ ਅੰਦਰ ਦੁਬਾਜਰਾਪਣ ਵਾੜ ਛਡਿਆ ਹੈ।

ਏਸ ਵਿਸ਼ੇ ਨੂੰ ਨਿਧੜਕ ਹੋ ਕੇ ਛੇੜਦੇ ਹੋਏ ਅਸੀਂ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਅਥਵਾ ਭਾਈ ਗੁਰਦਾਸ ਜੀ ਦੀ ਗੁਰ-ਵਰ ਪ੍ਰਾਪਤ ਪ੍ਰਸਿੱਧ ਬਾਣੀ ਦੇ ਪ੍ਰਮਾਣਾਂ ਦੁਆਰਾ ਹੀ ਆਪਣੇ ਨਿਰਣੇ ਨੂੰ ਪੁਸ਼ਟੀ ਅਤੇ ਪ੍ਰੋੜ੍ਹਤਾ ਦੇਵਾਂਗੇ, ਅਥਵਾ ਗੁਰਮਤਿ ਸਬੰਧੀ ਉਨ੍ਹਾਂ ਗੁਰੂ ਘਰ ਦੇ ਇਤਿਹਾਸਾਂ ਅਤੇ ਸਾਖੀ ਪ੍ਰਮਾਣਾਂ ਨੂੰ ਪ੍ਰਮਾਣੀਕ ਮੰਨ ਕੇ ਵਰਤਾਂਗੇ, ਜੋ ਗੁਰਬਾਣੀ ਦੀ ਕਸੌਟੀ ਦੁਆਰਾ ਗੁਰਮਤਿ ਅਨਕੂਲ ਪੂਰੇ ਉਤਰਨ।

☆ ☆ ☆

# ਝਟਕਾ

## ੧

**ਝਟਕਾ ਪਦ ਦੇ ਲੱਛਣ, ਪੰਥ ਵਿਚ ਇਹ ਪਦ ਕਿਸ ਵਸਤੂ ਪ੍ਰਥਾਇ ਵਰਤਿਆ ਜਾਂਦਾ ਹੈ ?**

ਇਹ ਪਦ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਖੇ ਕਿਤੇ ਆਉਂਦਾ ਹੈ, ਨਾ ਹੀ ਭਾਈ ਗੁਰਦਾਸ ਜੀ ਦੀ ਪ੍ਰਸਿੱਧ ਬਾਣੀ ਵਿਚ ਕਿਤੇ ਪਾਇਆ ਜਾਂਦਾ ਹੈ ਅਤੇ ਨਾ ਹੀ ਗੁਰਮਤਿ ਦੇ ਕਿਸੇ ਪ੍ਰਾਚੀਨ ਇਤਿਹਾਸ ਅਥਵਾ ਗੁਰਮਤਿ ਸੰਬੰਧੀ ਕਿਸੇ ਹੋਰ ਪ੍ਰਾਚੀਨ ਪੁਸਤਕ ਵਿਚ ਵਰਤਿਆ ਗਿਆ ਹੈ। ਇਸ ਦੀ ਮੂਲ ਵਰਤੋਂ ਦਾ ਵੀ ਪੱਕਾ ਪਤਾ ਨਹੀਂ ਕਿ ਪੰਥ ਵਿਚ ਕਦ ਤੋਂ ਇਹ ਪਦ ਵਰਤਣਾ ਪਰਚਲਤ ਹੋਇਆ ਹੈ। ਨਾ ਹੀ ਇਹ ਪਤਾ ਹੈ ਕਿ ਕਦ ਤੋਂ ਇਸ ਪਦ ਦੀ ਸੀਨਾ ਬਸੀਨਾ ਸੰਪ੍ਰਦਾਈ ਪੜਤ ਪੰਥ ਵਿਚ ਪਈ ਚਲੀ ਆਉਂਦੀ ਹੈ। ਹਾਂ ਸਿੱਖਾਂ ਦੀ ਆਮ ਬੋਲ ਚਾਲ ਵਿਚ ਇਹ ਪਦ ਮੁਸਲਮਾਨਾਂ ਦੇ 'ਹਲਾਲ' ਪਦ ਦੇ ਪ੍ਰਤਿਕੂਲ ਪੰਥ ਵਿਚ ਵਰਤੀਂਦਾ ਸੁਣੀਦਾ ਹੈ। ਇਹ ਪਦ ਨਾ ਹੀ ਕਿਤੇ ਗੁਰਮਤਿ ਦੇ ਕੋਸ਼ ਵਿਚ ਮਿਲਦਾ ਹੈ ਅਤੇ ਨਾ ਹੀ ਕੋਈ ਸੰਪ੍ਰਦਾਈ ਗਿਆਨੀ ਅਜ ਤਾਈਂ ਇਸ ਦੇ ਅਰਥ ਲਾਉਂਦਾ ਸੁਣਿਆ ਹੈ।*

ਇਨ੍ਹਾਂ ਸਾਰੀਆਂ ਗੱਲਾਂ ਤੋਂ ਇਹ ਪ੍ਰਤੀਤ ਹੋਇਆ ਕਿ ਇਹ ਪਦ ਮਨ

---

** ਇਸ ਖਰੜੇ ਦੀ ਪ੍ਰਿਥਮ ਰਚਨਾ ਦੇ ਪਿਛੋਂ ਭਾ: ਕਾਨ੍ਹ ਸਿੰਘ ਜੀ ਨੇ ਜੋ ਮਹਾਨ ਕੋਸ਼ ਰਚਿਆ ਹੈ, ਉਸ ਵਿਚ ਝਟਕਾ ਪਦ ਆਇਆ ਹੈ। ਇਸ ਦੇ ਅਰਥ ਕੀਤੇ ਹਨ ਕਿ ਜੀਵਾਂ ਨੂੰ ਇਕ ਤਲਵਾਰ ਦੇ ਝਟਕੇ ਨਾਲ ਕਟ ਕੇ ਜੋ ਮਾਸ ਤਿਆਰ ਕੀਤਾ ਜਾਵੇ, ਉਸ ਨੂੰ ਝਟਕਾ ਕਹਿੰਦੇ ਹਨ। ਸਿੱਖ ਪੰਥ ਵਿਖੇ ਪੜਤ ਪਈ ਵੇਖ ਕੇ ਮਨ ਦੀ ਘਾੜਤ ਦੁਆਰਾ ਹੀ ਇਸ ਨੂੰ ਘਸੋੜ ਲਿਆ ਹੈ।*

ਦੀ ਘਾੜਤ ਦਵਾਰਾ ਹੀ ਘੜਿਆ ਹੋਇਆ ਹੈ ਅਤੇ ਧੀਗੋ ਧੀਂਗੀ ਹੀ ਸਿੱਖਾਂ ਦੀ ਵਰਤੋਂ ਵਿਚ ਵੜਿਆ ਹੋਇਆ ਹੈ। ਇਸ ਦੇ ਮਨ ਘੜਤ ਅਰਥ ਅਕਸਰ ਇਉਂ ਲਾਉਂਦੇ ਸੁਣੇ ਹਨ ਕਿ "ਝਟਕਾ ਉਹ ਮਾਸ ਹੈ ਜੋ ਬਕਰੇ ਸਾਰਖੇ ਕਿਸੇ ਜਾਨਦਾਰ ਜਾਨਵਰ ਨੂੰ ਸ੍ਰੀ ਸਾਹਿਬ ਅਥਵਾ ਕਿਸੇ ਹੋਰ ਤੀਖਣ ਸ਼ਸਤਰ ਦਵਾਰਾ ਇਕੋ ਹੀ ਝਟਕੇ ਨਾਲ ਵਢ ਕੇ ਅਤੇ ਝਟਕਣ ਸਮੇਂ ਗੁਰ-ਮੰਤਰ ਉਚਾਰ ਕੇ ਤਿਆਰ ਕੀਤਾ ਜਾਵੇ।"

## ੨

**ਪੰਥ ਵਿਚ ਝਟਕੇ ਦੀ ਵਰਤੋਂ ਅਤੇ ਇਸ ਵਰਤੋਂ ਦੇ ਪ੍ਰਮਾਣੀਕ ਹੋਣ ਦਾ ਕੋਈ ਸਬੂਤ ?**

'ਝਟਕਾ' ਪਦ ਚਾਹੇ ਸਾਰੇ ਪੰਥ ਵਿਚ ਪ੍ਰਸਿੱਧ ਹੈ ਅਤੇ ਆਨ-ਮਤਾਂ ਵਾਲੇ ਵੀ ਸਮਝ ਬੈਠੇ ਹਨ ਕਿ ਇਸ ਦਾ ਵਿਸ਼ੇਸ਼ ਵਰਤਾਉ ਸਿਖ ਮਤ ਵਿਚ ਹੀ ਹੈ; ਪਰ ਵਾਸਤਵ ਵਿਚ ਸਾਰੇ ਸਿਖ ਝਟਕਾ ਨਹੀਂ ਛਕਦੇ ਅਤੇ ਨਾ ਹੀ ਸਾਰੇ ਛਡਦੇ ਹਨ। ਇਹ ਗੱਲ ਜ਼ਰੂਰ ਹੈ ਕਿ ਪੰਥ ਦਾ ਬਹੁਤ ਸਾਰਾ ਹਿੱਸਾ ਇਸ ਨੂੰ ਵਰਤਦਾ ਹੈ ਅਤੇ ਥੋੜਾ ਹੀ ਹਿੱਸਾ ਹੈ ਜੋ ਇਸ ਨੂੰ ਨਹੀਂ ਵਰਤਦਾ। ਪਰੰਤੂ ਥੋੜਿਆਂ ਦੇ ਮੁਕਾਬਲੇ ਵਿਚ ਬਹੁਤੇ ਸਿੱਖਾਂ ਦਾ ਝਟਕਾ ਛਕਣਾ, ਅਤੇ ਬਹੁਤਿਆਂ ਦੇ ਮੁਕਾਬਲੇ ਵਿਚ ਥੋੜਿਆਂ ਸਿੱਖਾਂ ਦਾ ਝਟਕਾ ਛਡਣਾ ਕੋਈ ਇਸ ਗੱਲ ਦੀ ਦਲੀਲ ਨਹੀਂ ਕਿ ਸਿੱਖਾਂ ਵਿਚ ਅਥਵਾ ਖ਼ਾਲਸਾ ਪੰਥ ਵਿਚ ਜਾਂ ਗੁਰਮਤਿ ਅੰਦਰ ਝਟਕਾ ਜਾਇਜ਼ ਹੈ।

ਜਦ ਤਾਈਂ ਸਰਬ ਸੰਮਤੀ ਦੁਆਰਾ ਕੋਈ ਵਸਤੂ ਮੰਨੀ ਪ੍ਰਮੰਨੀ ਨਾ ਜਾਵੇ, ਬਹੁ ਸੰਮਤੀ ਦੁਆਰਾ ਉਸ ਵਸਤੂ ਦੀ ਪ੍ਰਮਾਣਗੀ ਵਿਚ ਰੌਲਾ ਹੀ ਰਹਿੰਦਾ ਹੈ। ਬਹੁ-ਸੰਮਤੀ ਵਿਚ ਅਕਸਰ ਇਹ ਘਾਟਾ ਅਤੇ ਧੋਖਾ ਰਹਿ ਜਾਂਦਾ ਹੈ ਕਿ ਪੰਥ ਦਾ ਸ੍ਰੇਸ਼ਟ, ਸਚਿਆਰ, ਅਤੀ ਉਤਮ, ਪਰਮ ਪ੍ਰਸਿੱਧ, ਗੂੜ ਗੁਣੀ, ਖਰਾ ਖ਼ਾਲਸ, ਚੋਖੇ ਚੋਣਵਾਂ ਅਤੇ ਗੁਰਮਤਿ ਦੇ ਐਨ ਅਨੁਕੂਲ ਤੇ ਅਨੁਸਾਰ ਚਲਣ ਵਾਲਾ ਗੁਰਮੁਖ ਹਿੱਸਾ, ਹੋ ਸਕਦਾ ਹੈ ਕਿ ਬਹੁ-ਸੰਮਤੀ ਅੰਦਰ ਨਾ ਆਇਆ ਹੋਵੇ। ਇਹ ਗੱਲ ਇਨ੍ਹਾਂ ਗੁਰ ਵਾਕਾਂ ਦੁਆਰਾ ਪ੍ਰਸਿੱਧ ਹੀ ਹੈ

ਕਿ ਉਪਰ ਲਿਖੇ ਅਮਲ ਗੁਣਾਂ ਵਾਲੇ ਗੁਰਮੁਖ ਜਨ ਅਤਯੰਤ ਹੀ ਥੋੜੇ ਹੋਇਆ ਕਰਦੇ ਹਨ। ਯਥਾ ਗੁਰਵਾਕ-

"ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ।"

ਪੁਨਾ : "ਕੋ ਵਿਰਲਾ ਗੁਰਮਤਿ ਚਲੈ ਜੀਉ।"

ਤਥਾ : "ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ।"

ਅਜਿਹੇ ਵਿਰਲੇ' ਹੀ ਪੰਥ ਵਿਖੇ ਪ੍ਰਸਿੱਧ ਅਤੇ ਪੰਚ (ਸ੍ਰੇਸ਼ਟ) ਕਰਕੇ ਮੰਨੇ ਜਾਂਦੇ ਹਨ ਅਤੇ ਅਜਿਹੇ ਪੰਚਾਂ ਦੀ ਰਾਇ ਅਤੇ ਵਰਤੋਂ ਹੀ ਪੰਥ ਵਿਖੇ ਪ੍ਰਮਾਣੀਕ ਮੰਨੀ ਜਾਂਦੀ ਹੈ। ਜੈਸਾ ਇਸ ਗੁਰਵਾਕ ਦੇ ਆਸ਼ੇ ਤੋਂ ਸਿੱਧ ਹੈ-

"ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥"

ਤਾਂ ਤੇ ਸਿੱਧ ਹੋਇਆ ਕਿ ਥੋੜਿਆਂ ਦੇ ਮੁਕਾਬਲੇ ਵਿਚ ਬਹੁਲਿਆਂ ਦਾ ਹੋਣਾ ਇਸ ਗੱਲ ਦੇ ਸਬੂਤ ਦੀ ਕੋਈ ਦਲੀਲ ਨਹੀਂ ਕਿ ਜੋ ਰਾਇ ਬਹੁਤੇ ਪੁਰਸ਼ ਦੇਣ, ਜਾਂ ਜੋ ਕੰਮ ਬਹੁਤੇ ਪੁਰਸ਼ ਕਰਨ, ਉਹ ਪ੍ਰਮਾਣ ਹੈ ਅਤੇ ਜੋ ਕੁਝ ਥੋੜੇ ਪੁਰਸ਼ ਕਥਨ ਜਾਂ ਕਰਨ, ਉਹ ਅਪ੍ਰਮਾਣ ਹੈ, ਬਹੁਤਿਆਂ ਦੀ ਕਥਨੀ ਅਤੇ ਕਰਨੀ ਥੋੜਿਆਂ ਦੀ ਕਥਨੀ ਅਤੇ ਕਰਨੀ ਅਗੇ ਕੋਈ ਵਧੀਕ ਪ੍ਰਮਾਣੀਕ ਨਹੀਂ, ਸਗੋਂ ਗੁਰਮਤਿ ਦੇ ਆਸ਼ੇ ਅਨੁਸਾਰ ਥੋੜਿਆਂ ਦੀ ਕਥਨੀ ਅਤੇ ਕਰਨੀ ਅਗੇ ਬਹੁਤਿਆਂ ਦੀ ਕਥਨੀ ਕਰਨੀ ਅਪ੍ਰਮਾਣੀਕ ਹੈ, ਕਿਉਂਕਿ ਬਹੁਤਿਆਂ ਦੇ ਮੁਕਾਬਲੇ ਵਿਚ ਸੰਸਾਰ ਦੀ ਗਤੀ (ਜ਼ਮਾਨੇ ਦੀ ਰਵਸ਼) ਅਨੁਸਾਰ ਅਤੇ ਉਪਰ ਦਿੱਤੇ ਗੁਰ ਪ੍ਰਮਾਣ "ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ" ਦੇ ਭਾਵ ਅਨੁਸਾਰ ਉਤਮ ਪਰਮ ਪ੍ਰਮਾਣੀਕ ਪੁਰਸ਼ ਵਿਰਲੇ ਹੀ ਹੋਇਆ ਕਰਦੇ ਹਨ। ਜਾਂ ਇਉਂ ਕਹੋ ਕਿ 'ਵਿਰਲੇ' ਪੰਥ ਦੇ ਸ੍ਰੇਸ਼ਟ, ਸ਼੍ਰੋਮਣੀ ਅਤੇ ਪਰਮ ਪ੍ਰਸਿੱਧ ਪੁਰਸ਼ਾਂ ਦਾ ਨਾਮ ਹੈ, ਜਿਨ੍ਹਾਂ ਨੂੰ ਗੁਰਬਾਣੀ ਨੇ ਪੰਚ ਦਾ ਵਰ ਦਿੱਤਾ ਹੈ।

ਐਸੇ ਪੰਚਾਂ ਦਾ ਪੁੰਜ (ਪੰਥ ਦਾ ਚੋਣਵਾਂ ਜੱਥਾ) ਹੀ ਜੋ ਕੁਝ ਕਥੇ ਜਾਂ ਕਰੇ, ਸੋਈ ਪਰਮ ਪ੍ਰਮਾਣੀਕ ਹੈ। ਅਜਿਹੇ ਪੰਚਾਂ ਦੇ ਪੁੰਜ ਦੀ ਚੋਣ ਵਿਚ ਜੇ ਪੰਜ ਜਨ ਭੀ ਗਿਣਵੇਂ ਆ ਜਾਣ ਤਾਂ ਭਾਈ ਗੁਰਦਾਸ ਜੀ ਦੇ ਇਸ ਮਹਾਂ ਵਾਕ ਦੇ ਆਸ਼ੇ ਅਨੁਸਾਰ "ਇਕ ਸਿੱਖ ਦੁਇ ਸਾਧ ਸੰਗਿ ਪੰਜੀ.

ਪ੍ਰਮੇਸਰ।" ਪੰਜ ਪੰਚ ਜਨਾਂ ਅੰਦਰ ਪ੍ਰਮੇਸ਼ੁਰ ਦੀ ਕਲਾ ਵਰਤੀ ਹੋਣ ਕਰਕੇ ਜੋ ਕੁਝ ਵੀ ਉਨ੍ਹਾਂ ਦੀ ਸੰਮਤੀ, ਰਾਇ, ਫ਼ੈਸਲਾ, ਕਥਨੀ ਅਤੇ ਕਰਨੀ ਹੋਵੇਗੀ, ਸੋ ਪੂਰਨ ਗੁਰਮਤਿ ਹੋਵੇਗੀ। ਇਹ ਜ਼ਰੂਰੀ ਨਹੀਂ ਕਿ ਅਜਿਹੇ ਪੰਚ ਜਨ ਗਿਣਤੀ ਵਿਚ ਪੰਜ ਹੀ ਹੋਣ। ਅਜਿਹੇ ਪੰਚਾਂ ਦੇ ਜਿਤਨੇ ਪਾਂਜੇ ਅਰਥਾਤ ਪੁੰਜ ਹੋਰ ਵਧੀਕ ਹੋਣ ਸੋ ਅਹੋ ਭਾਗ, (ਅਤੇ ਐਸਾ ਹੋਣਾ ਗੁਰ ਪੰਥ ਵਿਚੋਂ ਅਸੰਭਵ ਨਹੀਂ) ਪਰੰਤੂ ਜੇ ਪੰਜ ਪੰਚ ਪੂਰਨ ਪੁਰਸ਼ ਭੀ ਪੰਥ ਵਿਖੇ ਕਾਇਮ ਹਨ (ਅਤੇ ਹੈਨ ਜ਼ਰੂਰ, ਬੀਜ ਨਾਸ ਨਹੀਂ), ਤਦ ਪੂਰਨ ਗੁਰਮਤਿ ਇਨ੍ਹਾਂ ਪੰਚਾਂ ਦੇ ਵਜੂਦ ਵਿਚ ਹੀ ਬਣੀ ਬਣਾਈ ਪਈ ਹੈ। ਨਹੀਂ ਭਾਵੇਂ ਏਹਨਾਂ ਗਿਣਵੇਂ ਪੰਚਾਂ ਦੇ ਟਾਕਰੇ ਵਿਚ ਸਾਰੀ ਲੁਕਾਈ ਕਿਉਂ ਨਾ ਲਈ ਜਾਵੇ, ਤਦ ਭੀ ਕਿਸੇ ਲੇਖੇ ਨਹੀਂ। ਅਜਿਹੇ ਪੰਚਾਂ ਨੂੰ ਹੀ ਸਾਰੇ ਪੰਥ ਵਿਚੋਂ ਨਿਚੋੜ ਨਿਤਾਰ ਕੇ ਗੁਰੂ ਦਸਮੇਸ਼ ਜੀ ਨੇ ਪੰਜ ਪੰਚਾਂ ਦਾ ਪੁੰਜ ਖ਼ਾਲਸਾ ਪੰਥ ਦੀ ਪ੍ਰਤੀਨਿਧਤਾ ਦੀ ਸ਼ਕਲ ਵਿਚ ਪਰਗਟ ਕੀਤਾ, ਅਜਿਹੇ ਪੰਚ ਖ਼ਾਲਸਾ ਜਨਾਂ ਦੀ ਨੀਂਹ ਉੱਤੇ ਹੀ ਖ਼ਾਲਸਾ ਪੰਥ ਦੀ ਸਾਜਨਾ ਕੀਤੀ, ਅਤੇ ਅਜਿਹੇ ਪੰਚ ਖ਼ਾਲਸ ਜਨਾਂ ਨੂੰ ਹੀ ਗੁਰੂ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਦੇ ਸਰੂਪ (Representation) ਵਿਚ ਗੁਰੂ ਖ਼ਾਲਸਾ ਦਾ ਪਵਿੱਤਰ ਵਰ ਦਿੱਤਾ। ਯਦਪਿ ਪੰਚ ਖ਼ਾਲਸਾ ਗੁਰੂ ਜੀ ਦਾ ਹੀ ਖ਼ਾਲਸਾ ਸਰੂਪ ਹੈ, ਤਾਂ ਤੇ ਜੋ ਕੁਝ ਪੰਚ ਖ਼ਾਲਸਾ ਦਾ ਫ਼ੈਸਲਾ ਹੈ ਸੋ ਗੁਰੂ ਕਾ ਫ਼ੈਸਲਾ ਹੈ। ਅਤੇ ਯਦਪਿ ਪੰਚ ਖ਼ਾਲਸਾ ਪੰਥ ਦਾ ਪੁੰਜ ਹੈ, ਤਾਂ ਤੇ ਪੰਚ ਖ਼ਾਲਸ ਗੁਰਮੁਖ ਜਨਾਂ ਦਾ ਫ਼ੈਸਲਾ ਸਮੂੰਹ ਪੰਥ ਖ਼ਾਲਸਾ ਦੇ ਫ਼ੈਸਲੇ ਦੇ ਤੁਲ ਹੈ।

ਬਸ ਸਿੱਧ ਹੋਇਆ ਕਿ ਪੰਥ ਖ਼ਾਲਸਾ ਅਥਵਾ ਗੁਰੂ ਦਾ ਫ਼ੈਸਲਾ ਸੋਈ ਹੈ ਜੋ ਪੰਜ ਖ਼ਾਲਸਾ ਗੁਰਮੁਖ ਸ੍ਰੇਸ਼ਟ ਜਨਾਂ ਦਾ। ਸੋ ਪ੍ਰਮਾਣੀਕ ਫ਼ੈਸਲਾ ਵੀ ਸੋਈ ਹੈ ਜੋ ਪੰਚ ਖ਼ਾਲਸ ਗੁਰਮੁਖ ਜਨਾਂ ਦਾ ਫ਼ੈਸਲਾ ਹੈ, ਪੰਚ ਖ਼ਾਲਸ ਗੁਰਮੁਖ ਪ੍ਰਤੀਨਿਧ ਜਨਾਂ ਦਾ ਫ਼ੈਸਲਾ ਗੁਰੂ ਅਥਵਾ ਗੁਰੂ-ਖ਼ਾਲਸੇ ਦੇ ਫ਼ੈਸਲੇ ਤੁਲ ਜੁ ਹੋਇਆ। ਇਸ ਫ਼ੈਸਲੇ ਦੇ ਵਿਰੁਧ ਭਾਵੇਂ ਕੌਮ ਦੇ ਕਿਤਨੇ ਹੀ ਅਨਗਿਣਤ ਪੁਰਸ਼ ਬਹੁ-ਸੰਮਤੀ ਪ੍ਰਗਟ ਕਰਨ, ਉਹ ਹਰ ਹਾਲਤ ਵਿਚ ਮਨਮਤਿ ਸਮਝੀ ਜਾਵੇਗੀ। ਪੰਚ ਖ਼ਾਲਸ ਗੁਰਮੁਖ ਜਨਾਂ ਦੇ ਪੁੰਜ ਦੀ ਸੰਮਤੀ ਹੀ ਸਰਬ ਸੰਮਤੀ ਹੈ ਅਤੇ ਇਹੋ ਪ੍ਰਮਾਣੀਕ ਫ਼ੈਸਲਾ ਹੈ, ਜੋ 'ਪੰਚ ਪਰਵਾਣ ਪੰਚ ਪਰਧਾਨ'

ਗੁਰਮੁਖ ਖ਼ਾਲਸ ਜਨਾਂ ਦੇ ਸਮੂੰਹ ਨੇ ਪਰਵਾਨਿਆ ਪਰਧਾਨਿਆ ਹੈ। ਬਸ ਗੁਰਮਤਿ ਅੰਦਰ ਸਰਬ ਸੰਮਤੀ ਪੰਚ ਖ਼ਾਲਸਾ ਦੇ ਪੁੰਜਾਂ ਦੀ ਸੰਮਤੀ ਦਾ ਹੀ ਨਾਉਂ ਹੈ।

ਇਹ ਸਰਬ ਸੰਮਤੀ, ਸਮੂੰਹ ਅਤੇ ਸਮੱਗਰ ਪੰਚ ਦੀ ਅਮਲੀ ਵਰਤੋਂ ਅੰਦਰ ਹਰ ਹਾਲਤ, ਹਰ ਸਮੇਂ ਅਤੇ ਹਰ ਜ਼ਮਾਨੇ ਵਿਚ ਤਦੇ ਅਸਥਿਰ, ਅਤੁੱਟ, ਅਮਰ ਅਤੇ ਅਟੱਲ ਰਹਿ ਸਕਦੀ ਹੈ ਜੇ ਪੰਚ ਖ਼ਾਲਸਾ ਦੁਆਰਾ ਸਮੇਂ ਸਮੇਂ ਅਤੇ ਲੋੜ ਅਨੁਸਾਰ ਵਿਚਾਰ ਅਤੇ ਨਿਰਣਾ ਹੁੰਦਾ ਰਹੇ; ਨਹੀਂ ਤਾਂ ਚਿਰੰਕਾਲ ਦੇ ਬਿਬੇਕ-ਹੀਣ ਤੇ ਵਿਚਾਰ ਸੰਨ ਕੌਮੀ ਰਸਮੀ ਰਿਵਾਜ ਅੰਦਰ ਆ ਕੇ ਇਹ ਸਰਬ ਸੰਮਤੀ ਅਤੀ ਭਿਆਨਕ ਅਤੇ ਉਲਟਾ ਵਹਿਣ ਪੰਥ ਅੰਦਰ ਗ੍ਰਹਿਣ ਕਰ ਬਹਿੰਦੀ ਹੈ। ਸਮੇਂ ਦੀ ਚਾਲ ਦੇ ਪ੍ਰਭਾਵ ਅਤੇ ਕੁਸੰਗੋਂ ਉਪੰਨੀਆਂ ਕੁਰੀਤੀਆਂ ਦੇ ਤੁਫ਼ੈਲ ਕਈ ਵਾਰ ਪੰਥ ਵਿਚਕਾਰ ਅਜਿਹੇ ਬਹਿਰੰਗ ਕਾਰਨ ਆ ਘੁਸਦੇ ਹਨ, ਜੋ ਅਸਲੀ ਅਸੂਲ ਦੀ ਡੌਲ ਨੂੰ ਮੂਲੋਂ ਹੀ ਵਿਗਾੜ ਦਿੰਦੇ ਅਤੇ ਇਸ ਅਸੂਲ ਦੀ ਵਰਤੋਂ ਨੂੰ ਕਪੁੱਠੇ ਵਹਿਣ ਦੇ ਕੁਫ਼ਰ ਵਿਚ ਪਾ ਦਿੰਦੇ ਹਨ। ਅਸਲੀ ਵਰਤੋਂ ਦੇ ਸਰੂਪ ਵਿਚ ਅਸੂਲ ਦੇ ਅਸਥਿਰ ਰਹਿਣ ਦੇ ਇਹ ਲੱਛਣ ਹੁੰਦੇ ਹਨ ਕਿ ਪੰਥ ਦਾ ਪ੍ਰਾਣੀ ਮਾਤਰ ਇਸ ਨੂੰ ਅੰਗੀਕਾਰ ਕਰਦਾ ਹੋਇਆ ਇਸ ਦਾ ਧਾਰਨੀ ਹੁੰਦਾ ਹੈ। ਜੇ ਧਾਰਨੀ ਨਹੀਂ ਹੋ ਸਕਦਾ ਤਾਂ ਇਸ ਦਾ ਪ੍ਰਮਾਣ ਕਰਤਾ ਤਾਂ ਹਰ ਹਾਲਤ ਵਿਚ ਰਹਿੰਦਾ ਹੈ, ਨਿਰਭੈ ਹੋ ਕੇ ਇਸ ਦੀ ਤਾੜਨਾ ਤੋਂ ਉਲਟ ਕਰਮਾਂ ਵਿਚ ਪ੍ਰਵਿਰਤ ਨਹੀਂ ਹੁੰਦਾ ਅਤੇ ਉਨ੍ਹਾਂ ਕਪੁੱਠੇ ਕਰਮਾਂ ਨੂੰ ਧਰਮ ਨਹੀਂ ਥਾਪ ਲੈਂਦਾ। ਆਪਣੀ ਅਸਮਰਥਾ ਦੇ ਕਾਰਨ ਜੇ ਧਾਰਨੀ ਹੋਣ ਵਿਚ ਢਿੱਲਾ ਹੁੰਦਾ ਹੈ ਤਾਂ ਪ੍ਰਮਾਣ ਕਰਤਾ ਹੁੰਦਾ ਹੋਇਆ ਧਾਰਨੀ ਬਣਨ ਦੇ ਪੁਰਸ਼ਾਰਥ ਵਿਚ ਜ਼ਰੂਰ ਲਗਦਾ ਹੈ ਤੇ ਆਪਣੀ ਭੁੱਲ ਅਤੇ ਕਮਜ਼ੋਰੀ ਨੂੰ ਕਬੂਲ ਕਰਨੋਂ ਸੰਕੋਚਦਾ ਨਹੀਂ। ਅਸਲੀ ਵਰਤੋਂ ਦੇ ਸਰੂਪ ਵਿਚ ਅਸੂਲ ਦੇ ਇੰਨ ਬਿੰਨ ਨਾ ਕਾਇਮ ਦਾਇਮ ਰਹਿਣ ਦੇ ਇਹ ਲੱਛਣ ਹੁੰਦੇ ਹਨ ਕਿ ਪੰਥ ਦਾ ਬਹੁਤ ਸਾਰਾ ਹਿੱਸਾ ਇਸ ਅਸੂਲ ਦਾ ਧਾਰਨੀ ਨਹੀਂ ਰਹਿੰਦਾ ਅਤੇ ਨਾ ਹੀ ਪ੍ਰਮਾਣ ਕਰਤਾ ਰਹਿੰਦਾ ਹੈ, ਜਾਂ ਪ੍ਰਮਾਰਥਕ ਪ੍ਰੌੜ੍ਹਤਾ ਦੀ ਪ੍ਰਾਪਤੀ ਦੇ ਥਾਉਂ ਉਹ ਅਸੂਲ ਬਿਵਹਾਰਕ ਰੀਤੀ ਦੀ ਸ਼ਕਲ ਪਕੜ ਜਾਂਦਾ ਹੈ। ਉਸ ਦੀ ਤਾੜਨਾ ਤੋਂ ਉਲਟ ਕਰਮਾਂ ਦੀ ਪ੍ਰਵਿਰਤੀ

ਦੇ ਕਾਰਨ ਉਹ ਅਸੂਲ ਧਰਮ ਦੇ ਥਾਉਂ ਸਗੋਂ ਕੁਧਰਮ ਦੀ ਸੂਰਤ ਫੜ ਲੈਂਦਾ ਹੈ। ਐਥੋਂ ਤਾਂਈ ਕਿ ਇਸ ਕੁਧਰਮ ਨੂੰ ਧਰਮ ਕਰਕੇ ਥਾਪ ਲਿਆ ਜਾਂਦਾ ਹੈ।

ਦੋਹਾਂ ਹਾਲਤਾਂ ਵਿਚ ਚਾਹੇ ਕਿਵੇਂ ਹੋਵੇ, ਅਸਲੀ ਅਸੂਲ ਦੇ ਅਮਲੀ ਵਰਤੋਂ ਵਿਚ ਰਹਿਣ ਦੇ ਸਰੂਪ ਦਾ ਬੀਜ ਨਾਸ ਕਦੇ ਨਹੀਂ ਹੁੰਦਾ, ਕਿਉਂਕਿ ਪੰਚ ਖ਼ਾਲਸਾ ਦਾ ਜੁ ਬੀਜ ਨਾਸ ਨਹੀਂ। ਗੁਰੂ ਹਰ ਸਮੇਂ ਇਨ੍ਹਾਂ ਪੰਚਾਂ ਦੇ ਹੀ ਸਰੂਪ ਵਿਚ ਪੰਥ ਅੰਦਰ ਗੁਪਤ ਵਰਤਦਾ ਰਹਿੰਦਾ ਹੈ ਅਤੇ ਸਮੇਂ ਅਨੁਸਾਰ ਪੰਚ ਖ਼ਾਲਸਾ ਦੇ ਸਰੂਪ ਵਿਚ ਹੀ ਪਰਗਟ ਹੋ ਕੇ ਪੰਥ ਦੀਆਂ ਅਧੂਰੀਆਂ ਲੋੜਾਂ ਅਤੇ ਪੰਥ ਦੇ ਸਰਬ ਪ੍ਰਕਾਰ ਦੇ ਘਾਟੇ ਪੂਰੇ ਕਰਦਾ ਹੈ, ਜਦ ਕਿ ਪ੍ਰਤੀਤ ਹੁੰਦਾ ਹੈ ਕਿ ਪੰਥ ਦੇ ਬਹੁਤ ਸਾਰੇ ਹਿੱਸੇ ਦੀ ਹਾਲਤ ਅਸਲੀ ਅਸੂਲ ਦੀ ਪਟੜੀ ਤੋਂ ਡਿੱਗ ਕੇ ਵਿਗੜ ਚਲੀ। ਪੰਥ ਦੇ ਬਹੁਤ ਸਾਰੇ ਹਿੱਸੇ ਦੀ ਇਸ ਵਿਗੜੀ ਹੋਈ ਦਸ਼ਾ ਦੇ ਸਮੇਂ ਕੁਧਰਮ ਨੂੰ ਅਸੂਲ ਥਾਪ ਲੈਣ ਅਤੇ ਬਹੁ-ਸੰਮਤੀ ਦੀ ਆੜ ਵਿਚ ਇਸ ਮਨ ਉਕਤ ਥਾਪੇ ਅਸੂਲ ਦੀ ਪਕਿਆਈ ਦਾ ਦਮ ਮਾਰਨਾ ਕੇਵਲ ਕਮਜ਼ੋਰ, ਢਿੱਲੜ, ਬਿਬੇਕ-ਹੀਨ, ਵਿਚਾਰ ਸੁੰਨ, ਗੁਰਮਤੋਂ ਗਿਰੇ ਹੋਏ ਮਨਮਤੀ ਪੁਰਸ਼ਾਂ ਦਾ ਕੰਮ ਹੈ।

ਸੋ ਭਲੀ ਪ੍ਰਕਾਰ ਸਿੱਧ ਹੋਇਆ ਕਿ ਗੁਰਮਤਿ ਦੇ ਅਸੂਲ ਦੀ ਖੋਜ ਅਤੇ ਪਰਖ ਅੰਦਰ ਬਹੁ-ਸੰਮਤੀ ਦੀ ਕਸੌਟੀ ਕਿਸੇ ਹਾਲਤ ਵਿਚ ਵੀ ਪ੍ਰਮਾਣੀਕ ਨਹੀਂ। ਭਾਵੇਂ ਅਸੂਲ ਅਮਲੀ ਦੇ ਅਸਲੀ ਵਰਤੋਂ ਦੇ ਸਰੂਪ ਵਿਚ ਕਾਇਮ ਰਹੇ, ਭਾਵੇਂ-ਕੁਢੰਗੀ ਵਰਤੋਂ ਵਿਚ ਆਉਣ ਕਰ ਕੇ ਅਸੂਲ ਦਾ ਅਸਲੀ ਸਰੂਪ ਵਿਗੜੀ ਹੋਈ ਦਸ਼ਾ ਦੇ ਬਹੁ-ਰੂਪ ਜਾਂ ਕਰੂਪ ਵਿਚ ਬਦਲ ਜਾਏ, ਪ੍ਰੰਤੂ ਸਰਬ ਸੰਮਤੀ ਦੋਹਾਂ ਹੀ ਹਾਲਤਾਂ ਵਿਚ ਪ੍ਰਮਾਣੀਕ ਹੈ। ਇਹ ਫ਼ੈਸਲਾ ਹੋ ਹੀ ਚੁੱਕਾ ਹੈ ਕਿ ਸਰਬ ਸੰਮਤੀ ਪੰਚ ਖ਼ਾਲਸਾ ਦੀ ਸੰਮਤੀ ਦਾ ਹੀ ਨਾਉਂ ਹੈ। ਇਹ ਵੀ ਸਿੱਧ ਹੋ ਗਿਆ ਕਿ ਪੰਥ ਵਿਖੇ ਬਹੁਤਿਆਂ ਵੱਲੋਂ ਝਟਕੇ ਦਾ ਗ੍ਰਹਿਣ ਅਤੇ ਥੋੜ੍ਹਿਆਂ ਵਲੋਂ ਤਿਆਗ ਇਸ ਗੱਲ ਨੂੰ ਸਾਬਤ ਨਹੀਂ ਕਰਦਾ ਕਿ ਝਟਕਾ ਪੰਥ ਵਿਚ ਪ੍ਰਮਾਣ ਹੈ। ਹਾਂ, ਪੰਚ ਖ਼ਾਲਸਾ ਦੀ ਸੰਮਤੀ ਜੇਕਰ ਝਟਕਾ ਛਕਣ ਵਲ ਹੈ ਤਾਂ ਝਟਕਾ ਹੀ ਪ੍ਰਮਾਣ ਹੈ, ਚਾਹੇ ਨਾ ਛਕਣ ਵਾਲੇ ਕਿਤਨੇ ਹੀ ਬਹੁਤੇ ਹੋਣ ਅਤੇ ਛਕਣ ਵਾਲੇ ਕਿਤਨੇ ਥੋੜੇ ਅਤੇ ਜੇ ਪੰਚ

ਖ਼ਾਲਸਾ ਦੀ ਸੰਮਤੀ ਝਟਕਾ ਨਾ ਛਕਣ ਵਲ ਹੈ ਤਾਂ ਝਟਕਾ ਨਾ ਛਕਨਾ ਹੀ ਪ੍ਰਮਾਣ ਹੈ, ਚਾਹੇ ਛਕਣ ਵਾਲੇ ਕਿੰਨੇ ਹੀ ਬਹੁਤੇ ਹੋਣ ਅਤੇ ਨਾ ਛਕਣ ਵਾਲੇ ਕਿੰਨੇ ਥੋੜੇ।

## ੩

### ਝਟਕੇ ਦੇ ਗ੍ਰਹਿਣ ਤਿਆਗ ਦੇ ਨਿਰਣੇ ਦਾ ਨਿਰਭਰ

ਬਸ ਗੁਰਮਤਿ ਅੰਦਰ ਝਟਕਾ ਕਰਨ ਤੇ ਛਕਣ ਅਥਵਾ ਨਾ ਕਰਨ ਤੇ ਨਾ ਛਕਣ ਦੇ ਅਸੂਲ ਦੀ ਪ੍ਰਵਾਨਗੀ ਜਾਂ ਪ੍ਰਮਾਣੀਕ ਹੋਣ ਦਾ ਨਿਰਭਰ ਖ਼ਾਲਸਾ ਦੀ ਗ੍ਰਹਿਣ ਤਿਆਗ ਦੀ ਕਸੌਟੀ ਉੱਤੇ ਹੈ। ਪੰਚ ਖ਼ਾਲਸਾ ਸ੍ਰੇਸ਼ਟ ਖ਼ਾਲਸਾ ਜੀ ਦਾ ਉਹ ਪੁੰਜ ਹੈ, ਜਿਸ ਵਿਚ ਗੁਰੂ ਆਪ ਪ੍ਰਕਾਸ਼-ਮਾਨ ਹੋ ਕੇ ਵਸਦਾ ਹੈ, ਪਰਗਟ ਹੋ ਕੇ ਵਰਤਦਾ ਹੈ ਅਤੇ ਜਾਗਤ ਜੋਤ ਹੋ ਕੇ ਜਾਗਦਾ ਹੈ। ਸੋ ਜੋ ਕੁਝ ਵੀ ਪੰਚ ਖ਼ਾਲਸਾ ਦਾ ਫ਼ੈਸਲਾ ਹੋਵੇਗਾ, ਨਿਰੋਲ ਖ਼ਾਲਸ ਗੁਰੂ ਆਸ਼ੇ ਅਤੇ ਗੁਰੂ ਜੀ ਦੇ ਅਨੁਭਵ ਅਨੁਸਾਰ ਹੋਵੇਗਾ। ਇਹ ਫ਼ੈਸਲਾ ਮਾਯਾਵੀ ਪੱਖਪਾਤ ਆਦੀ ਦੇ ਲੇਸ਼ ਤੋਂ ਰਹਿਤ ਅਤੇ ਜਲ ਕੰਵਲ ਵਤ ਅਲੇਪ ਪੰਥ ਦੇ ਗੁਰਮੁਖ ਪਿਆਰਿਆਂ ਦਾ ਫ਼ੈਸਲਾ ਹੋਵੇਗਾ।

"ਗੁਰਮੁਖ ਪੰਥ ਚਲਾਇਆ ਗੁਰਸਿਖ ਮਾਇਆ ਵਿਚ ਉਦਾਸੀ।
ਸਨਮੁਖ ਮਿਲ ਪੰਚ ਆਖੀਅਨ ਬਿਰਦ ਪੰਚ ਪ੍ਰਮੇਸਰ ਪਾਸੀ।
ਗੁਰਮੁਖ ਮਿਲ ਪ੍ਰਮਾਣ ਪੰਚ ਸਾਧ ਸੰਗਤ ਸਚਖੰਡ ਬਿਲਾਸੀ।"

ਇਸ ਮਹਾਂ ਵਾਕ ਅਨੁਸਾਰ ਪੰਚ ਖ਼ਾਲਸਾ ਦਾ ਫ਼ੈਸਲਾ ਦੀਵਾਨ ਦੀ ਸ਼ਕਲ ਵਿਚ ਐਨ ਗੁਰੂ ਦੇ ਅਨੁਭਵੀ ਆਸ਼ੇ ਅਨੁਸਾਰ ਪੰਥ ਪ੍ਰਮਾਣ ਫ਼ੈਸਲਾ ਹੋਵੇਗਾ। ਦਸਾਂ ਗੁਰੂਆਂ ਦੇ ਸਾਖਯਾਤ ਸਰੂਪ ਅਤੇ ਅਨੁਭਵੀ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸੋ ਪੰਚ ਖ਼ਾਲਸੇ ਦੇ ਫ਼ੈਸਲੇ ਉਪਰ ਪਰਵਾਣੇ 'ਸਨਮੁਖ ਮਿਲ ਪੰਚ ਆਖੀਅਨ' ਵਾਕ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਹੁੰਦੇ ਹਨ। ਬਸ ਪੰਚ ਖ਼ਾਲਸੇ ਦੇ ਫ਼ੈਸਲੇ ਦੀਵਾਨ ਦੀ ਸੁਭਾਇਮਾਨਤਾ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਹੁੰਦੇ ਹਨ। ਜਾਂ ਇਉਂ ਕਹੋ ਕਿ ਪੰਚ ਖ਼ਾਲਸੇ ਦੇ ਫ਼ੈਸਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ

ਹੁਕਮਾਂ ਦੇ ਸਾਰ-ਆਸ਼ੇ ਹੁੰਦੇ ਹਨ, ਕਿਉਂਕਿ ਸ੍ਰੀ ਗੁਰੂ ਹੁਕਮਾਂ ਦੇ ਸਾਰ-ਆਸ਼ੇ ਦਾ ਵਿਸਥਾਰ ਪੂਰਬਕ ਨਿਰਣਾ-ਵਿਚਾਰ ਉਪਰ ਪ੍ਰਮਾਣੇ 'ਗੁਰਮੁਖ ਮਿਲ ਪ੍ਰਮਾਣ ਪੰਚ ਸਾਧ ਸੰਗਤ ਸਚਖੰਡ ਬਿਲਾਸੀ' ਵਾਕ ਦੇ ਭਾਵ ਅਨੁਸਾਰ ਪੰਚ ਖ਼ਾਲਸਾ ਦੇ ਦੀਵਾਨ ਰੂਪੀ ਸਮਾਗਮ ਅਰਥਾਤ ਸਾਧ ਸੰਗਤ ਵਿਖੇ ਹੀ ਸੰਭਵ ਹੈ। ਇਸ ਪ੍ਰਕਾਰ ਦੇ ਨਿਰਣੇ ਵਿਚਾਰ ਵਿਹੂਣ ਕਿਸੇ ਧਾਰਮਿਕ ਅਸੂਲ ਸੰਬੰਧੀ ਗੁਰਮਤਿ ਦੇ ਗੂੜ੍ਹ ਅਤੇ ਸਾਰ-ਆਸ਼ੇ ਦੀ ਸੂਝ ਬੂਝ ਹੀ ਅਤੀ ਅਸੰਭਵ ਹੈ। ਸੋ ਜਦ ਕਦੀ ਕਿਸੇ ਧਾਰਮਿਕ ਅਸੂਲ ਦੇ ਨਿਰਣੇ ਦੀ ਲੋੜ ਪੰਥ ਵਿਖੇ ਪੈਂਦੀ ਹੈ ਤਾਂ ਸ੍ਰੀ ਦਸਮੇਸ਼ ਜੀ ਦਾ (ਪੰਚ ਖ਼ਾਲਸਾ ਦੀ ਸ਼ਕਲ ਵਿਚ) ਪ੍ਰਗਟ ਕੀਤਾ ਹੋਇਆ ਗੁਰੂ ਪੰਥ ਦੀਵਾਨ ਦੀ ਸੁਭਾਇਮਾਨਤਾ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦਾ ਸਾਰ-ਆਸ਼ਾ ਨਿਤਾਰ ਕੇ ਪੰਥ ਪ੍ਰਤੀ ਪਰਗਟ ਕਰ ਦਿੰਦਾ ਹੈ। ਬਸ ਝਟਕੇ ਦੇ ਗ੍ਰਹਿਣ ਤਿਆਗ ਦੇ ਨਿਰਣੇ ਦਾ ਅੰਤੀ ਨਿਰਭਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਬਿਧ ਵਿਸਥਾਰੇ ਅਤੇ ਨਿਤਾਰੇ ਪਵਿਤਰ ਹੁਕਮਾਂ ਉਪਰ ਹੀ ਹੈ।



## ੪

### ਝਟਕੇ ਦੇ ਗ੍ਰਹਿਣ ਤਿਆਗ ਦੇ ਨਿਰਣੇ ਦੀ ਲੋੜ

ਚਾਹੇ ਸਾਡੇ ਪੰਥ ਦੇ ਸਮੂਹ ਅਤੇ ਸਾਰੇ ਧਾਰਮਿਕ ਅਸੂਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਗੁਰੂ ਸਰੂਪ ਬਾਣੀ ਅੰਦਰ ਬਿਦਮਾਨ ਹਨ, ਪ੍ਰੰਤੂ ਬਹੁਤ ਸਾਰੇ ਅਸੂਲ ਅਜਿਹੇ ਵੀ ਹਨ, ਜੋ ਗੁਰਬਾਣੀ ਅੰਦਰ ਬੀਜ ਮਾਤਰ ਮੌਜੂਦ ਹਨ। ਅਕਸਰ ਦੇਖਣ ਵਿਚ ਆਇਆ ਹੈ ਕਿ ਜਦ ਕਦੇ ਪੰਥ ਅੰਦਰ ਇਨ੍ਹਾਂ ਹੀ ਅਸੂਲਾਂ ਦੀ ਅਮਲੀ ਵਰਤੋਂ ਦਾ ਅਵਸਰ ਆਉਂਦਾ ਹੈ ਤਦ ਆਪੋ ਆਪਣੀ ਮਨ ਦੀ ਖਿਚ ਅਨੁਸਾਰ ਇਕੋ ਅਸੂਲ ਪ੍ਰਥਾਇ ਵਖੋ ਵਖ ਆਸ਼ੇ ਪੰਥ ਵਿਖੇ ਪਰਵਿਰਤ ਹੋ ਜਾਂਦੇ ਹਨ। ਬਸ ਉਸ ਬੀਜ ਮਾਤਰ ਅਸੂਲ ਦੇ ਸਾਰ-ਆਸ਼ੇ ਦੇ ਨਿਤਰਾਨ ਲਈ ਉਸ ਅਸੂਲ ਦਾ ਵਿਸਥਾਰ ਪੂਰਬਕ ਨਿਰਣਾ-ਵਿਚਾਰ ਅੰਕ ਨੰਬਰ ੩ ਅਨੁਸਾਰ ਜ਼ਰੂਰੀ ਕਰਨਾ ਬਣਦਾ ਹੈ। ਜਿਸ ਅਸੂਲ ਦਾ ਪੰਥ ਵਿਖੇ ਭਲੀ ਪ੍ਰਕਾਰ ਨਿਰਣਾ ਨ ਹੋਇਆ ਹੋਵੇ ਅਤੇ ਇਸ

ਨਿਰਣੇ ਖੁਣੋਂ ਉਸ ਅਸੂਲ ਦੇ ਗ੍ਰਹਿਣ ਤਿਆਗ ਵਿਚ ਗੜਬੜ ਪੈ ਗਈ ਹੋਵੇ ਤਦ ਅਵੱਸ਼ੋਂ ਹੀ ਉਸ ਅਸੂਲ ਦੇ ਨਿਰਣੇ ਦੀ ਲੋੜ ਪ੍ਰਤੀਤ ਹੁੰਦੀ ਹੈ। ਖ਼ਾਸ ਕਰ ਜਦੋਂ ਇਹ ਵੇਖਣ ਵਿਚ ਆਉਂਦਾ ਹੈ ਕਿ ਪੰਥ ਵਿਖੇ ਏਕ ਅਸੂਲ ਅਨੇਕਾਂ ਆਸ਼ਿਆਂ ਅੰਦਰ ਵਰਤੀਦਾ ਹੈ, ਜਿਸ ਦੇ ਕਾਰਨ ਪੰਥ ਵਿਚ ਦੁਫੇੜ ਪੈ ਗਈ ਹੈ ਅਤੇ ਇਕ ਅਸੂਲ ਦੀ ਅਨੁਸਾਰਤਾ ਦੇ ਥਾਉਂ ਦੁਚਿਤਾਈ ਅਤੇ ਦੁਰੰਗੀ ਓਸੇ ਅਸੂਲ ਦੀ ਵਰਤੋਂ ਵਿਚ ਵਾਪਰ ਗਈ ਹੈ, ਤਦ ਇਸ ਵਾਪਰ ਗਈ ਦੁਬਿਧਾ ਅਤੇ ਵਿਰੋਧ ਨੂੰ ਪੰਥ ਵਿਚੋਂ ਦੂਰ ਕਰਨ ਲਈ ਅਸੂਲ ਦੇ ਅਸਲੀ ਨਿਰਣੇ ਦੀ ਅਵੱਸ਼ੋਂ ਲੋੜ ਪੈਂਦੀ ਹੈ, ਜਿਸ ਬਿਨਾਂ ਪੰਥ ਵਿਚ ਪਾਟੋ ਧਾੜ ਦੇ ਪੈ ਜਾਣ ਦਾ ਤੌਖਲਾ ਹਰ ਵੇਲੇ ਬਣਿਆ ਰਹਿੰਦਾ ਹੈ। ਜਦ ਅਸੀਂ ਦੇਖਦੇ ਹਾਂ ਕਿ ਪੰਥ ਦਾ ਇਕ ਹਿੱਸਾ ਝਟਕਾ ਵਰਤਦਾ ਹੈ ਅਤੇ ਦੂਜਾ ਹਿੱਸਾ ਨਹੀਂ ਵਰਤਦਾ, ਤਦ ਜ਼ਰੂਰ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਕੋ ਪੰਥ ਵਿਖੇ ਇਕੋ ਅਸੂਲ ਦੀ ਇਸ ਦੁਭਾਂਤੀ ਵਰਤੋਂ ਦਾ ਕਾਰਨ ਕੀ ਹੈ।

ਬਹੁਤ ਸਾਰੇ ਸਿੰਘ ਸਜਨ ਕੁਤਰਕ ਕਰਦੇ ਹਨ ਕਿ ਏਸ ਸਵਾਲ ਦੇ ਛੇੜਨ ਵਿਚ ਲਾਭ ਨਹੀਂ ਤੇ ਇਸ ਦੇ ਨਿਰਣੇ ਦੀ ਕੋਈ ਭਾਰੀ ਲੋੜ ਨਹੀਂ। ਝਟਕੇ ਵਾਲਾ ਵਿਸ਼ਾ ਢਕਿਆ ਹੀ ਰਹਿਣ ਦੇਣਾ ਚਾਹੀਦਾ ਹੈ। ਇਸ ਦੇ ਛੇੜਨ ਕਰਕੇ ਪੰਥ ਅੰਦਰ ਫੁਟ ਪੈਂਦੀ ਹੈ। ਜਿਸ ਦਾ ਜੀ ਕਰੇ, ਕੋਈ ਝਟਕਾ ਛਕੇ ਜਿਸ ਦਾ ਜੀ ਕਰੇ ਸੋ ਨਾ ਛਕੇ।

ਅਸੀਂ ਅਜਿਹੇ ਸਿੰਘ ਸਜਨਾਂ ਨੂੰ ਪੁਛਦੇ ਹਾਂ ਕਿ ਕੀ ਆਪ ਗੁਰਮਤਿ ਅੰਦਰ ਜਾਣ ਬੁਝ ਕੇ ਮਨਮਤਿ ਘੁਸੇੜਨਾ ਚਾਹੁੰਦੇ ਹੋ ? ਜਾਂ ਆਪ ਨੂੰ ਗੁਰਮਤਿ ਅਤੇ ਮਨਮਤਿ ਦੀ ਪਰਖ ਹੀ ਨਹੀਂ ? ਪੰਥਕ ਅਸੂਲ ਹਰ ਹਾਲ ਵਿਚ ਇਕੋ ਕਸੌਟੀ ਉੱਤੇ ਵਰਤਿਆ ਜਾਂਦਾ ਹੈ। ਇਹ ਕਦੇ ਨਹੀਂ ਹੋ ਸਕਦਾ ਕਿ ਇਕੋ ਪੰਥ ਦੇ ਕਿਸੇ ਇਕੋ ਅਸੂਲ ਨੂੰ ਦੁਭਾਂਤੇ ਅਤੇ ਇਕ ਦੂਜੇ ਤੋਂ ਐਨ ਉਲਟ ਦੋ ਆਸ਼ਿਆਂ ਅੰਦਰ ਵਰਤਿਆ ਜਾਵੇ, ਅਤੇ ਇਉਂ ਕਿਹਾ ਜਾਵੇ ਕਿ ਧਰਮ ਕਰੋ ਚਾਹੇ ਨਾ ਕਰੋ, ਸ਼ਰਾਬ ਪੀਓ ਚਾਹੇ ਨਾ ਪੀਓ, ਬਿਖਿਆ ਵਰਤੋ ਚਾਹੇ ਨਾ ਵਰਤੋ, ਵੇਸੁਆ ਭੋਗੋ ਚਾਹੇ ਨਾ ਭੋਗੋ, ਰਹਿਤ ਰਖੋ ਚਾਹੇ ਨਾ ਰਖੋ, ਝਟਕਾ ਛਕੋ ਚਾਹੇ ਨਾ ਛਕੋ, ਗੁਰਬਾਣੀ ਨੂੰ ਮੰਨੋ ਚਾਹੇ ਨਾ ਮੰਨੋ।

ਉਹ ਪੰਥ ਹੀ ਨਹੀਂ, ਜਿਸ ਦਾ ਇਕ ਅਸੂਲ ਕਾਇਮ ਨਹੀਂ। ਉਹ

ਗੁਰਮਤਿ ਹੀ ਨਹੀਂ, ਜਿਸ ਨੇ ਇਹ ਖੁੱਲ੍ਹ ਦੇ ਦਿੱਤੀ ਹੋਵੇ ਕਿ ਜਿਵੇਂ ਜਿਸ ਦਾ ਜੀਅ ਚਾਹੇ ਤਿਵੇਂ ਸੰਸਾਰ ਅੰਦਰ ਆਪਣਾ ਜੀਵਨ ਬਤੀਤ ਕਰੇ। ਜਿਸ ਗੁਰਮਤਿ ਨੇ ਪ੍ਰਾਣੀ ਮਾਤਰ ਨੂੰ ਆਪਣੇ ਵਰਤਾਰੇ ਤੇ ਵਤੀਰੇ ਵਿਖੇ ਆਪੋ ਆਪਣੀ ਮਨ ਦੀ ਮਰਜ਼ੀ ਉੱਤੇ ਛਡ ਦਿੱਤਾ, ਉਹ ਗੁਰਮਤਿ ਨਹੀਂ; ਮਨਮਤਿ ਹੈ। ਜਦ ਆਪੋ ਆਪਣੀ ਚਾਹ ਅਤੇ ਮਨ ਦੀ ਉਛਲ ਅਨੁਸਾਰ ਪੰਥਕ ਅਸੂਲਾਂ ਦੀ ਵਰਤੋਂ ਅੰਦਰ ਪੰਥ ਵਿਖੇ ਖੁਲ੍ਹ ਖੇਡ ਹੋ ਗਈ ਤਦ ਇਸ ਤੋਂ ਵਧ ਮਨਮਤਿ ਹੋਰ ਕਿਸ ਨੂੰ ਕਿਹਾ ਜਾਂਦਾ ਹੈ। ਇਕ ਅਸੂਲ ਨੂੰ ਵਰਤੋਂ ਵਿਚ ਲਿਆਉਣ ਲਗਿਆਂ ਦੋ ਟੁਕ ਅਤੇ ਦੋ ਫਾੜ ਕਰ ਦੇਣਾ ਮਨ ਹਠ ਦੁਵਾਰਾ ਮਨਮਤਿ ਨੂੰ ਗੁਰਮਤਿ ਵਿਚ ਦਾਖ਼ਲ ਕਰਨਾ ਹੈ।

ਐਸੇ ਸਜਣਾਂ ਦਾ ਅਸੂਲ ਦੇ ਨਿਰਣੇ ਤੋਂ ਭਜਣਾ ਅਤੇ ਇਸ ਪ੍ਰਥਾਇ ਸਵਾਲ ਛਿੜਨ ਤੋਂ ਡਰਨਾ ਹੀ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਉਹ ਆਪ ਹੀ ਮਨਮਤਿ ਵਿਚ ਪ੍ਰਵਿਰਤ ਹੋਇ ਪਏ ਹਨ, ਮਨਮਤਿ ਵਿਚ ਹੀ ਲਥ ਪਥ ਹੋਏ ਰਹਿਣਾ ਚਾਹੁੰਦੇ ਹਨ, ਇਸ ਮਨਮਤਿ ਦੀ ਬਿੱਲੀ ਨੂੰ ਆਪਣੇ ਵਿਚੋਂ ਕਢਣਾ ਨਹੀਂ ਲੋੜਦੇ ਅਤੇ ਪੰਥ ਵਿਚ ਵੜੀ ਰਹਿਣਾ ਲੋਚਦੇ ਹਨ। ਕਿਸੇ ਅਸੂਲ ਦੇ ਨਿਰਣਾ ਹੋਣ ਤੋਂ ਉਹ ਇਸ ਕਰਕੇ ਘਾਬਰਦੇ ਹਨ ਕਿ ਮਤੇ ਉਨ੍ਹਾਂ ਦੀ ਮਰਜ਼ੀ ਤੋਂ ਉਲਟ ਫ਼ੈਸਲਾ ਹੋ ਜਾਏ ਤੇ ਅੰਤ ਮਨਮਤਿ ਨੂੰ ਛਡਣਾ ਹੀ ਪਵੇ। ਇਸ ਨਿਰਣੇ ਦੀ ਅਪਦਾ ਟਾਲਣ ਲਈ ਝਟਕੇ ਦੇ ਵਿਸ਼ੇ ਨੂੰ ਇਕ ਮਾਮੂਲੀ ਗੱਲ ਆਖ ਛਡਦੇ ਹਨ ਕਿ ਖਾਣ ਪੀਣ ਦੀਆਂ ਗੱਲਾਂ ਵਿਚ ਧਰਮ ਦਾ ਕੀ ਵਾਸਤਾ! ਅਸੀਂ ਖਾਣ ਪੀਣ ਦੇ ਧਰਮ ਨਾਲ ਸਬੰਧਿਤ ਹੋਣ ਦੇ ਵਿਸ਼ੇ ਨੂੰ ਗੁਰੂ ਚਾਹੇ ਤਾਂ ਵੱਖਰੇ ਪੁਸਤਕ* ਵਿਚ ਲਵਾਂਗੇ। ਐਥੇ ਵਿਸਥਾਰੋਂ ਬਚਣ ਕਰਕੇ ਅਸੀਂ ਇਸ ਵਿਸ਼ੇ ਨੂੰ ਇਥੇ ਛੇੜਨਾ ਨਹੀਂ ਚਾਹੁੰਦੇ। ਚਾਹੇ ਅਗੇ ਜਾਕੇ ਟਾਵੇਂ ਟਾਵੇਂ ਗੁਰਵਾਕਾਂ ਦੁਆਰਾ ਇਸ ਵਿਸ਼ੇ ਤੇ ਇਸ਼ਾਰੇ ਮਾਤਰ ਅਤੇ ਪ੍ਰਮਾਣ ਪੂਰਬਕ ਕਿਤੇ ਕਿਤੇ ਲੇਖਣੀ ਵਾਹੀ ਹੀ ਜਾਵੇਗੀ, ਪਰ ਝਟਕੇ ਦੇ ਵਿਸ਼ੇ ਪ੍ਰਥਾਇ ਅਸੀਂ ਇੱਥੇ ਡੰਕੇ ਦੀ ਚੋਟ ਨਾਲ ਦਸਦੇ ਹਾਂ ਕਿ ਇਸ ਵਿਸ਼ੇ ਸਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਖ਼ਾਸ ਹੁਕਮ (Commandments) ਹਨ, ਜਿਨ੍ਹਾਂ ਨੂੰ ਪਰਖ ਕੇ ਨਿਰਣੇ ਕੀਤੇ ਬਿਨਾਂ ਅਤੇ

---

* *ਗੁਰਮਤਿ ਬਿਬੇਕ' ਪੁਸਤਕ ਛਪ ਚੁੱਕੀ ਹੈ।*

 

ਜਿਨ੍ਹਾਂ ਦੇ ਪੂਰਨਿਆਂ ਉੱਤੇ ਤੁਰੇ ਬਿਨਾਂ ਮਨਮਤਿ ਦੀ ਅਜਿਹੀ ਇਕ-ਤਰਫ਼ੀ ਔਂਘਟ ਘਾਟੀ ਵਿਚ ਡਿਗਦੇ ਹਾਂ ਜਿਥੋਂ ਨਿਕਲਣਾ ਅਤਿਯੰਤ ਹੀ ਕਠਨ ਹੈ । ਏਸ ਲਈ ਝਟਕੇ ਦੇ ਵਿਸ਼ੇ ਨੂੰ ਵਿਚਾਰਨ ਲਈ ਅਸਾਂ ਨੂੰ ਅਤਿਯੰਤ ਹੀ ਜ਼ਰੂਰੀ ਲੋੜ ਪ੍ਰਤੀਤ ਹੋਈ ।

## ੫

### ਝਟਕੇ-ਮਈ ਵਿਸ਼ੇ ਦੀ ਵਿਚਾਰ ਦਾ ਵਤੀਰਾ

ਅੰਕ ਨੰ: ੩ ਦੁਆਰਾ ਇਹ ਭਲੀ ਪਰਕਾਰ ਨਿਸਚੇ ਹੋ ਚੁੱਕਾ ਹੈ ਕਿ ਝਟਕੇ ਦੇ ਵਿਸ਼ੇ ਦੇ ਨਿਰਣੇ ਦਾ ਅੰਤੀ ਨਿਰਭਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਥ ਖ਼ਾਲਸਾ ਦੁਆਰਾ ਵਿਸਥਾਰੇ ਅਤੇ ਨਿਤਾਰੇ ਹੁਕਮ ਉਪਰ ਹੈ। ਸੋ ਹੁਣ ਅਸੀਂ ਗੁਰ-ਫ਼ੁਰਮਾਨਾਂ ਦੇ ਚਾਨਣੇ ਸੇਤੀ ਹੀ ਝਟਕੇ ਦੇ ਵਿਸ਼ੇ ਸਬੰਧੀ ਦੁਬਿਧਾ-ਮਈ ਕੁਆਟੜੀ ਨੂੰ ਦੂਰ ਕਰਨ ਦਾ ਪ੍ਰਯਤਨ ਕਰਾਂਗੇ, ਕਿਉਂਕਿ ਏਸ ਕੁਆਟੜੀ ਦੇ ਤੁਫ਼ੈਲ ਪੰਥਕ ਅਸੂਲਾਂ ਦੀ ਸਚਿਆਈ ਦੇ ਮੂਸੇ ਜਾਣ ਦਾ ਭੈ ਪਰਤੀਤ ਹੋਣ ਕਰਕੇ, ਇਸ ਵਿਸ਼ੇ ਦੇ ਨਿਰਣੇ ਦੀ ਅਗਾਧ ਲੋੜ ਅੰਕ ਨੰਬਰ ੪ ਵਿਖੇ ਨਿਸਚਿਤ ਹੋ ਚੁੱਕੀ ਹੈ ।

ਸੋ ਕੇਵਲ ਗੁਰ-ਹੁਕਮਾਂ ਦੀ ਓਟ ਲੈਂਦੇ ਹੋਏ ਅਸੀਂ ਨਿਰਪਖ ਅੰਤਹਕਰਣ ਸਹਿਤ ਇਸ ਵਿਸ਼ੇ ਦੇ ਸਾਰ ਅਸਾਰ ਨਿਤਾਰਨ ਦਾ ਪ੍ਰਯਤਨ ਪ੍ਰਾਰੰਭ ਕਰਦੇ ਹਾਂ, ਪਰੰਤੂ ਅੰਤਸ਼ਕਰਣ ਨੂੰ ਪ੍ਰਿਥਮ ਇਸ ਵਿਸ਼ੇ ਸਬੰਧੀ ਨਿਰਪਖਤਾ ਨਿਰੂਪਨ ਕਰਾਉਣ ਲਈ ਇਸ ਵਿਸ਼ੇ ਦੇ ਭਿੰਨ ਭਿੰਨ ਪੱਖ ਭਲੀ ਬਿਧ ਅੱਡੋ ਅੱਡੀ ਨਿਖੇੜ ਕੇ ਦ੍ਰਿਸ਼ਟੀ ਗੋਚਰ ਕਰਦੇ ਹਾਂ । ਜੈਸਾ ਕਿ ਪੰਥ ਵਿਚ ਅਜ ਕਲ ਦੋ ਉਘੜਵੇਂ ਵਰਤਾਵਿਆਂ ਅੰਦਰ ਇਹ ਪੱਖ ਪ੍ਰਚਾਰ ਹੋ ਰਹੇ ਹਨ, ਪੰਥ ਦਾ ਇਕ ਹਿੱਸਾ ਝਟਕੇ ਨੂੰ ਵਰਤਦਾ ਹੈ ਅਤੇ ਪੰਥ ਦਾ ਦੂਜਾ ਹਿੱਸਾ ਨਹੀਂ ਵਰਤਦਾ* । ਪਰਖ ਦੀ ਪ੍ਰਿਥਮ ਕਸੌਟੀ ਹੁਣ ਗੁਰਬਾਣੀ ਹੀ ਹੈ, ਜਿਸ ਦੀ ਬਿਬੇਕ ਪੂਰਤ ਵਿਚਾਰ ਦੇ ਪ੍ਰਭਾਵ ਅੰਦਰ ਹੀ ਸਾਰ ਅਸਾਰ ਦਾ ਨਿਰਣਾ

---

* *ਵਰਤਣ ਵਾਲਿਆਂ ਦੀ ਬਹੁਲਤਾ ਅਤੇ ਥੁੜੋਂ ਅਥਵਾ ਨਿਊਣਤਾ ਅਤੇ ਅਧਿਕਤਾ ਵਿਚਾਰ ਗੋਚਰ ਕਰਨੀ ਹੁਣ ਅਕਾਰਥ ਹੈ, ਜਦ ਕਿ ਇਹ ਵਿਚਾਰ ਅਪ੍ਰਮਾਣੀਕ ਸਿੱਧ ਹੋ ਚੁੱਕਾ ਹੈ । ਦੇਖੋ ਅੰਕ ਨੰਬਰ ੨ ।*

ਹੋਵੇਗਾ।

ਇਸ ਪਰਖ ਤੋਂ ਵਿਹੂਣ ਝਟਕੇ ਦਾ ਵਿਸ਼ਾ ਸਾਰ ਅਸਾਰ ਦੀ ਲਖਤਾ ਤੋਂ ਸੂੰਨ ਹੋਣੇ ਕਾਰਨ ਅਸੀਂ ਇਹ ਲਖਣ ਲਾਉਣ ਤੋਂ ਅਸਮਰਥ ਹਾਂ ਕਿ ਦੋਹਾਂ ਪੱਖਾਂ ਵਿਚੋਂ ਕਿਹੜਾ ਪੱਖ ਸਾਰ, ਸਤ ਅਥਵਾ ਸ੍ਰੇਸ਼ਟ ਹੈ ਅਤੇ ਕਿਹੜਾ ਪੱਖ ਅਸਾਰ, ਅੱਤ ਅਥਵਾ ਅਸ੍ਰੇਸ਼ਟ ਹੈ। ਹਾਂ ਇਹ ਜ਼ਰੂਰ ਕਹਿ ਸਕਦੇ ਹਾਂ ਕਿ ਦੋਹਾਂ ਪੱਖਾਂ ਵਿਚੋਂ ਇਕ ਪੱਖ ਜ਼ਰੂਰ ਸਾਰ-ਤੱਤ ਹੈ ਅਤੇ ਦੂਜਾ ਅਸਾਰ ਫੋਕਟ। ਇਹ ਕਦੇ ਕਲਪਿਆ ਭੀ ਨਹੀਂ ਜਾ ਸਕਦਾ ਕਿ ਦੋਵੇਂ ਵਿਸ਼ੇ ਹੀ ਸੱਚੇ ਹਨ, ਜਾਂ ਦੋਵੇਂ ਹੀ ਝੂਠੇ ਕਿਉਂਕਿ ਅੰਕ ਨੰਬਰ ੪ ਵਿਚ ਪਹਿਲਾਂ ਹੀ ਸਿੱਧ ਹੋ ਚੁੱਕਾ ਹੈ, ਕਿ ਉਹ ਮਜ਼ਹਬ ਹੀ ਲਚਰ ਹੈ, ਜਿਸ ਤੋਂ ਕਿਸੇ ਵਿਸ਼ੇ ਪ੍ਰਥਾਇ ਇਕ ਅਸੂਲ ਨਾ ਬਝ ਚੁੱਕਿਆ ਹੋਵੇ।

ਸੋ ਸਾਫ਼ ਧੋਤੇ ਸ਼ੀਸ਼ੇ ਵਤ ਸਿੱਟਾ ਨਿਖਰ ਆਇਆ ਕਿ ਜ਼ਰੂਰ ਦੋਹਾਂ ਪੱਖਾਂ ਵਿਚੋਂ ਇਕ ਪੱਖ ਸੱਚਾ ਹੈ ਅਤੇ ਦੂਜਾ ਝੂਠਾ।

ਯੱਦਪ ਸੱਤ ਅਸੱਤ ਦੀ ਪਰਖ ਗੁਰੂ ਬਾਣੀ ਦੁਆਰਾ ਹੀ ਹੋਣੀ ਹੈ, ਜਿਵੇਂ ਕਿ ਪਰਮ ਪ੍ਰਮਾਣੀਕ ਪਰਵਾਣੀ ਤੇ ਪਰਖ ਦੀ ਕਸੌਟੀ ਇਹੋ ਗੁਰਬਾਣੀ ਹੀ ਮਿਥੀ ਜਾ ਚੁੱਕੀ ਹੈ, ਇਸ ਕਰਕੇ ਝਟਕੇ ਦੇ ਪੱਖਾਂ ਨੂੰ ਕਿਹੜਾ ਸੱਚਾ ਅਥਵਾ ਕਿਹੜਾ ਝੂਠਾ ਆਦਿਕ ਅਲੰਕ੍ਰਤ ਕਰਨ ਦੇ ਥਾਈਂ ਅਸੀਂ ਅਗੇ ਨੂੰ ਇਉਂ ਉਚਾਰਨ ਕਰਾਂਗੇ ਕਿ ਕਿਹੜਾ ਪੱਖ ਗੁਰਮਤਿ ਅਨੁਸਾਰ ਹੈ ਅਤੇ ਕਿਹੜਾ ਵਿਰੁਧ। ਜੋ ਪੱਖ ਗੁਰਮਤਿ ਅਨੁਸਾਰ ਸਿੱਧ ਹੋਵੇਗਾ, ਬਸ ਓਹੀ ਗ੍ਰਹਿਣ ਪ੍ਰਮਾਣ ਅਤੇ ਧਾਰਨ ਕਰਨ ਯੋਗ ਸਮਝਿਆ ਜਾਏਗਾ, ਅਤੇ ਜਿਹੜਾ ਪੱਖ ਗੁਰਮਤਿ ਵਿਰੁਧ ਸਾਬਤ ਹੋਏਗਾ, ਓਹੀ ਤਿਆਗ ਕਰਨ ਯੋਗ ਹੋਵੇਗਾ।

## ੬

**ਵਿਚਾਰ ਗੋਚਰ ਮਨੋਰਥ ਲਈ ਝਟਕੇ ਦੇ ਥਾਉਂ ਮਾਸ ਪਦ ਦੇ ਵਰਤਣ ਦੀ ਅਵੱਸ਼ਕਤਾ।**

ਜਿਵੇਂ ਅੰਕ ਨੰਬਰ ੧ ਦੁਆਰਾ ਸਿੱਧ ਹੋ ਚੁੱਕਾ ਹੈ ਕਿ ਝਟਕਾ ਪਦ ਗੁਰਬਾਣੀ ਅੰਦਰ ਵਿਧ ਪੱਖ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ, ਤਾਂ

 

ਪੈਂਦੀ ਸੱਟ ਇਹ ਇਕ ਖਰੀ ਖਾਸੀ ਦਲੀਲ 'ਕਾਢਿ ਤਲੀ ਦਿਖਲਾਈ' ਜਾ ਸਕਦੀ ਹੈ ਕਿ ਝਟਕਾ ਗੁਰਮਤਿ ਅੰਦਰ ਪਰਮਾਣ ਨਹੀਂ। ਜੇ ਹੁੰਦਾ ਤਾਂ ਜ਼ਰੂਰ ਇਹ ਪਦ ਗੁਰਬਾਣੀ ਅੰਦਰ ਵਰਤ ਕੇ ਝਟਕੇ ਦੀ ਪ੍ਰਮਾਣੀ ਆਗਿਆ ਸਪੱਸ਼ਟ ਤੌਰ ਤੇ, ਕਿਸੇ ਗੁਰ ਵਾਕ ਦੁਆਰਾ ਗੁਰੂ ਗ੍ਰੰਥ ਸਾਹਿਬ ਜੀ ਵਲੋਂ ਜਣਾਈ ਜਾਂਦੀ। ਜੇ ਇਹੋ ਦਲੀਲ ਪੱਕੀ ਪ੍ਰਮਾਣ ਕਰਨ ਯੋਗ ਮੰਨੀ ਜਾਵੇ ਤਾਂ ਝਗੜਾ ਏਥੇ ਹੀ ਮੁਕਿਆ ਪਿਆ ਹੈ ਅਤੇ ਫ਼ੈਸਲਾ ਸਖੈਨ ਹੀ ਹੋਇਆ ਪਿਆ ਹੈ। ਪਰ ਨਹੀਂ, ਏਸ ਦਲੀਲ ਵਿਚ ਕੁਝ ਕਚਿਆਈ ਦੀ ਕਣੀ ਅਤੇ ਕਾਣ ਹੈ, ਕਿਉਂਕਿ–

ਇਸ ਉੱਤੇ ਇਹ ਹੁੱਜਤ ਹੋ ਸਕਦੀ ਹੈ ਕਿ ਜੇਕਰ ਝਟਕੇ ਦੇ ਪ੍ਰਮਾਣੀਕ ਹੋਣ ਦੀ ਦਲੀਲ ਇਹੋ ਹੈ ਕਿ ਝਟਕਾ ਪਦ ਗੁਰਬਾਣੀ ਅੰਦਰ ਕਿਤੇ ਨਹੀਂ ਵਰਤਿਆ ਗਿਆ ਤਾਂ ਸਾਡੇ ਸੰਸਾਰਕ ਜੀਵਨ ਅੰਦਰ ਵਿਵਹਾਰਕ ਅਤੇ ਪ੍ਰਮਾਰਥਕ ਵਰਤੋਂ ਦੀਆਂ ਸਰਬ ਵਸਤਾਂ ਭੀ ਗੁਰਮਤਿ ਵਿਖੇ ਤਦੇ ਪ੍ਰਮਾਣ ਹੋ ਸਕਦੀਆਂ ਹਨ; ਜੇ ਇਨ੍ਹਾਂ ਸਭ ਵਸਤਾਂ ਦੇ ਨਮਿਤ ਘਟਦੇ ਹੋਏ ਸਪੱਸ਼ਟ ਪਦ ਗੁਰਬਾਣੀ ਅੰਦਰ ਕਿਤੇ ਵਰਤੇ ਗਏ ਹੋਣ। ਜਿਵੇਂ ਸਾਡੇ ਨਿਤ ਦੇ ਖਾਣ, ਪਾਣ, ਪਹਿਰਣ ਦੇ ਬਹੁਤ ਸਾਰੇ ਪਦਾਰਥ ਹਨ ਜੋ ਅਸੀਂ ਨਿਤਪ੍ਰਤਿ ਭੋਗਦੇ ਭੁੰਚਦੇ ਅਤੇ ਹੰਢਾਉਂਦੇ ਹਾਂ, ਪਰੰਤੂ ਗੁਰਬਾਣੀ ਅੰਦਰ ਇਹਨਾਂ ਪਦਾਰਥਾਂ ਦਾ ਜ਼ਿਕਰ ਕਿਤੇ ਇਸ਼ਾਰੇ ਅਤੇ ਅੰਕੂਰ ਮਾਤਰ ਵੀ ਨਹੀਂ ਪਦ-ਬੰਦ ਹੋਇਆ। ਕੀ ਇਸ ਜ਼ਿਕਰ ਦਾ ਗੁਰਬਾਣੀ ਅੰਦਰ ਪੇਖਣਾ ਉਕਤ ਪਦਾਰਥਾਂ ਦੇ ਨਾ ਭੁੰਚਣ ਯੋਗ ਹੋਣ ਦੀ ਕੋਈ ਦਲੀਲ ਹੈ ?

ਇਸ ਦੇ ਉੱਤਰ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਧਰਮ ਨੂੰ ਦ੍ਰਿੜਾਉਣ ਵਾਲੇ ਅਤੇ ਪਾਪ ਨੂੰ ਤਜਾਉਣ ਵਾਲੇ ਕਰਮਾਂ ਨੂੰ ਗੁਰਬਾਣੀ ਅੰਦਰ ਪ੍ਰੋਤੇ ਹੋਏ ਲੋੜਨਾ ਪ੍ਰਮਾਰਥ ਦੇ ਖੋਜੀਆਂ ਲਈ ਸ਼ੋਭਨੀਕ ਹੈ। ਗੁਰਬਾਣੀ ਵਿਚੋਂ ਇਹ ਆਸ ਰਖਣੀ ਕਿ ਸੰਸਾਰ ਦੀਆਂ ਸਾਰੀਆਂ ਚੀਜ਼ਾਂ ਦੇ ਨਾਉਂ ਥੇਹ ਗਿਣ ਮਿਣ ਕੇ ਗੁਰਬਾਣੀ ਅੰਦਰ ਦਰਜ ਹੋਣਗੇ, ਇਹ ਨਾ ਕੇਵਲ ਅਜਿਹੇ ਆਸਾ-ਬੰਧੂਆਂ ਦੀ ਚਿਤ ਦੀ ਚੰਚਲ ਮਾਯਾਵੀ ਅਤੇ ਫੋਟਕ ਧੰਧੇ ਧਾਵਣੀ ਬਿਰਤੀ ਦਾ ਸਬੂਤ ਹੈ, ਕਿੰਤੂ ਐਸਾ ਚਿਤਵਣਾ ਗੁਰਬਾਣੀ ਨੂੰ ਪ੍ਰਮਾਰਥ ਦੇ ਪਰਮ ਪੁਨੀਤ ਪਦ, ਪਦਾਰਥਾਂ ਦੇ ਪੁੰਜ ਹੋਣ ਦੀ ਪਵਿਤਰ ਪਦਵੀ



 

ਤੋਂ ਪਛਾੜਨਾ ਹੈ।

ਅਸੀਂ ਏਥੇ ਨਿਰੇ ਝਟਕੇ ਪਦ ਦੀ ਛਾਣ-ਬੀਣ ਨਹੀਂ, ਕਿੰਤੂ ਝਟਕੇ ਦੇ ਵਿਸ਼ੇ ਤੇ ਵਿਚਾਰ ਕਰਨੀ ਹੈ। ਸੋ ਹੁਣ ਇਹੋ ਦੇਖਣਾ ਯੋਗ ਹੈ ਕਿ ਗੁਰਬਾਣੀ ਅੰਦਰ ਝਟਕੇ ਦੇ ਵਿਸ਼ੇ ਪ੍ਰਥਾਇ ਵਿਚਾਰ ਗੋਚਰ ਗੁਰ ਵਾਕ ਮਿਲਦੇ ਹਨ ਕਿ ਨਹੀਂ, ਪਰ ਜਿੱਥੇ ਕਿੱਥੇ ਝਟਕੇ ਦੇ ਵਿਸ਼ੇ ਪ੍ਰਥਾਇ ਗੁਰ ਵਾਕ ਮਿਲਣਗੇ ਓਥੇ ਝਟਕੇ ਦਾ ਪਦ ਜ਼ਰੂਰ ਉਸ ਵਾਕ ਅੰਦਰ ਬੰਦ ਕੀਤਾ ਗਿਆ ਪਾਇਆ ਜਾਣਾ ਚਾਹੀਏ, ਕਿਉਂਕਿ ਏਸ ਵਿਸ਼ੇ ਨੂੰ ਅਸਾਂ ਅਸੂਲ ਸਮਝ ਕੇ ਵਿਚਾਰਨਾ ਹੈ ਅਤੇ ਅਸੂਲਾਂ ਦੀ ਪੂੰਜੀ ਦਾ ਗੁਰਬਾਣੀ ਦੇ ਖ਼ਜ਼ਾਨੇ ਅੰਦਰ ਲਭਣਾ ਐਨ ਗੁਰਮਤਿ ਅਨੁਸਾਰ ਹੈ।

ਏਸ ਵਿਸ਼ੇ ਪ੍ਰਥਾਇ ਗੁਰ ਵਾਕਾਂ ਰੂਪੀ ਅਸੂਲਾਂ ਦੀ ਪੂੰਜੀ ਨੂੰ ਖੋਜ ਦੀ ਕੁੰਜੀ ਲਗਾਉਣ ਤੋਂ ਪਤਾ ਲਗਦਾ ਹੈ ਕਿ ਗੁਰਬਾਣੀ ਅੰਦਰ ਏਸ ਵਿਸ਼ੇ ਸਬੰਧੀ ਲਭੇ ਗੁਰ ਵਾਕਾਂ ਵਿਖੇ ਕਿਤੇ ਭੀ ਝਟਕੇ ਦਾ ਪਦ ਨਹੀਂ ਵਰਤਿਆ ਗਿਆ, ਕਿੰਤੂ ਝਟਕੇ ਦੇ ਥਾਉਂ ਮਾਸ ਦਾ ਪਦ ਵਰਤਿਆ ਗਿਆ ਹੈ। ਅਰਥਾਤ ਝਟਕੇ ਦੇ ਵਿਸ਼ੇ ਦੇ ਥਾਉਂ ਮਾਸ ਦੇ ਵਿਸ਼ੇ ਸਬੰਧੀ ਗੁਰ ਵਾਕ ਹੀ ਗੁਰਬਾਣੀ ਅੰਦਰ ਮਿਲਦੇ ਹਨ। ਸੋ ਅਸੀਂ ਮਾਸ ਦੇ ਵਿਸ਼ੇ ਨੂੰ ਝਟਕੇ ਨੂੰ ਵਿਸ਼ੇ ਦੇ ਨੇੜੇ ਢੁਕਦਾ ਵੇਖ ਕੇ ਹੀ ਝਟਕੇ ਦੇ ਵਿਸ਼ੇ ਸਬੰਧੀ ਗੁਰ ਵਾਕਾਂ ਦੀ ਪੂੰਜੀ ਲੱਭੀ ਦੱਸੀ ਹੈ। ਵਾਸਤਵ ਵਿਚ ਮਾਸ ਦਾ ਵਿਸ਼ਾ ਹੀ ਇਸ ਪੂੰਜੀ ਅੰਦਰ ਪੂਰਤ ਹੈ। ਫੇਰ ਵੀ ਅਸੀਂ ਇਹ ਵਿਚਾਰ ਕੇ ਤੇ 'ਮਾਸ' ਦੇ ਥਾਉਂ ਪਿਛੋਂ ਕਿਸੇ ਸਮੇਂ ਸਾਰ 'ਝਟਕੇ' ਦਾ ਬੋਲਾ ਹੀ ਖ਼ਾਲਸਾ ਜੀ ਅੰਦਰ ਵਿਦਮਾਨ ਹੋ ਗਿਆ ਹੋਵੇ* ਅਤੇ ਇਹ ਦੇਖ ਕੇ, ਕਿ ਝਟਕੇ ਦੇ ਵਿਸ਼ੇ ਸਬੰਧੀ ਪੰਥ ਵਿਚ ਹੋ ਗਏ ਦੋ ਦੁਵੱਲੇ ਧੜੇ, ਆਪੋ ਆਪਣਾ ਪੱਖ ਸਿੱਧ ਕਰਨ ਲਈ ਅਕਸਰ ਮਾਸ ਦੇ ਵਿਸ਼ੇ ਉੱਤੇ ਘਟਦੇ ਹੋਏ ਗੁਰਬਾਣੀ ਅੰਦਰ ਪਾਏ ਜਾਂਦੇ ਇਹਨਾਂ ਗੁਰਵਾਕਾਂ ਉੱਤੇ ਹੀ ਜ਼ੋਰ ਮਾਰਿਆ ਕਰਦੇ ਹਨ। ਅਸੀਂ ਕੰਮ ਤੋਰਨ ਲਈ ਗੁਰਬਾਣੀ ਅੰਦਰ ਲੱਭੇ ਮਾਸ ਦੇ ਵਿਸ਼ੇ ਨੂੰ ਝਟਕੇ ਦਾ ਵਿਸ਼ਾ ਹੀ ਥਾਪ ਲੈਂਦੇ ਹਾਂ।

---

* *ਜੈਸੇ ਕਿ ਹੋਰ ਕਈ ਪਦਾਂ ਦੇ ਨਮਿਤ ਖ਼ਾਸ ਬੋਲੇ ਖ਼ਾਲਸਾ ਜੀ ਅੰਦਰ ਵਰਤਮਾਨ ਹਨ, ਜੋ ਨਵੀਨ ਜਾਮੇ ਦੇ ਭੇਸ ਵਿਚ ਗੁਰਬਾਣੀ ਅੰਦਰ ਨਹੀਂ ਮਿਲਦੇ।*

ਯੱਦਪ ਜਿਸ ਵਿਸ਼ੇ ਨੂੰ ਹੁਣ ਅਸੀਂ ਗੁਰਬਾਣੀ ਦੁਆਰਾ ਪਰਖ ਕੇ ਵਿਚਾਰਨਾ ਹੈ, ਉਸ ਵਿਸ਼ੇ ਸਬੰਧੀ ਗੁਰ ਵਾਕਾਂ ਅੰਦਰ ਝਟਕੇ ਦੇ ਥਾਉਂ ਮਾਸ ਦਾ ਪਦ ਵਿਦਮਾਨ ਹੈ, ਤਾਂ ਤੇ ਅਸੀਂ ਵਿਚਾਰਨ-ਮਈ ਮਨੋਰਥ-ਸਿੱਧੀ ਲਈ ਅਗੇ ਨੂੰ ਆਪਣੇ ਲੇਖ ਅੰਦਰ ਝਟਕੇ ਦੇ ਥਾਉਂ ਮਾਸ ਦਾ ਪਦ ਹੀ ਵਰਤਾਂਗੇ ਜਦ ਤਕ ਕਿ ਖ਼ਾਸ ਝਟਕੇ ਦੇ ਪਦ ਵਰਤਣ ਦੀ ਯੋਗਤਾ ਅਤੇ ਅਵੱਸ਼ਕਤਾ ਨਾ ਬਣੇ ।

੭

**ਮਾਸ ਦੇ ਵਿਸ਼ੇ ਪ੍ਰਥਾਇ ਘਟਦੇ ਗੁਰਵਾਕਾਂ ਦੇ, ਮਨ ਕਲਪਤ ਵਿਰੋਧ ਦੇ ਮਿਟਾਉਣ ਲਈ ਕ੍ਰਮ ਅਨੁਸਾਰ ਸਮੂੰਹ ਗੁਰ ਪ੍ਰਮਾਣਾਂ ਦੇ ਪਰਖਣ ਦੀ ਪ੍ਰਤਗਿਆ ।**

ਸੋ ਮਾਸ ਦੇ ਵਿਸ਼ੇ ਦੇ ਪੂਰਨ ਨਿਰਣੇ ਹਿਤ ਇਸ ਵਿਸ਼ੇ ਪ੍ਰਥਾਇ ਜਿਤਨੇ ਵੀ ਗੁਰ ਵਾਕ ਗੁਰਬਾਣੀ ਅੰਦਰ ਸੁਭਾਇਮਾਨ ਹਨ, ਅਸੀਂ ਸਭਨਾਂ ਨੂੰ ਕ੍ਰਮ ਅਨੁਸਾਰ ਸਨੇ ਸਨੇ ਪ੍ਰਮਾਣਾਂ ਅੰਦਰ ਲਿਆਵਾਂਗੇ, ਅਤੇ ਇਕ ਇਕ ਗੁਰ ਵਾਕ ਉੱਤੇ ਡੂੰਘੀ ਵਿਚਾਰ ਕਰਦੇ ਹੋਏ ਅਗਾਂਹ ਤੁਰਾਂਗੇ, ਜੋ ਗਿਆਨੀ ਗਣ ਏਸ ਇਕ ਵਿਸ਼ੇ ਪ੍ਰਥਾਇ ਘਟਦੇ ਕਈ ਗੁਰ ਵਾਕਾਂ ਦੇ ਆਸ਼ਿਆਂ ਅਥਵਾ, ਅਰਥਾਂ ਅੰਦਰ ਵਿਰੋਧ ਕਲਪੀ ਬੈਠੇ ਹਨ, ਉਨ੍ਹਾਂ ਦਾ ਇਹ ਉਲਾਂਭਾ ਨਾ ਰਹਿ ਜਾਏ ਕਿ ਕੇਵਲ ਮਾਸ ਦੀ ਬਿਰਧੀ ਦੇ ਗੁਰ ਪ੍ਰਮਾਣ ਹੀ ਵਿਚਾਰ ਗੋਚਰ ਰਖੇ ਗਏ ਹਨ, ਨਿਖੇਧੀ ਦੇ ਕਿਉਂ ਉਲੰਘੇ ਗਏ ? ਸੋ ਇਸ ਮਨ ਕਲਪਤ ਵਿਧਿ-ਨਿਖੇਧ ਨੂੰ ਬਿਬੇਕ ਪੂਰਬਕ ਨਿਰਣੇ ਦੁਆਰਾ ਸੂਚਨ ਕਰਕੇ, ਮਾਸ ਦੇ ਵਿਸ਼ੇ ਪ੍ਰਥਾਇ ਘਟਦੇ ਗੁਰ ਵਾਕਾਂ ਦੇ ਆਸ਼ਿਆਂ ਅੰਦਰ ਵੜ ਗਏ ਵਿਰੋਧ ਦਾ ਕਢਣਾ, ਮਾਸ ਦੇ ਵਿਸ਼ੇ ਸਬੰਧੀ ਮਲ ਔਕੜਾਂ ਦੇ ਹੱਲ ਕਰਨ ਦੀ ਸੁਖੈਨ ਅਤੇ ਸੂਧੀ ਡੌਲ ਸਮਝ ਕੇ, ਅਸੀਂ ਵਾਹ ਲਗਦੇ ਇਹੋ ਜਤਨ ਕਰਾਂਗੇ ਕਿ ਮਾਸ ਦੇ ਵਿਸ਼ੇ ਦਾ ਕੋਈ ਭੀ ਗੁਰ ਪ੍ਰਮਾਣ ਨਿਰਣੇ ਅਤੇ ਵਿਚਾਰ ਅੰਦਰ ਆਉਣੋਂ ਨਾ ਰਹਿ ਜਾਏ। ਹੁਣ ਅਸੀਂ ਕ੍ਰਮ ਅਨੁਸਾਰ ਉਪਰ ਲਿਖੀ ਵਿਉਂਤ ਮੂਜਬ ਏਸ ਵਿਸ਼ੇ ਦੇ ਸਾਰ ਅਸਾਰ ਨੂੰ ਠੋਕ ਵਜਾ ਕੇ ਪਰਖਦੇ ਹਾਂ ।

**ਇਕ ਪਾਸੇ ਹਲਾਲ ਅਥਵਾ ਦੂਜੇ ਪਾਸੇ ਝਟਕੇ ਦੇ ਬਹਾਨੇ ਮਾਸ ਵਰਤਣਾ ਕਿੱਥੋਂ ਤਾਈਂ ਪ੍ਰਵਾਨ ਹੈ ?**

ਸਾਡੇ ਮਤ ਦੇ ਮਾਸ ਖਾਣ ਵਾਲਿਆਂ ਨੇ ਮਾਸ ਖਾਣ ਨੂੰ ਧਰਮ ਅਨੁਕੂਲ ਕਰਾਰ ਦੇਣ ਦੀ ਖ਼ਾਤਰ ਮਾਸ ਦਾ ਨਾਉਂ 'ਝਟਕਾ' ਧਰ ਲਿਆ, ਜੈਸੇ ਕਿ ਮੁਸਲਮਾਨ ਦੀਨ ਦੇ ਮਾਸਾ-ਹਾਰੀਆਂ ਨੇ ਮਾਸ ਦਾ ਨਾਉਂ ਹਲਾਲ ਰਖ ਲਿਆ ਹੈ। ਪ੍ਰੰਤੂ ਹਲਾਲ ਪ੍ਰਥਾਇ ਗੁਰੂ ਗ੍ਰੰਥ ਸਾਹਿਬ ਜੀ ਇਹ ਹੁਕਮ ਚਾੜ੍ਹਦੇ ਹਨ; ਗੁਰਵਾਕ-

"ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥"

ਗੁਰੂ ਸਾਹਿਬ ਕਬੀਰ ਸਾਹਿਬ ਜੀ ਦੇ ਵਿਚ ਦੀ ਹੋ ਕੇ ਇਹ ਉਪਦੇਸ਼ ਆਮ ਪ੍ਰਤੀ, ਪਰੰਤੂ ਮੁਸਲਮਾਨਾਂ ਨੂੰ ਖ਼ਾਸ ਨਿਸ਼ਾਨਾ ਰਖ ਕੇ ਕਰਦੇ ਹਨ ਕਿ ਜੋ ਪੁਰਸ਼ ਜੀਵਾਂ ਨੂੰ ਜ਼ਬਰਦਸਤੀ ਮਾਰਦੇ ਹਨ, ਅਤੇ ਫੇਰ ਜਿਹੜੇ ਇਸ ਜੀਆ ਘਾਤ ਨੂੰ ਹਲਾਲ ਸਦਦੇ ਹਨ (ਅਤੇ ਇਸ ਬਿਧ ਕਹਿਣ ਮਾਤਰ ਕਰ ਨਿਰਦੋਸ਼ੀ ਬਣ ਬਹਿੰਦੇ ਹਨ) ਉਨ੍ਹਾਂ ਦਾ ਕੀ ਹਾਲ ਹੋਵੇਗਾ, ਜਦ ਪ੍ਰਮੇਸ਼ਰ ਪੁਰਖ ਬਿਧਾਤੇ ਨੇ ਸੱਚੇ ਦੀਵਾਨ ਵਿਖੇ ਉਨ੍ਹਾਂ ਪਾਸੋਂ ਲੇਖਾ ਮੰਗਿਆ। ਭਾਵ ਜਿਹੜੇ ਲੋਕ ਜ਼ੋਰੋ ਜ਼ੋਰੀ ਜਿਹਬਾ ਦੇ ਰਸ ਕਾਰਨ ਜੀਵਾਂ ਦਾ ਗਲਾ ਵਢ ਕੇ ਜੀਅ ਘਾਤ ਕਰ ਦਿੰਦੇ ਹਨ, ਅਜਿਹੇ ਪਾਪੀ ਪੁਰਸ਼ਾਂ ਦਾ ਆਪਣੇ ਇਸ ਜਾਬਰੀ ਦੇ ਕਰਤਬ ਨੂੰ ਹਲਾਲ ਕਹਿ ਕੇ ਦਰਗਾਹ ਅੰਦਰ ਛੁਟਕਾਰਾ ਨਹੀਂ ਹੋ ਸਕਦਾ।

ਸਿਧਾਂਤ ਇਹ ਕਿ ਜੀਵਾਂ ਨੂੰ ਜ਼ੋਰੋ ਜ਼ਬਰੀ ਮਾਰ ਕੇ ਉਨ੍ਹਾਂ ਦਾ ਮਾਸ ਖਾਣਾ ਕਿਸੇ ਭੀ ਸੂਰਤ ਜਾਇਜ਼ ਨਹੀਂ, ਚਾਹੇ ਇਸ ਬਿਧ ਬੱਧ ਕੀਤੇ ਜੀਵ ਦੇ ਮਾਸ ਦਾ ਨਾਉਂ ਕੋਈ ਕੁਝ ਵੀ ਕਹਿ ਲਵੇ। ਐਸੇ ਕਸੂਤ ਕਰਮ ਕਰਤੂਤ ਕਰਕੇ ਇਕ ਫ਼ਿਰਕੇ ਦਾ ਮਾਸ ਨੂੰ ਹਲਾਲ ਕਰਾਰ ਦੇ ਲੈਣਾ, ਜੈਸੇ ਇਸ ਗੁਰ ਵਾਕ ਦੁਆਰਾ ਪ੍ਰਮਾਣੀਕ ਸਿੱਧ ਹੋਇਆ ਹੈ, ਐਸੇ ਹੀ ਕਿਸੇ ਹੋਰ ਫ਼ਿਰਕੇ ਦਾ ਐਨ ਅਜਿਹੇ ਅਵੈੜੇ ਅਵੈਬਾਂ ਦੀ ਆੜ ਅੰਦਰ ਮਾਸ ਦਾ ਕੋਈ ਹੋਰ ਨਾਉਂ ਧਰ ਕੇ ਮਾਸ ਨੂੰ ਸਵਾਬ ਥਾਪ ਲੈਣਾ ਇਸ ਗੁਰ ਵਾਕ ਆਸ਼ੇ ਦੀ



 

ਕਸੌਟੀ ਅਨੁਸਾਰ ਅਪ੍ਰਮਾਣੀਕ ਹੈ। ਇਸੇ ਤਰ੍ਹਾਂ ਹੀ ਸਾਡੀ ਖ਼ਾਲਸਾ ਕੌਮ ਦਾ ਮਾਸ ਨੂੰ ਝਟਕਾ ਆਖ ਕੇ ਗੁਰਮਤਿ ਅਨੁਸਾਰ ਮਾਸ ਖਾਣਾ ਜਾਇਜ਼ ਦਸਣਾ ਅਪ੍ਰਮਾਣੀਕ ਸਿੱਧ ਹੋਇਆ।

ਇਸ ਗੁਰਵਾਕ ਦੇ ਪ੍ਰਮਾਣ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਜੇ ਕਬੀਰ ਸਾਹਿਬ ਜੀ ਦੇ ਜ਼ਮਾਨੇ ਦਾ ਜਾਂ ਦਸ ਗੁਰੂ ਸਾਹਿਬਾਨ ਦੇ ਵੇਲੇ ਸਿੱਖ ਮਾਸ ਦਾ ਨਾਉਂ 'ਝਟਕਾ' ਕਹਿ ਕੇ ਜੀਵਾਂ ਨੂੰ ਬੱਧ ਕਰਨ ਦੇ ਕੁਕਰਮ ਵਿਖੇ ਪਰਵਿਰਤ ਹੁੰਦੇ ਤਾਂ ਇਹੋ ਗੁਰਵਾਕ ਸਿਖਾਂ ਦੀ ਤਾੜਨਾ ਲਈ ਪਵਿਤ੍ਰ ਬਾਣੀ ਵਿਖੇ ਏਸ ਪ੍ਰਕਾਰ ਸਸ਼ੋਭਤ ਦੇਖਿਆ ਜਾਣਾ ਅਸੰਭਵ ਨਾ ਹੁੰਦਾ-

"ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਝਟਕਾ...।"

ਅਸੀਂ ਹਿੱਕ ਥਾਪੜ ਕੇ ਆਖਦੇ ਹਾਂ ਕਿ ਸਾਡੀ ਗੁਰਮਤਿ ਅੰਦਰ ਅਥਵਾ ਗੁਰੂ ਘਰ ਵਿਖੇ ਕਦੇ ਵੀ ਕਿਸੇ ਖ਼ਾਸ ਫ਼ਿਰਕੇ ਦਾ ਪੱਖਪਾਤ ਨਹੀਂ ਸੰਭਵ ਹੋ ਸਕਦਾ। ਗੁਰੂ ਸਾਹਿਬਾਨ ਸਾਰਖੇ ਮਹਾਂ-ਪੁਰਖਾਂ ਨੂੰ ਲਿਹਾਜ਼ ਕਦਾਚਿਤ ਕਿਸੇ ਦਾ ਨਹੀਂ ਹੁੰਦਾ; ਸਗੋਂ ਗੁਰੂ ਸਾਹਿਬਾਨ ਸਭਨੀਂ ਥਾਈਂ ਸਮਦਰਸ ਹੋ ਕੇ ਵਰਸਦੇ ਹਨ। ਯਥਾ ਗੁਰ ਵਾਕ-

"ਸਤਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥"

ਅਤੇ ਅਸਾਡੇ ਸਤਿਗੁਰੂ ਜਗਤ ਗੁਰੂ ਹੋਣ ਦੇ ਕਾਰਨ ਸਾਰੇ ਸੰਸਾਰ ਮਾਤਰ ਦੀਆਂ ਸਾਰੀਆਂ ਕੌਮਾਂ ਅਤੇ ਫ਼ਿਰਕਿਆਂ ਦੇ ਸਾਂਝੇ ਗੁਰੂ ਹਨ, ਏਸ ਕਰਕੇ ਜੋ ਉਪਦੇਸ਼ ਪ੍ਰਮਾਣ ਕਿਸੇ ਭੀ ਕੌਮ ਪ੍ਰਥਾਇ ਸਤਿਗੁਰੂ ਮਹਾਂ-ਪੁਰਖ ਉਚਾਰਨ ਕਰਨ, ਉਹ ਸਾਰੇ ਸੰਸਾਰ ਦੀਆਂ ਸਭਨਾਂ ਕੌਮਾਂ ਉਪਰ ਸਾਂਝਾ ਹੋ ਕੇ ਘਟਦਾ ਹੈ। ਯਥਾ ਗੁਰ ਵਾਕ-

"ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪ ਪਛਾਣੈ ॥"

ਮਹਾਂ-ਪੁਰਖਾਂ ਦਾ ਬੋਲਣਾ ਚਾਹੇ ਕਿਸੇ ਪ੍ਰਥਾਇ ਹੀ ਹੁੰਦਾ ਹੈ, ਪਰ ਜਿਹੜੇ ਗੁਰਮੁਖ ਜਨ ਹਨ, ਉਹ ਮਨ ਦੀ ਭਾਵਨੀ ਕਰਕੇ ਗੁਰ ਉਪਦੇਸ਼, ਗੁਰ ਫ਼ੁਰਮਾਨ ਦਾ ਭਉ, ਭਾਉ ਰਖਦੇ ਹੋਇ ਪਹਿਲਾਂ ਆਪਣੇ ਮਨ ਦੇ ਅੰਦਰ ਹੀ ਕੰਘੀ ਮਾਰਦੇ ਹਨ ਕਿ ਕਿਤੇ ਇਹ ਉਪਦੇਸ਼ ਸਾਡੇ ਉਪਰ ਹੀ ਤਾਂ ਨਹੀਂ ਘਟਦਾ।

ਗੱਲ ਕੀ, ਗੁਰਮੁਖ ਜਨ ਪਹਿਲਾਂ ਗੁਰ ਉਪਦੇਸ਼ ਨੂੰ ਆਪਣੀ ਦਸ਼ਾ ਉੱਤੇ ਹੀ ਘਟਾਉਂਦੇ ਹਨ, ਕਿਉਂਕਿ ਉਹ ਜਾਣਦੇ ਹਨ ਕਿ ਇਸ ਉਪਦੇਸ਼ ਦੇ ਸਾਂਝੀਵਾਲ ਸਾਰੇ ਹੀ ਸੰਸਾਰੀ ਹਨ ।

ਪਰ ਅਸਾਂ ਗੁਰੂ ਦੇ ਸਿਖਾਂ ਨੂੰ ਤਾਂ ਸਭ ਤੋਂ ਪਹਿਲਾਂ ਆਪਣੇ ਮੰਜੇ ਹੇਠ ਡੰਗੋਰੀ ਫੇਰ ਕੇ ਗੁਰਮੁਖ ਸਚਿਆਰ ਸਿਖਾਂ ਵਤ ਭਲੀ ਬਿਧ ਜਾਂਚ ਲੈਣਾ ਚਾਹੀਦਾ ਹੈ ਕਿ ਕਿਤੇ 'ਜੀਅ ਜੁ ਮਾਰਹਿ ਜੋਰੁ ਕਰਿ...' ਦੇ ਗੁਰ ਵਾਕ ਦਾ ਭਾਵ ਸਾਡੇ ਉੱਤੇ ਤਾਂ ਨਹੀਂ ਇੰਨ ਬਿੰਨ ਘਟ ਜਾਂਦਾ, ਅਤੇ ਇਸ ਦੇ ਤਾੜਨਾ-ਮਈ ਆਸ਼ੇ ਦੀ ਸੱਟ ਕਿਤੇ ਸਾਡੇ ਉਪਰ ਭੀ ਤਾਂ ਨਹੀਂ ਪੈਂਦੀ ।

ਮਨ ਸਮਝਾਵਨ ਪਰਚਾਵਨ ਕਾਰਨੇ ਮਾਸ ਨੂੰ ਝਟਕਾ ਆਖ ਕੇ ਆਪਣੀਆਂ ਅੱਖਾਂ ਵਿਚ ਘੱਟਾ ਪਾਉਣਾ ਹੈ, ਜਿਵੇਂ ਕਿ ਜੀਵਾਂ ਨੂੰ ਬੱਧ ਕਰ ਕੇ ਪ੍ਰਾਪਤ ਕੀਤੇ ਮਾਸ ਨੂੰ ਹਲਾਲ ਆਖ ਕੇ ਪੁਕਾਰਨਾ ਅਣ-ਹੋਇਆ ਕੁਫ਼ਰ ਤੋਲਣਾ ਹੈ । ਮਾਸ ਨੂੰ ਹਲਾਲ (ਹੱਕ ਜਾਂ ਸਵਾਬ) ਦਸਣਾ ਇਉਂ ਹੀ ਹੈ ਜਿਵੇਂ ਜ਼ਹਿਰ ਨੂੰ ਅੰਮ੍ਰਿਤ ਕਹਿਣਾ । ਕਈ ਸਾਡੇ ਮਾਸਖੋਰ ਭਰਾ ਇਸ ਕਰਕੇ ਇਹ ਹਰਾਮ ਕਹਿ ਦੇਣਗੇ ਕਿ ਇਸ ਗੁਰ ਵਾਕ ਨੇ ਤਾਂ ਹਲਾਲ ਨੂੰ ਨਿੰਦਤ ਵਿਖਾਇਆ ਹੈ, ਝਟਕੇ ਨੂੰ ਤਾਂ ਨਹੀਂ ਨਿੰਦਿਆ । ਅਸੀਂ ਪੁਛਦੇ ਹਾਂ ਕਿ ਇਹ ਕਿਉਂ ? ਇਸ ਕਰਕੇ ਕਿ ਹਲਾਲ ਪਦ ਸਪੱਸ਼ਟ ਏਸ ਗੁਰਵਾਕ ਅੰਦਰ ਆਉਂਦਾ ਹੈ ? ਤਾਂ ਅਸੀਂ ਆਖਦੇ ਹਾਂ ਕਿ ਝਟਕਾ ਵੀ ਉਦੋਂ ਸਿਖਾਂ ਅੰਦਰ ਪਰਵਿਰਤ ਹੁੰਦਾ ਤਾਂ ਕਬੀਰ ਸਾਹਿਬ ਇਸ ਨੂੰ ਭੀ ਨਿੰਦਣੋਂ ਅਤੇ ਖੰਡਣੋਂ ਕਦੇ ਨਾ ਟਲਦੇ ।

ਅਸਲ ਗੱਲ ਇਹ ਹੈ ਕਿ ਝਟਕਾ ਉਨ੍ਹਾਂ ਵਕਤਾਂ ਵਿਚ ਵਰਤੀਦਾ ਹੀ ਨਹੀਂ ਸੀ । ਦਸਾਂ ਗੁਰੂ ਸਾਹਿਬਾਨ ਦੇ ਸਮੇਂ ਤਕ ਇਹ ਫਿੱਟਕ ਸਿਖਾਂ ਅੰਦਰ ਵਗੀ ਹੀ ਨਹੀਂ ਸੀ । ਜੇ ਵਗੀ ਹੁੰਦੀ ਤਾਂ ਜ਼ਰੂਰ ਝਟਕਾ ਖੋਰਾਂ ਨੂੰ ਵੀ ਮੂੰਹੋਂ-ਮੂੰਹ ਪੈਂਦੀਆਂ, ਜਿਹਾ ਕਿ ਅਗਾਂਹ ਚਲ ਕੇ ਮਾਸਾਹਾਰੀਆਂ ਸਿਖਾਂ ਨੂੰ ਪੈਂਦੀਆਂ ਪ੍ਰਤੀਤ ਕਰਾਵਾਂਗੇ । ਜੋ ਗੁਰਮੁਖ ਸਿਖ ਹਨ, ਸੋ ਸਤਿ ਕਰ ਸਹਿ ਲੈਂਦੇ ਹਨ ਅਤੇ ਸਹਿ ਕੇ ਸਿਰ ਮੱਥੇ ਤੇ ਸਵੀਕਾਰ ਕਰ ਲੈਂਦੇ ਹਨ । ਸਤਿਗੁਰੂ ਜੀ ਦੀ ਆਗਿਆ ਤੋਂ ਸਿਰ ਫੇਰਨਾ ਬੇਮੁਖ ਸਿਖਾਂ ਦਾ ਆਚਾਰ ਹੈ, ਕਿਉਂਕਿ ਸਚਿਆਰ ਸਿਖ ਤਾਂ ਸਰਧਾ ਸਹਿਤ ਹਰ ਦਮ ਇਸ ਗੁਰ ਵਾਕ ਨੂੰ ਆਪਣੇ ਉਪਰ ਧਾਰਨ

ਕਰੀ ਰਖਦੇ ਹਨ । ਗੁਰ ਵਾਕ-

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥"

ਅਤੇ ਮਨਮੁਖਾਂ ਉਤੇ ਇਸ ਪ੍ਰਕਾਰ ਦੇ ਗੁਰਵਾਕ ਘਟਦੇ ਹਨ, ਯਥਾ-

"ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥".

ਤਥਾ, "ਨ ਸਬਦੁ ਬੂਝੈ ਨ ਜਾਣੈ ਬਾਣੀ ॥
ਮਨਮੁਖਿ ਅੰਧੇ ਦੁਖਿ ਵਿਹਾਣੀ ॥"

ਗੁਰਮੁਖ ਜਨ ਜਾਣਦੇ ਹਨ ਕਿ ਜਿੱਥੇ ਸਤਿਗੁਰ ਗੁਰੂ ਨਾਨਕ ਦੇਵ ਜੀ ਨੇ ਨਵਾਬ ਅਤੇ ਕਾਜ਼ੀ ਨੂੰ ਉਪਦੇਸ਼ ਦੇ ਕੇ ਡਾਂਟਿਆ ਹੈ ਕਿ ਨਿਮਾਜ਼ ਪੜ੍ਹਨ ਸਮੇਂ ਅਥਵਾ ਖ਼ੁਦਾ ਦੀ ਬੰਦਗੀ ਕਰਨ ਵੇਲੇ ਚਿਤ ਬ੍ਰਿਤੀ ਨੂੰ ਕੰਧਾਰ ਅਤੇ ਵਛੇਰੇ ਵਲ ਲੈ ਜਾਣਾ ਖ਼ੁਦਾ ਨੂੰ ਮਖ਼ੌਲ ਕਰਨਾ ਹੈ, ਉੱਥੇ ਸਿਖਾਂ ਲਈ ਭੀ ਨਾਲ ਦੀ ਨਾਲ ਤਾਬੜ ਤੋੜ ਇਹ ਉਪਦੇਸ਼ ਘੱਟ ਜਾਂਦਾ ਹੈ ਕਿ ਨਿਤਨੇਮ ਕਰਦਿਆਂ ਅਥਵਾ ਨਾਮ ਜਪਦਿਆਂ ਮਨ ਨੂੰ ਚਾਰ-ਚੁਫੇਰੇ ਭਟਕਾਉਂਦੇ ਫਿਰਨਾ ਗੁਰੂ ਅਕਾਲ-ਪੁਰਖ ਨੂੰ ਚਹੇੜਾਂ ਕਰਨਾ ਹੈ । ਜਗਤ ਗੁਰੂ ਨਾਨਕ ਦੇਵ ਜੀ ਚਾਹੇ ਕਿਸ ਪ੍ਰਥਾਇ ਉਪਦੇਸ਼ ਕਰਨ, ਪਰ ਉਹ ਉਪਦੇਸ਼ ਸਾਰੇ ਜਗਤ ਲਈ ਸਾਂਝਾ ਹੈ । ਖ਼ਾਸ ਕਰ ਗੁਰਸਿਖਾਂ ਦਾ ਤਾਂ ਸਭ ਤੋਂ ਪਹਿਲਾਂ ਫ਼ਰਜ਼ ਹੈ ਕਿ ਇਸ ਉਪਦੇਸ਼ ਨੂੰ, ਚਾਹੇ ਕਿਸ ਪ੍ਰਥਾਇ ਉਚਾਰਨ ਕੀਤਾ ਹੋਵੇ ਪਹਿਲਾਂ ਆਪਣੇ ਉੱਪਰ ਧਾਰਨ ਕਰਨ। ਪਰ ਜੇ 'ਗੁਰਮੁਖਿ ਹੋਇ ਸੁ ਭਉ ਕਰੇ', ਮਨਮੁਖ ਬੇਮੁਖੀਏ ਪੁਰਸ਼ਾਂ ਨੇ ਸਗੋਂ ਅਗੋਂ ਹੁੱਜਤਾਂ ਹੀ ਡਾਹੁਣੀਆਂ ਹਨ । ਜੇ ਇਕ ਪਾਸਿਓਂ ਝੂਠੇ ਹੋਏ ਤਾਂ ਦੂਜੇ ਪਾਸੇ ਛਿੱਦਰ ਕੱਢ ਲੈਣਗੇ; ਹੱਠ ਅਤੇ ਅੜੀ ਅੰਦਰ ਹੰਢੇ ਹੋਣ ਕਰ ਹਠੀਲੇ ਪੁਰਸ਼ ਹਾਰ ਮੂਲੋਂ ਹੀ ਨਹੀਂ ਮੰਨਦੇ । ਸਾਡਾ ਇਹ ਮੰਤਵ ਨਹੀਂ ਕਿ ਹਾਰ ਜਿੱਤ ਦਾ ਝੰਬੇਲਾ ਅੰਦਰ ਲਿਆ ਕੇ ਇਸ ਵਿਸ਼ੇ ਨੂੰ ਵਿਚਾਰੀਏ, ਅਸੀਂ ਤਾਂ ਸਾਰ ਅਸਾਰ ਦਾ ਨਿਰਣਾ ਕਰਨਾ ਹੈ, ਭਾਵੇਂ ਕੋਈ ਆਪਣੇ ਆਪ ਨੂੰ ਜਿਤਿਆ ਸਮਝੇ ਭਾਵੇਂ ਹਾਰਿਆ । ਜਦ ਗੁਰੂ-ਦਇਆ ਹੋਈ, ਆਪੇ ਸੁਮੱਤੇ ਲਗ ਜਾਣਗੇ । ਅਸੀਂ ਆਪਣੇ ਵਲੋਂ ਇਹੋ ਵਾਹ ਲਾਵਾਂਗੇ ਕਿ ਕਿਸੇ ਵਲੋਂ ਕਿਸੇ ਪਰਕਾਰ ਦੀ ਹੁੱਜਤ ਕਰਨ ਦੀ ਗੁੰਜਾਇਸ਼ ਨਾ ਰਹੇ।

 

# ੯

**ਹਲਾਲ ਨਾਲੋਂ ਝਟਕੇ ਦੀ ਰੀਤ ਰਸਮ ਵਿਚ ਕੋਈ ਭੇਦ ਭੀ ਹੈ?**

ਹੁਣ ਇਹ ਹੁੱਜਤ ਹੋ ਸਕਦੀ ਹੈ ਕਿ ਪਿਛਲੇ ਗੁਰ-ਪ੍ਰਮਾਣ 'ਜੀਅ ਜੁ ਮਾਰਹਿ ਜੋਰ ਕਰਿ' ਵਾਲੇ ਗੁਰ ਗੋਪੇ ਕਰਮ ਦਾ ਦੂਸ਼ਨ ਕੇਵਲ ਹਲਾਲ ਉਪਰ ਹੀ ਘਟਦਾ ਹੈ, ਝਟਕੇ ਪ੍ਰਥਾਇ ਨਹੀਂ ਘੱਟ ਸਕਦਾ। ਹਲਾਲ ਕਰਨ ਦਾ ਤਰੀਕਾ ਹੀ ਇਹੋ ਜਿਹਾ ਹੈ, ਜਿਸ ਪਰ 'ਜੀਅ ਜੁ ਮਾਰਹਿ ਜੋਰੁ ਕਰਿ' ਦਾ ਦੂਸ਼ਨ ਆਉਂਦਾ ਹੈ, ਪਰ ਝਟਕਾ ਕਰਨ ਦੇ ਤਰੀਕੇ ਉਪਰ ਇਹ ਦੂਸ਼ਨ ਨਹੀਂ ਆ ਸਕਦਾ। ਹਲਾਲ ਕਰਨ ਵਿਚ ਜੀਵ ਨੂੰ ਫੜ ਕੇ ਛੁਰੀ ਨਾਲ ਤਰਸਾ ਤਰਸਾ ਕੇ ਮਾਰਨਾ ਹੈ, ਪਰ ਝਟਕਾ ਕਰਨ ਵਿਚ ਜੀਵ ਨੂੰ ਮਾਰਨ ਦਾ ਤ੍ਰਾਸ ਅਤੇ ਜਬਰ ਨਹੀਂ ਵਖਾਣਿਆ ਜਾ ਸਕਦਾ, ਕਿਉਂਕਿ ਤਲਵਾਰ ਦੇ ਇਕ ਝਟਕੇ ਨਾਲ ਜੁ ਕੰਮ ਕਰ ਦੇਣਾ ਹੋਇਆ।

ਏਸ ਹੁੱਜਤ ਉੱਤੇ ਚੁੱਕ ਮਾਰਿਆ ਕਿ ਢਾਹ ਮਾਰਿਆ' ਵਾਲੀ ਕਹਾਉਤ ਦੀ ਚਪੇੜ ਖ਼ੂਬ ਲਗਦੀ ਹੈ। ਜੀਵ ਨੂੰ ਮਾਰ ਘੱਤਣ ਦੇ ਤਰੀਕੇ ਨੂੰ ਮੁਖ ਰੱਖ ਕੇ 'ਜੀਅ ਜੁ ਮਾਰਹਿ ਜੋਰੁ ਕਰਿ' ਦੇ ਗੁਰ ਫ਼ੁਰਮਾਣ ਦੀ ਤਾੜਨਾ ਦੇ ਆਸ਼ੇ ਦਾ ਹਲਾਲ ਅਤੇ ਝਟਕੇ ਉੱਤੇ ਵਧਾਉ ਘਟਾਉ ਕਰਨਾ ਇਕ ਅਨੋਖੀ ਹੀ ਹੁੱਜਤ ਹੈ। ਜੀਵਾਂ ਨੂੰ ਝਟਕਾ ਕੇ ਮਾਰ ਦੇਣਾ ਕਿ ਪਟਕਾ ਕੇ ਮਾਰ ਦੇਣਾ, ਲਮਕਾ ਕੇ ਮਾਰਨਾ ਕਿ ਛਮਕਾ ਕੇ ਮਾਰਨਾ, ਛੁਰੀ ਨਾਲ ਜੀਵ ਦੀ ਜਾਨ ਕਢ ਦੇਣਾ ਕਿ ਤਲਵਾਰ ਨਾਲ ਗਲ ਵਢ ਦੇਣਾ, ਮਰਨ ਲਗੇ ਜੀਵ ਦਾ ਤੜਫਣਾ ਕਿ ਮਰਨ ਪਿੱਛੋਂ ਜੀਵ ਦਾ ਤੜਫ ਤੜਫ ਕੇ ਜਾਨ ਛਡਣਾ ਐਨ ਇਕੋ ਜਿਹਾ ਹੀ ਜਬਰ ਅਤੇ ਤਰਸ ਹੈ। ਪਰ ਇਹ ਪ੍ਰਤੀਤ ਕਿਸ ਨੂੰ ਹੁੰਦਾ ਹੈ! ਜਾਂ ਤਾਂ ਜਾਨ ਦੇਣ ਵਾਲੇ ਬੇਜ਼ਬਾਨ ਜੀਵ ਨੂੰ, ਜਾਂ ਪਾਸ ਖੜੋਤੇ ਦੂਰ-ਧਿਆਨੀ, ਦੈਵੀ ਸੁਭਾਵ ਦਇਆਵਾਨ ਅਤੇ ਸੁਹਿਰਦ ਮਨੁੱਖ ਨੂੰ। ਜਿਸ ਦੇ ਪੱਥਰ ਸਮਾਨ ਹਿਰਦੇ ਵਿਖੇ ਤ੍ਰਾਸ ਪ੍ਰਤੀਤ ਕਰਨ ਵਾਲੀ ਅੰਸ ਹੀ ਨਹੀਂ, ਓਸ ਨੇ ਕੀ ਗਲ ਵੱਢਣ ਦੇ ਤਰੀਕੇ ਦਸਣੇ ਹਨ ਤੇ ਕੀ ਉਸਨੂੰ ਤਰੀਕਿਆਂ ਵਿਖੇ ਜਬਰੀ ਅਤੇ ਜ਼ੋਰੀ ਦਾ ਹੋਣਾ ਪ੍ਰਤੀਤ ਹੋਣਾ ਹੈ, ਉਸ ਦੇ ਭਾ ਦਾ ਕੋਈ ਫ਼ਰਕ ਨਹੀਂ ਭਾਸਦਾ।

ਵਾਸਤਵ ਵਿਚ 'ਚੁਕ ਮਾਰਿਆ ਕਿ ਢਾਹ ਮਾਰਿਆ' ਇਕੋ ਹੀ ਗੱਲ ਹੈ। ਕਿਸੇ ਨੇ ਹੌਲੀ ਹੌਲੀ ਛੁਰੀ ਵਗਾ ਕੇ ਅਤੇ ਉਪਰ ਕਲਮਾਂ ਅਭਾਖ ਕੇ ਆਪਣੀ ਖੋਟੀ ਨੀਯਤ ਦੇ ਬਹਾਨੇ ਬਣਾ ਲਏ, ਕਿਸੇ ਨੇ ਇਕੋ ਤਲਵਾਰ ਵਾਹੁਣੀ ਦਸ ਕੇ ਅਤੇ ਵਾਹੁਣ ਲਗੇ ਗੁਰ-ਮੰਤਰ ਉਚਾਰ ਕੇ ਚਿਤ ਦੀ ਚਾਹ ਚਮਾਰੀ ਨੂੰ ਪੂਰਾ ਕਰ ਲਿਆ। ਪਰ ਤਲਵਾਰ ਦੇ ਇਕੋ ਵਾਰ ਚਲਾਉਣ ਵਾਲੀ ਗੱਲ ਵੀ ਵਿਹਲੀ ਹੈ। ਵਾਰ ਵਾਰ ਪਟਕਾ ਪਟਕਾ ਕੇ ਵਿਚਾਰੇ ਜੀਵਾਂ ਦੇ ਤਲਵਾਰਾਂ ਕਾਹਨੂੰ, ਗੰਡਾਸੇ ਅਤੇ ਖੰਡੇ ਖੱਪਰ ਤੇ ਟੋਕੇ ਚਲਾਏ ਜਾਂਦੇ ਹਨ। ਅਕਸਰ ਆਮ ਤੌਰ ਤੇ ਇਹੋ ਜਿਹਾ ਹੀ ਝਟਕਾ ਅਜਕਲ੍ਹ ਹੁੰਦਾ ਹੈ।

ਰਹਿੰਦਾ ਰਹਿੰਦਾ ਅਜਕਲ੍ਹ ਆਮ ਅਤੇ ਮੋਟਾ ਫ਼ਰਕ ਹਲਾਲ ਤੇ ਝਟਕੇ ਵਿਚ ਇਹੋ ਹੀ ਰਹਿ ਗਿਆ ਹੈ ਕਿ ਹਲਾਲ ਉਹ ਹੈ ਜਿਸ ਉੱਤੇ ਮੁਸਲਮਾਨੀ ਕਲਮਾ ਪੜ੍ਹਿਆ ਜਾਵੇ ਅਤੇ ਝਟਕਾ ਉਹ ਹੈ ਜਿਸ ਉੱਤੇ ਗੁਰ-ਮੰਤਰ ਪੜ੍ਹਿਆ ਜਾਵੇ[1]।

ਇਹ ਕਲਮੇ ਅਤੇ ਗੁਰ-ਮੰਤਰ ਵਾਲਾ ਮਨ ਕਲਪਤ ਫ਼ਰਕ ਵੀ ਐਵੇਂ ਕੂੜ ਦਾ ਬਹਾਨਾ ਹੈ। ਵਾਸਤਵ ਵਿਚ ਇਹ ਗੱਲ ਹੈ ਕਿ ਨਾ ਹੀ ਮੁਸਲਮਾਨਾਂ ਦੀ ਮੰਨੀ-ਪ੍ਰਮੰਨੀ ਦੀਨੀ ਕਤੇਬ[2] ਦਾ ਕੋਈ ਕਲਮਾ[3] ਜੀਵਾਂ ਦੇ ਗਲੇ ਛੁਰੀ ਫੇਰਨ ਦੀ ਬਦਫ਼ੈਲੀ ਨੂੰ ਨੇਕ ਕਾਰ ਗਰਦਾਨ ਸਕਦਾ ਹੈ ਅਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤਰ ਗੁਰਬਾਣੀ ਵਿਚੋਂ ਕੋਈ ਵਾਕ ਅਥਵਾ ਗੁਰੂ ਘਰ ਦਾ ਗੁਰ-ਮੰਤਰ ਜੀਵਾਂ ਦੇ ਗਲ ਵੱਢਣ ਦੀ ਵਾਦੀ ਨੂੰ ਸ਼ੁਭ ਆਚਾਰ ਅਨੁਮਾਨ ਸਕਦਾ ਹੈ। ਪਵਿਤਰ ਗੁਰ-ਮੰਤਰ ਨੂੰ ਭ੍ਰਿਸ਼ਟ ਆਚਾਰਾਂ ਉਪਰ ਵਰਤਣਾ ਗੁਰ-ਮੰਤਰ ਦੀ ਬੇਅਦਬੀ ਕਰਨੀ ਹੈ। ਜੇ ਅਤਿਆਚਾਰ ਵਾਲੇ ਕਰਮਾਂ ਉੱਤੇ ਗੁਰ-ਮੰਤਰ ਪੜ੍ਹਨ ਕਰ ਹਤਿਆ ਲਹਿ ਸਕਦੀ ਮੰਨ ਲਈ ਜਾਵੇ ਤਦ ਤਾਂ ਹਰ ਇਕ ਬੁਰੇ ਕੰਮ ਲਈ ਗੁਰ-ਮੰਤਰ ਪੜ੍ਹ ਲੈਣੇ ਸਦਾ ਬੁਰਿਆਈ ਲੋਚਣ ਵਾਲੇ ਬਦਮਾਸ਼ ਪੁਰਸ਼ਾਂ ਲਈ ਇਕ ਖੁਲ੍ਹ-ਖੇਡ ਹੀ ਹੋ ਜਾਣਗੇ। ਜਾਂ ਇਉਂ ਕਹੋ ਕਿ ਗੁਰ-ਮੰਤਰ ਹੀ ਭ੍ਰਿਸ਼ਟਾਚਾਰ ਫੈਲਾਉਣ ਦਾ

---

੧. *ਬਾਝੇ ਝਟਕਈ ਐਥੋਂ ਤਾਈਂ ਭੀ ਕਹਿੰਦੇ ਸੁਣੇ ਹਨ ਕਿ ਜੀਹਦੇ ਉੱਤੇ ਕਲਮਾ ਨਾ ਪੜ੍ਹਿਆ ਗਿਆ ਹੋਵੇ, ਉਹ ਸਭ ਝਟਕਾ ਹੈ, ਭਾਵੇਂ ਕਿਵੇਂ ਹੀ ਤਿਆਰ ਕੀਤਾ ਜਾਵੇ।*
੨. *ਕੁਰਾਨ ਸ਼ਰੀਫ਼।*
੩. *ਕਲਮਏ ਮੁਕੱਦਸ।*

ਵਸੀਲਾ ਬਣ ਜਾਣਗੇ। ਬੁਰੇ ਕੰਮਾਂ ਲਈ ਗੁਰ-ਮੰਤਰ ਦਾ ਉਚਾਰਨਾ ਹੀ ਪਰਮ ਪਾਧ ਅਤੇ ਗੁਰਮਤਿ ਵਿਰੁਧ ਹੈ। ਯਥਾ ਗੁਰਵਾਕ-

'ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨਾ ਹੋਈ॥ ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ ॥'

ਅਜਿਹੇ ਗੁਰ-ਪ੍ਰਮਾਣਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਬੁਰੇ ਕੰਮਾਂ ਨੂੰ ਕਰਦਿਆਂ ਗੁਰ-ਮੰਤਰ ਚਿਤਾਰਨਾ ਕਪਟੀ ਬਣ ਕੇ ਸਗੋਂ ਵਧੇਰੇ ਪਾਪ ਸਹੇੜਨਾ ਹੈ। ਸੋ ਇਸ ਪਰਕਾਰ ਦੀ ਕਪਟ-ਕਿਰਿਆ ਗੁਰੂ ਘਰ ਵਿਖੇ ਪਰਮ ਨਿੰਦਤ ਹੈ। ਨਾ ਹੀ ਬੁਰੇ ਕੰਮ ਲਈ ਸਤਿਗੁਰੂ ਸਹਾਈ ਹੁੰਦੇ ਹਨ ਅਤੇ ਨਾ ਹੀ ਵਿਕਾਰਾਂ ਤੋਂ ਹਟੇ ਬਿਨਾ ਵਿਕਾਰੀ ਪੁਰਸ਼ਾਂ ਦੇ ਬੰਧਨ ਕਟੇ ਜਾ ਸਕਦੇ ਹਨ। ਗੁਰੂ ਆਪਣੇ ਸਿੱਖਾਂ ਦੇ ਬੰਧਨ ਕਟਣ ਨੂੰ ਸਮ੍ਰਥ ਹਨ, ਪ੍ਰੰਤੂ ਸਿਖ ਭੀ ਗੁਰੂ ਜੀ ਦੇ ਵਰਜੇ ਵਿਕਾਰਾਂ ਤੋਂ ਹਟ ਜਾਏ, ਜਿਵੇਂ ਗੁਰਵਾਕ ਹੈ-
"ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ।"

ਜਦ ਵਿਕਾਰਾਂ ਤੋਂ ਹਟੇ ਬਿਨਾ ਬੰਧਨ ਨਹੀਂ ਕਟੇ ਜਾ ਸਕਦੇ ਤਦ ਵਿਕਾਰਾਂ ਵਿਚ ਪ੍ਰਵਿਰਤ ਹੋਇਆਂ ਕਦ ਕਟੇ ਜਾ ਸਕਦੇ ਹਨ ਅਤੇ ਕਦ ਸਤਿਗੁਰੂ ਹਾਮਾ ਭਰ ਸਕਦੇ ਹਨ। ਯਥਾ ਗੁਰਵਾਕ-

"ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥"

ਤਾਂ ਤੇ ਚੰਗੀ ਤਰ੍ਹਾਂ ਸਿੱਧ ਹੋਇਆ ਕਿ ਤਦ ਤਾਈਂ ਵਿਕਾਰਾਂ ਦਾ ਹਾਮਾ ਗੁਰੂ ਸਾਹਿਬ ਨਹੀਂ ਭਰ ਸਕਦੇ ਜਦ ਤਾਈਂ ਵਿਕਾਰਾਂ ਤੋਂ ਨਾ ਹਟਿਆ ਜਾਏ ਅਤੇ ਮੁਰਦਾਰ ਖਾਣੋਂ ਨਾ ਬੰਦ ਹੋਇਆ ਜਾਏ। ਨਾਲੇ ਵਿਕਾਰ ਕਰੀ ਜਾਣਾ, ਨਾਲੇ ਗੁਰੂ ਅਥਵਾ ਗੁਰ-ਮੰਤਰ ਦੀ ਸਹਾਇਤਾ ਹਮਾਇਤ ਦੀ ਆਸ ਰਖਣੀ, ਮਾਨੋ ਸਦਾ ਲਈ ਵਿਕਾਰੀ ਬਣੇ ਰਹਿਣ ਦਾ ਸਹਾਰਾ ਗੁਰੂ ਪਾਸੋਂ ਮੰਗਣਾ ਹੈ।

ਗੁਰ-ਮੰਤਰ ਅਥਵਾ ਨਾਮ ਸਭ ਪਾਪ ਕਟਣ ਨੂੰ ਅਤੇ ਪਾਪ ਤਜਾਉਣ ਨੂੰ ਸਮ੍ਰਥ ਹੈ, ਪਾਪ ਅਤੇ ਵਿਕਾਰ ਕਰਾਉਣ ਲਈ ਸਹਾਇਕ ਨਹੀਂ। ਵਿਕਾਰਾਂ ਵਿਚ ਲਗਿਆਂ ਮਨ ਨੂੰ ਗੁਰ-ਮੰਤਰ ਅਥਵਾ ਨਾਮ ਦਾ ਲੇਪ ਹੀ ਨਹੀਂ ਲਗ ਸਕਦਾ। ਜਦ ਬ੍ਰਿਤੀ ਵਿਕਾਰਾਂ ਵਿਚ ਹੀ ਖੱਚਤ ਹੈ ਤਦ ਸਦੀਵ ਵਿਕਾਰਾਂ ਦੇ ਜੰਜਾਲ ਵਿਖੇ ਹੀ ਵੇਹੜੀ ਰਹਿਣੀ ਹੈ। ਯਥਾ ਗੁਰਵਾਕ-

"ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥"

ਜਦ ਇਹ ਹਾਲ ਹੀ ਰਹਿਣਾ ਹੈ ਤਾਂ ਗੁਰ-ਮੰਤਰ ਦੇ ਜਾਪ ਦਾ ਲਾਭ ਕੀ ? ਯਥਾ ਗੁਰਵਾਕ-

"ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾ ਕੈ ਰਿਦੈ ਭਾਉ ਹੈ ਦੂਜਾ ॥"

ਕਪਟ ਸਨੇਹੀ ਹਿਰਦੇ ਸਹਿਤ ਚਾਹੇ ਕਿਤਨੇ ਭੀ ਜਪੁ ਜਾਪ ਕੀਤੇ ਜਾਣ, ਕਿਸੇ ਵੀ ਲੇਖੇ ਨਹੀਂ ਅਤੇ ਨਾ ਹੀ ਪਾਪ ਕਮਾਉਂਦੇ ਪਾਪੀਆਂ ਦਾ ਕੋਈ ਬੇਲੀ ਹੋ ਸਕਦਾ ਹੈ । ਯਥਾ ਗੁਰਵਾਕ-

"ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥"

ਬਸ ਸਭ ਪਾਸਿਓਂ ਸਿੱਧ ਹੋ ਗਿਆ ਕਿ 'ਝਟਕੇ' ਉੱਤੇ ਗੁਰ-ਮੰਤਰ ਪੜ੍ਹਨਾ ਗੁਰਮਤਿ ਅਨੁਸਾਰ ਅਜਿਹੀ ਹੀ ਮਨਮਤਿ ਹੈ ਜਿਹੋ ਜਿਹੀ ਕਿ ਹਲਾਲ ਉੱਤੇ ਕਲਮਾ ਪੜ੍ਹਨ ਵਾਲੀ ਕਪੋਲ ਕਿਰਿਆ ॥ "ਜੀਅ ਜੁ ਮਾਰਹਿ ਜੋਰੁ ਕਰਿ..." ਦੇ ਗੁਰ-ਪ੍ਰਮਾਣ ਅੰਦਰ ਪੂਰਤ ਆਸ਼ੇ-ਮਈ ਤਾੜਨਾ ਦਾ ਲਾਇਆ ਦੂਸ਼ਨ ਝਟਕੇ ਉੱਤੇ ਭੀ ਐਡੋ ਕੇਡਾ ਹੀ ਘਟਦਾ ਹੈ ਜੇਡਾ ਕਿ ਹਲਾਲ ਉੱਤੇ । ਸੋ ਹਲਾਲ ਅਤੇ ਝਟਕੇ ਦੀ ਆਯੋਗਤਾ ਗੁਰਮਤਿ ਦੀ ਕਸੌਟੀ ਦੁਆਰਾ ਸਮਾਨ ਹੀ ਸਿੱਧ ਹੋਈ । ਜੈਸਾ ਕਿ ਹਲਾਲ ਕਰ ਜੀਆਂ ਨੂੰ ਜਾਨੋਂ ਮਾਰਨਾ ਜ਼ੋਰ ਅਤੇ ਜਬਰ ਹੈ, ਵੈਸੇ ਹੀ ਝਟਕੇ ਦੇ ਬਹਾਨੇ ਜੀਆ ਘਾਤ ਕਰਨਾ ਭੀ ਜ਼ੋਰ ਅਤੇ ਜ਼ਬਰਦਸਤੀ ਹੈ, ਫ਼ਰਕ ਭੇਦ ਰੰਚ ਨਹੀਂ।

## ੧੦

**ਹਲਾਲ ਅਥਵਾ ਝਟਕੇ ਦਾ ਪਜ ਲੈ ਕੇ ਜੀਆਂ ਨੂੰ ਜ਼ੋਰ ਕਰ ਮਾਰਨ ਦੇ ਜ਼ੁਲਮ ਉੱਤੇ ਕੋਈ ਡੰਨ ਭੀ ਹੈ ਕਿ ਨਹੀਂ ?**

ਹੁਣ ਇਕ ਹੋਰ ਹੁੱਜਤ ਹਠੀਲੇ ਮਾਸ ਅਹਾਰੀ ਏਸੇ ਗੁਰ-ਪ੍ਰਮਾਣ ਦੇ ਆਸ਼ੇ ਅੰਦਰ ਡਾਹ ਦਿੰਦੇ ਹਨ ਕਿ ਜੀਆਂ ਦਾ ਮਾਰਨਾ ਜੇ ਜ਼ੋਰੀ ਕਰਨਾ ਸਿੱਧ ਹੋ ਗਿਆ ਤਾਂ ਕੀ ਖੁੱਸ ਗਿਆ ?

ਉੱਤਰ ਵਿਚ ਉਸੇ ਗੁਰ-ਪ੍ਰਮਾਣ ਦੀ ਅਗਲੀ ਤਾੜਨਾ-ਮਈ ਉਪਦੇਸ਼ ਦੇ ਆਸ਼ੇ ਵਾਲੀ ਤੁਕ ਵਲ ਫੇਰ ਉਨ੍ਹਾਂ ਦਾ ਧਿਆਨ ਦਿਵਾਉਂਦੇ ਹਾਂ ਕਿ; 'ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ।'

ਤਦ ਭੀ ਆਖਦੇ ਹਨ ਕਿ ਕੀ ਹੋਇਆ ! ਕੀ ਖ਼ਬਰ ਹੈ ਕਿ ਚੰਗਾ ਹਾਲ ਹੀ ਹੋਵੇ ? ਜਿਹੜੇ ਜੀਆਂ ਨੂੰ ਕਿਸੇ ਬਿਧ ਜ਼ੋਰ ਕਰ ਨਹੀਂ ਮਾਰਦੇ, ਪਰ ਲੱਤਾਂ ਹੇਠ ਲਤਾੜ ਕੇ ਅਥਵਾ ਚਲਣ ਸਮੇਂ ਪੈਰਾਂ ਹੇਠ ਦਲ ਕੇ ਮਾਰ ਦਿੰਦੇ ਹਨ । ਜਿਹਾ ਉਨ੍ਹਾਂ ਦਾ ਹਾਲ ਤਿਹਾ ਜੀਆਂ ਨੂੰ ਜ਼ੋਰ ਕਰ ਮਾਰਨ ਵਾਲਿਆਂ ਦਾ ਹਾਲ ।

ਸੋ ਅਸੀਂ ਪ੍ਰਿਥਮ ਤਾਂ ਓਹਨਾਂ ਹਠ ਧਰਮੀਆਂ ਨੂੰ ਇਹ ਦਸਦੇ ਹਾਂ ਕਿ ਜਿਸ ਜੀਆਂ ਮਾਰਨ ਦੀ ਜ਼ੋਰੀ ਜ਼ਬਰਦਸਤੀ ਨੂੰ ਓਹ ਐਵੇਂ ਆਵਾ ਗਉਣ ਹੀ ਕਰਕੇ ਜਾਣਦੇ ਹਨ ਓਹ ਨਿਰੀ ਜ਼ੋਰੀ ਹੀ ਨਹੀਂ, ਜਿਸ ਨੂੰ ਅਰਥ ਵਿਹੂਣ ਜਾਣਕੇ ਉਨ੍ਹਾਂ ਨੇ ਸਮਝ ਛਡਿਆ ਹੈ ਕਿ ਇਸ ਦੇ ਕੀਤੇ ਤੋਂ ਸਾਡਾ ਕੀ ਖੁੱਸ ਜਾਣਾ ਹੈ । ਪ੍ਰੰਤੂ ਨਾਲ ਲਗਦਾ ਹੀ ਇਕ ਹੋਰ ਗੁਰ ਪ੍ਰਮਾਣ ਦਸਦਾ ਹੈ ਕਿ—

"ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥"

ਜੇ ਅਜੇ ਵੀ ਇਸ ਜ਼ੋਰੀ ਕਰਨ ਦੀ ਕਰਤੂਤ ਨੂੰ ਜ਼ੁਲਮ ਦਾ ਫ਼ਤਵਾ ਮਿਲਣਾ ਸੁਣ ਕੇ ਵੀ ਕੋਈ ਫੂਲ ਫੂਲ ਬਹਿੰਦਾ ਹੋਵੇ ਤੇ ਕਹਿੰਦਾ ਹੋਵੇ ਕਿ 'ਹੋਇਗਾ ਕਉਨੁ ਹਵਾਲੁ' ਦਾ ਅਜੇ ਕਿਹੜਾ ਨਿਬੇੜਾ ਹੋ ਗਿਆ ਹੈ ਕਿ ਚੰਗਾ ਨਿਬੇੜਾ ਹੋਵੇਗਾ ਜਾਂ ਬੁਰਾ । ਪਰ ਅਜਿਹਾ ਖਿਗਸ ਫੂਲ ਬੈਠਣ ਵਾਲਾ ਪੁਰਸ਼ ਜ਼ਰਾ ਏਸ ਅਗਲੇ ਗੁਰ ਪ੍ਰਮਾਣ ਦਾ ਆਸ਼ਾ ਵੀ ਵਿਚਾਰ ਲਵੇ । ਗੁਰਵਾਕ—

"ਜੋਰ ਜੁਲਮ ਫੂਲਹਿ ਘਨੋ, ਕਾਚੀ ਦੇਹ ਬਿਕਾਰ ॥"

ਜ਼ੋਰ ਜ਼ੁਲਮ ਉਪਰ ਬਹੁ ਫੂਲ ਫੂਲ ਬੈਠਣ ਵਾਲਿਆਂ ਨੂੰ ਪਤਾ ਲੱਗਾ ਕਿ ਜ਼ੁਲਮੀ ਪੁਰਸ਼ ਦੀ ਕਾਚੀ ਦੇਹ ਵਿਕਾਰਾਂ ਵਿਚ ਬਿਨਸ ਕੇ ਬਿਅਰਥ ਹੀ ਜਾਂਦੀ ਹੈ ਅਤੇ ਮਨੁੱਖਾ ਜਨਮ ਨਿਰੇ ਕੁਲੇਖੇ ਲੱਗਦਾ ਹੈ । ਭਲਾ, ਅਜੇ ਵੀ ਕੋਈ ਕਸਰ ਹੈ ਤਾਂ ਹੋਰ ਦੇਖੋ । ਯਥਾ ਗੁਰਵਾਕ :-

"ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥
ਦਫਤਰੁ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥"

ਹੁਣ ਤਾਂ ਨਿਸ਼ਾ ਹੋ ਗਈ ! ਨਿਰਪਖ ਆਦਮੀ ਤਾਂ ਇਸ਼ਾਰੇ ਨਾਲ ਹੀ ਸਮਝ ਜਾਂਦੇ ਹਨ, ਪਰ ਹੱਠੀ ਲੋਕਾਂ ਨੇ ਤਾਂ ਅੜੀ ਜਾਣਾ ਹੈ। ਇਸੇ ਲਈ ਅਸੀਂ ਇਸ ਸੁਖੈਨ ਹੀ ਸਮਝ ਆ ਜਾਣ ਵਾਲੀ ਗੱਲ ਉੱਤੇ ਐਡਾ ਜ਼ੋਰ ਦਿਤਾ ਹੈ। ਸਾਨੂੰ ਅਜੇ ਵੀ ਡਰ ਹੈ ਕਿ ਕਿਤੇ ਸਾਡੇ ਜ਼ੋਰ ਦੇਣ ਨੂੰ ਭੀ ਅਨਾੜੀ ਪੁਰਸ਼ ਜ਼ੁਲਮ ਹੀ ਨਾ ਥਾਪ ਲੈਣ। ਅਸੀਂ ਆਪਣੀ ਪਹੁੰਚ ਅਨੁਸਾਰ ਤਾਂ ਜ਼ਰੂਰ ਓਨ੍ਹਾਂ ਦੀ ਸਰਬ ਪਾਸਿਓਂ ਤਸੱਲੀ ਕਰਨੀ ਠਹਿਰੀ।

## ੧੧

**ਜੀਆਂ ਨੂੰ ਜਾਨੋਂ ਮਾਰਨ ਦਾ ਦੂਸ਼ਨ ਕੇਵਲ ਜ਼ੋਰ ਕਰ ਮਾਰਨ ਕਰਕੇ ਲੱਗ ਸਕਦਾ ਹੈ, ਐਵੇਂ ਨਹੀਂ।**

ਹੁਣ ਇਹ ਤਸੱਲੀ ਕਰਨੀ ਬਾਕੀ ਰਹਿ ਗਈ ਕਿ ਜੀਵਾਂ ਨੂੰ ਲੱਤਾਂ ਹੇਠ ਲਿਤਾੜਨ ਵਾਲੇ, ਚਲਣ ਸਮੇਂ ਪੈਰਾਂ ਹੇਠ ਦਲ ਕੇ ਮਲ ਸਿਟਣ ਵਾਲੇ, ਪਾਣੀ ਪੀਣ ਸਮੇਂ ਜਲ ਦੇ ਬੇਅੰਤ ਜੀਵਾਂ ਨੂੰ ਹਲਕ ਅੰਦਰ ਨਿਗਲ ਜਾਣ ਵਾਲੇ ਤੇ ਸਾਹ ਲੈਣ ਲਗਿਆਂ ਹਵਾ ਅੰਦਰ ਰਮ ਰਹੇ ਜੀਅ ਜੰਤ ਨੂੰ ਅੰਦਰ ਲੰਘਾ ਜਾਣ ਵਾਲੇ ਪੁਰਸ਼ਾਂ ਦਾ ਕੀ ਹਾਲ ਹੋਵੇਗਾ। ਕੀ ਅਜਿਹੇ ਪੁਰਸ਼ਾਂ ਨੂੰ ਉਪਰ ਦਿੱਤੇ ਗੁਰ ਪ੍ਰਮਾਣਾਂ ਦਾ ਫ਼ਤਵਾ ਨਹੀਂ ਲਗੇਗਾ ? ਬੇਸ਼ਕ ਲਗੇਗਾ। ਨਿਰਸੰਦੇਹ ਏਹਨਾਂ ਦਾ ਭੀ ਉਹੋ ਹਾਲ ਹੋਵੇਗਾ। ਪਰ ਤਦ, ਜੇ ਇਹ ਸਿੱਧ ਹੋ ਜਾਏ ਕਿ ਇਹ ਭੀ ਜੀਆਂ ਨੂੰ ਜ਼ੋਰ ਕਰ ਮਾਰਦੇ ਹਨ, ਜਿਵੇਂ ਕਿ ਉਨ੍ਹਾਂ ਦੀ ਬਾਬਤ ਗੁਰ ਪ੍ਰਮਾਣ ਤੋਂ ਸਿੱਧ ਹੋਇਆ ਹੈ।

ਐਥੇ ਪਹਿਲਾਂ ਅਸੀਂ ਇਸ ਗੱਲ ਦੀ ਖੋਜ ਅਤੇ ਡੂੰਘੀ ਵਿਚਾਰ ਕਰਨੀ ਹੈ ਕਿ ਜੀਆਂ ਨੂੰ 'ਜੋਰੁ ਕਰਿ ਮਾਰਨਾ' ਦਾ ਕੀ ਅਰਥ ਭਾਵ ਹੈ। 'ਜੀਵਾਂ ਨੂੰ ਜ਼ਬਰਦਸਤੀ ਜਾਣ ਬੁਝ ਕੇ ਮਨ ਦੇ ਕਿਸੇ ਮਨੋਰਥ ਖ਼ਾਤਰ ਮਿਥ ਕੇ ਜਾਨੋਂ ਮਾਰ ਦੇਣਾ' ਅਸਲੀ ਭਾਵ ਅਰਥ 'ਜੀਆਂ ਨੂੰ ਜੋਰੁ ਕਰਿ ਮਾਰਨ' ਦਾ ਹੈ।

ਹੁਣ ਇਸ ਭਾਵ ਅਨੁਸਾਰ ਪਰਖ ਕੇ ਦੇਖਣਾ ਚਾਹੀਦਾ ਹੈ ਕਿ ਜੀਆਂ ਦਾ ਸਾਡੇ ਪੈਰਾਂ ਹੇਠ ਦਲੇ ਮਲੇ ਜਾਣਾ ਜੀਆਂ ਨੂੰ ਸਚਮੁੱਚ ਜ਼ੋਰ ਕਰ ਮਾਰਨਾ ਹੈ ਕਿ ਨਹੀਂ। ਜੇ ਤਾਂ ਮਨੋਰਥ ਸਾਡੇ ਚਲਣ ਫਿਰਨ ਦਾ ਇਹੋ ਹੈ ਕਿ ਜੀਵਾਂ ਨੂੰ ਜਾਣ ਬੁਝ ਕੇ ਪੈਰਾਂ ਹੇਠ ਦਰੜ ਕੇ ਮਾਰ ਸੁੱਟੀਏ, ਅਤੇ ਜੇ ਜਾਣ ਬੁਝ ਕੇ ਹਥੀਂ ਫੜ ਫੜ ਕੇ, ਬਦੋ-ਬਦੀ ਜੀਵਾਂ ਉੱਤੇ ਪੈਰ ਧਰ ਧਰ ਕੇ ਜੀਵਾਂ ਨੂੰ ਜਾਨੋਂ ਮੁਕਾਉਣਾ ਅਸੀਂ ਮਿਥਿਆ ਹੋਇਆ ਹੈ ਜਾਂ ਕਿਸੇ ਅਰਥ ਅੰਦਰ ਲਿਆਉਣ ਲਈ ਜੀਵਾਂ ਨੂੰ ਪੈਰਾਂ ਹੇਠ ਮਲ ਕੇ ਮਾਰ ਦਿੰਦੇ ਹਾਂ, ਜਾਂ ਮਨ ਦੇ ਨਿਰੇ ਪੁਰੇ ਪਰਚਾਉਣ ਲਈ ਹੀ ਜੀਵਾਂ ਨੂੰ ਦਲ ਮਲ ਕੇ ਅਸੀਂ ਸ਼ਿਕਾਰੀਆਂ ਵਾਲੀ ਖੇਡ ਦੇਖਦੇ ਹਾਂ ਤਾਂ ਬੇਸ਼ਕ ਜੀਆਂ ਨੂੰ ਜ਼ੋਰ ਕਰ ਹੀ ਅਸੀਂ ਮਾਰਦੇ ਹਾਂ ਅਤੇ ਪੱਕੇ ਜ਼ਾਲਮ ਹਾਂ। ਜ਼ੁਲਮੀ ਹੋਣ ਦੇ ਕਾਰਨ ਅਸੀਂ ਮਾਰ ਮੂੰਹੋਂ-ਮੂੰਹ ਖਾਵਾਂਗੇ ਅਤੇ ਦਰਗਾਹ ਅੰਦਰ ਜ਼ਰਦਰੂ ਹੋ ਕੇ ਜ਼ਰੂਰ ਯੋਗ ਡੰਡ ਸਹਾਰਾਂਗੇ। ਪਰ ਜੇ ਅਸੀਂ ਜਾਣ ਬੁਝ ਕੇ ਬਦੋ-ਬਦੀ-ਜੀਵਾਂ ਉੱਤੇ ਪੈਰ ਧਰ ਧਰ ਕੇ ਜਾਨੋਂ ਮੁਕਾਉਣ ਨਹੀਂ ਮਿਥਿਆ ਹੋਇਆ ਅਤੇ ਜੇ ਕਿਸੇ ਅਰਥ ਅੰਦਰ ਲਿਆਉਣ ਲਈ ਜਾਂ ਨਿਰੀ ਮਨ ਦੀ ਖ਼ੁਸ਼ੀ ਪੂਰੀ ਕਰਨ ਲਈ ਜੀਵਾਂ ਨੂੰ ਪੈਰਾਂ ਹੇਠ ਮਲ ਦਲ ਕੇ ਨਹੀਂ ਮਾਰਦੇ ਤਾਂ ਨਾ ਹੀ ਅਸੀਂ ਜੀਆਂ ਨੂੰ ਜ਼ੋਰ ਕਰ ਮਾਰਦੇ ਹਾਂ ਅਤੇ ਨਾ ਹੀ ਸਾਡੇ ਉੱਤੇ ਜ਼ੁਲਮੀ ਹੋਣ ਦਾ ਫ਼ਤਵਾ ਲਗ ਸਕਦਾ ਹੈ। ਅਸੀਂ ਦਰਗਹ ਅੰਦਰ ਭੀ ਸੁਰਖ਼ਰੂ ਹੀ ਹਾਂ।

ਸਾਡੇ ਤੁਰਨ ਫਿਰਨ ਦਾ ਮੰਤਵ ਇਹ ਕਦਾਚਿਤ ਨਹੀਂ ਹੁੰਦਾ ਕਿ ਕੀੜੇ ਮਕੌੜੇ ਆਦਿਕ ਜੀਵਾਂ ਨੂੰ ਪੈਰਾਂ ਹੇਠ ਮਸਲ ਸੁਟੀਏ, ਤੇ ਨਾ ਹੀ ਕਦੇ ਜਾਣ ਬੁਝ ਕੇ ਇਹ ਮਿਥਿਆ ਹੁੰਦਾ ਹੈ ਕਿ ਜੀਵਾਂ ਉੱਤੇ ਬਦੋ-ਬਦੀ ਪੈਰ ਧਰ ਕੇ ਵਿਚਾਰੇ ਜੰਤਾਂ ਨੂੰ ਜਾਨੋਂ ਮੁਕਾਈਏ। ਸਾਡੇ ਮਨ ਦੀ ਮਨਸ਼ਾ ਇਹ ਹਰਗਿਜ਼ ਨਹੀਂ ਹੁੰਦੀ ਕਿ ਕੇਵਲ ਮਨ ਦਾ ਪਰਚਾਵਾ ਸਮਝ ਕੇ ਵਿਚਾਰੇ ਜੀਵਾਂ ਨੂੰ ਪੈਰਾਂ ਹੇਠ ਮਲਿਆ ਦਲਿਆ ਜਾਵੇ। ਤਾਂ ਤੇ ਇਸ ਸੂਰਤ ਵਿਚ ਜੀਆਂ ਨੂੰ 'ਜੋਰੁ ਕਰਿ ਮਾਰਨ' ਦਾ ਦੂਸ਼ਨ ਕਦਾਚਿਤ ਭੀ ਸਾਡੇ ਉੱਤੇ ਆਇਦ ਨਹੀਂ ਹੋ ਸਕਦਾ।

ਸੁਤੇ ਸਿਧ ਚਲਣ ਫਿਰਨ ਅੰਦਰ ਕੀੜੇ ਮਕੌੜੇ ਜੇ ਆਪੇ ਅਚਿੰਤ ਹੀ ਪੈਰਾਂ ਹੇਠ ਆ ਕੇ ਮਰ ਜਾਣ ਤਦ ਇਹ ਕਦੀ ਨਹੀਂ ਕਿਹਾ ਜਾ ਸਕਦਾ



 

ਕਿ ਕੀੜੇ ਮਕੌੜੇ ਜ਼ੋਰ ਕਰ ਮਾਰੇ ਹਨ। ਜੇ ਪਾਣੀ ਪੀਂਦਿਆਂ ਅਦ੍ਰਿਸ਼ਟ ਜਲ ਜੰਤੂਆਂ ਸਾਡੀਆਂ ਜਲ ਦੀਆਂ ਘੁੱਟਾਂ ਨਾਲ ਸੁਭਾਵਕ ਹੀ ਅੰਦਰ ਨਿਗਲੇ ਗਏ ਤਾਂ ਕੀ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਜਲ ਜੰਤੂਆਂ ਨੂੰ ਜ਼ੋਰ ਕਰ ਨਿਘਾਰਿਆ ਗਿਆ ਹੈ ? ਕਦਾਚਿਤ ਨਹੀਂ। ਜੇ ਸਾਡੇ ਸਾਹ ਲੈਂਦਿਆਂ ਹਵਾ ਸਮਾਨ ਹਵਾਈ ਕਿਰਮ ਅਵੱਸ਼ ਹੀ ਸਾਡੇ ਸਾਹ ਨਾਲ ਸੰਘਾਰੇ ਗਏ ਤਾਂ ਕੀ ਇਨ੍ਹਾਂ ਹਵਾਈ ਕਿਰਮਾਂ ਨੂੰ ਜ਼ੋਰ ਕਰ ਸੰਘਾਰਿਆ ਜਾਣਿਆ ਜਾਏਗਾ ? ਕਦੇ ਨਹੀਂ ।

ਕੀੜੇ ਮਕੌੜੇ ਪੈਰਾਂ ਹੇਠ ਆ ਕੇ ਅਵੱਸ਼ੋਂ ਹੀ ਮਰਦੇ ਰਹਿਣਗੇ, ਜਦ ਤਾਈਂ ਸਾਡਾ ਸੰਸਾਰ ਅੰਦਰ ਚਲਣਾ ਫਿਰਨਾ ਕੁਦਰਤੋਂ ਬਣਿਆ ਹੋਇਆ ਹੈ। ਜਲ ਜੰਤੂ ਸਾਡੇ ਖਾਣ ਪੀਣ ਅੰਦਰ ਅਵੱਸ਼ੋਂ ਸੰਘਾਰੇ ਜਾਣਗੇ, ਜਦ ਤਾਈਂ ਸਾਡੀ ਉਦਰ ਪੂਰਨਾ ਸੰਸਾਰ ਜੀਵਨ ਯਾਤਰਾ ਅੰਦਰ ਅਮਰੋਂ ਹੀ ਬਣੀ ਹੋਈ ਹੈ। ਹਵਾਈ ਕਿਰਮ ਸਾਡੇ ਸਵਾਸ ਲੈਣ ਅਤੇ ਬੋਲਣ ਚਾਲਣ ਅੰਦਰ ਅਵੱਸ਼ੋਂ ਹੀ ਸੰਘਾਰੇ ਜਾਂਦੇ ਰਹਿਣਗੇ, ਜਦ ਤਾਈਂ ਸਾਡੀ ਦੇਹ ਅਤੇ ਪ੍ਰਾਣਾਂ ਦਾ ਸੰਜੋਗ ਸੰਸਾਰ-ਯਾਤਰਾ ਅੰਦਰ ਕੁਦਰਤੋਂ ਕਾਇਮ ਹੈ। ਸਾਡਾ ਸੰਸਾਰ ਅੰਦਰ ਚਲਣਾ ਫਿਰਨਾ ਬੰਦ ਨਹੀਂ ਹੋ ਸਕਦਾ, ਜਦ ਕੁਦਰਤ ਨੇ ਪੈਰ ਚਲਣ ਫਿਰਨ ਲਈ ਹੀ ਸਾਜੇ ਹਨ; ਜਿਵੇਂ ਕਿ ਗੁਰ ਵਾਕ ਹੈ—

"ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥"

ਅਤੇ ਸਾਡਾ ਖਾਣ ਪਾਣ ਭੀ ਰੁਕ ਨਹੀਂ ਸਕਦਾ, ਜਦ ਗੁਰ ਵਾਕ ਇਉਂ ਦਸਦੇ ਹਨ—

"ਕੁਦਰਤਿ ਖਾਣਾ ਪੀਣਾ ਪੈਨਣ ਕੁਦਰਤਿ ਸਰਬ ਪਿਆਰੁ ॥"

ਅਤੇ ਬੋਲਣੋ ਚਲਣੋ ਭੀ ਸਾਡੇ ਮੂੰਹ ਮੁੰਦੇ ਨਹੀਂ ਰਹਿ ਸਕਦੇ, ਜਦ ਗੁਰੂ ਜੀ ਹੁਕਮ ਕਰਦੇ ਹਨ—

"ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥"

ਅਤੇ ਨਾ ਹੀ ਅਸੀਂ ਸੁਆਸ ਲੈਣੋ ਬੰਦ ਹੋ ਸਕਦੇ ਹਾਂ, ਜਦ ਕੁਦਰਤੋਂ ਅਸੀਂ ਸੁਆਸ ਲਏ ਬਿਨਾਂ ਜੀਉਂਦੇ ਨਹੀਂ ਰਹਿ ਸਕਦੇ। ਸੋ ਜੇ ਕੁਦਰਤ ਦੇ ਨਿਯਮ ਨਿਭਾਉਂਦਿਆਂ ਭੀ ਅਸਾਂ ਨੂੰ ਅਣਹੋਏ ਦੂਸ਼ਨ ਆ ਚਿਮੜਨ ਤਾਂ



 

ਕੋਈ ਵਾਹ ਨਹੀਂ। ਇਸ ਅਣਹੋਈ ਚਿਮੇੜ ਨੂੰ ਹੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਰਮਾਂ ਦਾ ਸੂਤਕ ਉਚਾਰਨ ਕਰਦੇ ਹਨ, ਜਿਹਾ ਕਿ ਸੂਤਕ ਵਾਲੇ ਗੁਰ ਸ਼ਬਦ ਦੇ ਆਸ਼ੇ ਤੋਂ ਸਪੱਸ਼ਟ ਹੈ, ਜਿਸ ਦਾ ਵਿਸਥਾਰ ਸਹਿਤ ਨਿਰਣਾ ਅਸੀਂ ਕ੍ਰਮ ਅਨੁਸਾਰ ਅਗੇ ਜਾ ਕੇ ਕਰਾਂਗੇ।

ਕਰਤੇ ਪੁਰਖ ਕਾਦਰ ਕਰਤਾਰ ਦੀ ਕੁਦਰਤ ਅੰਦਰ ਜੋ ਵਸਤਾਂ ਸਾਡੇ ਜੀਵਣੇ ਦਾ ਮੁਲ ਉਪਾਈਆਂ ਗਈਆਂ ਹਨ, ਉਨ੍ਹਾਂ ਨੂੰ ਅਵੱਸ਼ ਵਰਤਣ ਕਰਕੇ ਕੋਈ ਦੂਸ਼ਨ ਨਹੀਂ ਲਗਦਾ। ਇਸਨੂੰ ਦੂਸ਼ਣ ਦਸਣਾ ਹੀ ਭਰਮ ਦਾ ਸੂਤਕ ਹੈ। ਪੰਚ ਭੂਤਕ ਦੇਹ ਲਈ ਪੰਜ ਤੱਤਾਂ ਦੀ ਜੀਵਨ-ਸੱਤਾ ਹੀ ਆਸਰਾ ਹੈ। ਇਸ ਜੀਵਨ-ਸੱਤਾ ਬਿਨਾਂ ਸਰੀਰ ਰਹਿ ਨਹੀਂ ਸਕਦਾ। ਇਹ ਜੀਵਨ-ਸੱਤਾ ਕੁਦਰਤੀ ਨਿਯਮ ਅਨੁਸਾਰ ਸਦਾ ਹੀ ਸਰੀਰ ਨੂੰ ਪ੍ਰਾਪਤ ਰਹਿੰਦੀ ਹੈ। ਇਸ ਜੀਵ-ਸੱਤਾ ਨੂੰ ਜੀਵ ਨਾਲ ਰਲਾਉਣਾ ਬੜੀ ਭੁੱਲ ਹੈ। ਇਸ ਵਿਸ਼ੇ ਉਪਰ ਅਸੀਂ ਅਲਗ ਗੁਰਮਤਿ ਫ਼ਿਲਾਸਫ਼ੀ* ਨਾਮੇ ਪੁਸਤਕ ਅੰਦਰ ਵਿਸਥਾਰ ਸਹਿਤ, ਗੁਰੂ ਚਾਹੇ ਤਾਂ ਵਿਚਾਰ ਕਰਾਂਗੇ। ਐਥੇ ਇੰਨਾ ਦਸ ਦੇਣਾ ਹੀ ਬਥੇਰਾ ਹੈ ਕਿ ਹਰੇਕ ਜੀਵ ਅੰਦਰ ਜੀਵ-ਸੱਤਾ ਹੁੰਦੀ ਹੈ, ਪ੍ਰੰਤੂ ਜੀਵ-ਸੱਤਾ ਆਪਣੇ ਨਿੱਜ ਸ੍ਵੈਰੂਪ ਅੰਦਰ ਜੀਵ ਨਹੀਂ। ਏਸੇ ਜੀਵ-ਸੱਤਾ ਦਾ ਆਸ਼ਾ ਹੀ ਇਸ ਗੁਰਵਾਕ ਅੰਦਰ ਹੈ—

"ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥"

ਏਸੇ ਜੀਵ-ਸੱਤਾ ਦੇ ਪੰਜਾਂ ਤੱਤਾਂ ਅੰਦਰ ਤਤਪਰ ਹੋਣ ਕਰਕੇ ਹੀ ਜਲਵਾਯੂ ਆਦਿਕ ਨੂੰ ਸਾਡੇ ਜੀਵਣੇ ਦੀਆਂ ਮੂਲ ਵਸਤੂਆਂ ਕਿਹਾ ਗਿਆ ਹੈ। ਬਸ ਸਿੱਧ ਹੋਇਆ ਕਿ ਇਨ੍ਹਾਂ ਜੀਵਣੇ ਦੀਆਂ ਮੂਲ ਵਸਤਾਂ ਦੇ ਕੁਦਰਤੀ ਨਿਯਮ ਅਨੁਸਾਰ ਵਰਤਣ ਅੰਦਰ ਸਾਡੇ ਉੱਤੇ ਜੀਵਾਂ ਨੂੰ ਮਾਰਨ ਸੰਘਾਰਨ ਜਾਂ ਭਖਸ਼ਣ ਕਰਨ ਦਾ ਅਣਹੋਇਆ ਦੂਸ਼ਣ ਕਦਾਚਿਤ ਨਹੀਂ ਅਰੋਪਿਆ ਜਾ ਸਕਦਾ।

ਹਾਂ, ਜੋ ਜਲ ਵਿਖੇ ਉਪਾਇ ਜੰਤਾਂ ਨੂੰ ਭਖਸ਼ਣ ਹਿਤ ਜਲ ਵਿਚੋਂ ਨਿਕਾਸ ਕੇ ਬਿਨਾਸ ਕਰਦੇ ਹਨ ਅਤੇ ਜੋ ਕੀੜੇ ਮਕੌੜੇ ਆਦਿਕਾਂ ਨੂੰ ਫੜ ਫੜ ਕੇ ਖਾ ਜਾਂਦੇ ਹਨ, ਉਹ ਮਹਾਂ ਹਤਿਆਰੇ ਹਨ ਅਤੇ ਮਲ ਭੱਖੀ ਹਨ। ਇਨ੍ਹਾਂ

---

* *ਇਹ ਪੁਸਤਕ ਵੀ ਛਪ ਚੁੱਕੀ ਹੈ।*

ਵਿਚੋਂ ਬਹੁਤ ਸਾਰੇ ਮਲੇਛ ਮਾਣਸ ਮਲੀਨ ਵਿਸ਼ਟਾ ਦੇ ਕਿਰਮ ਖਾਣੋਂ ਭੀ ਨਹੀਂ ਸੰਗਦੇ। ਅਜਿਹੇ ਭ੍ਰਿਸ਼ਟ ਅਤੇ ਮਲੀਨ ਕਿਰਿਆ ਵਾਲੇ ਮਾਣੂਆਂ ਪ੍ਰਤੀ ਹੀ ਸ੍ਰਿਸ਼ਟੀ ਦੇ ਨਾਨਾ ਪ੍ਰਕਾਰ ਦੀ ਬਿਰਤ ਵਾਲੇ ਮਾਣਸਾਂ ਦੀ ਗਿਣਤੀ ਕਰਨ ਲਗਿਆਂ ਇਹ ਗੁਰਵਾਕ ਉਚਾਰਿਆ ਗਿਆ ਹੈ—

"ਅਸੰਖ ਮਲੇਛ ਮਲੁ ਭਖਿ ਖਾਹਿ ॥"

ਸੋ ਗੁਰਮਤਿ ਅੰਦਰ ਤਾਂ ਕਿਸੇ ਪ੍ਰਕਾਰ ਦੇ ਜੀਵ ਨੂੰ ਕਿਸੇ ਤਰ੍ਹਾਂ ਵੀ ਮਾਰ ਕੇ ਖਾਣਾ ਜਾਇਜ਼ ਨਹੀਂ। ਜੀਵਾਂ ਦੇ ਜ਼ੋਰ ਕਰਿ ਮਾਰਨ ਸੰਘਾਰਨ ਨੂੰ ਨਿੰਦਤ ਦਸਣਾ ਤਾਂ ਇਕ ਪਾਸੇ ਰਿਹਾ, ਗੁਰੂ ਸਾਹਿਬ ਤਾਂ ਜੀਵਾਂ ਨੂੰ ਦੁੱਖ ਦੇਣੋਂ ਭੀ ਸਿੱਖਾਂ ਨੂੰ ਰੋਕਦੇ ਹਨ। ਜਿਹਾ ਕਿ ਗੁਰਵਾਕ ਹੈ—

"ਦੂਖ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥"

## ੧੨

**ਜੀਅ-ਰਖਿਆ ਅਤੇ ਜੀਅ-ਦਇਆ।**

ਜਦ ਉਪਰਲੇ ਗੁਰ-ਪ੍ਰਮਾਣ ਅਨੁਸਾਰ ਜੀਵ ਮਾਤਰ ਨੂੰ ਦੁੱਖ ਸਾਰਖਾ ਦੇਣਾ ਭੀ ਗੁਰਮਤਿ ਅੰਦਰ ਵਿਵਰਜਤ ਹੈ, ਤਦ ਜੀਵ ਨੂੰ ਜਾਨੋ ਮਾਰ ਦੇਣਾ ਤਾਂ ਗੁਰਮਤਿ ਅਨੁਸਾਰ ਅਤਿ ਹੀ ਨਿੰਦਤ ਕਿਰਿਆ ਸਿੱਧ ਹੋਈ। ਇਸ ਤੋਂ ਗੁਰਮਤਿ ਅੰਦਰ ਕੇਵਲ ਜੀਅ-ਰਖਿਆ ਹੀ ਨਹੀਂ ਸਾਬਤ ਹੁੰਦੀ, ਸਗੋਂ ਜੀਅ-ਦਇਆ ਦਾ ਪਰਮ ਪਵਿਤਰ ਅਸੂਲ ਸਿੱਧ ਹੁੰਦਾ ਹੈ, ਕਿਉਂਕਿ ਜਗਜੀਵਨ, ਸਿਰਜਨਹਾਰ, ਕਰਤਾਰ ਦੀ ਜੋਤ ਸਾਰੇ ਜੀਆਂ ਅੰਦਰ ਹੀ ਗੁਰਮਤਿ ਅਨੁਸਾਰ ਮੰਨੀ ਗਈ ਹੈ। ਯਥਾ ਗੁਰਵਾਕ—

"ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ ॥"

ਤਥਾ : ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥"

ਤਥਾਪ: "ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ
ਹਰਿ ਏਕੋ ਪੁਰਖੁ ਸਮਾਣਾ ॥"

ਪੁਨਾ : "ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ



 

ਅਕਲ ਕਲਾ ਭਰਪੂਰਿ ਰਹਿਆ ॥"

ਤਥਾ : "ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥"

ਤਥਾ : "ਚੀਟੀ ਤੇ ਕੁੰਚਰ ਅਸਥੂਲਾ ॥
ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ ॥"

ਇਤਿਆਦਿਕ ਅਨੇਕ ਗੁਰ ਪ੍ਰਮਾਣ ਹਨ, ਜਿਨ੍ਹਾਂ ਦੁਆਰਾ ਸਾਫ਼ ਸਿੱਧ ਹੁੰਦਾ ਹੈ ਕਿ ਅਕਾਲ-ਪੁਰਖ ਦੀ ਜੋਤਿ ਸਰਬ ਜੀਵ ਜੰਤੂ ਅੰਦਰ ਬਿਰਾਜ ਰਹੀ ਹੈ। ਜਿਨ੍ਹਾਂ ਨੂੰ ਅਜਿਹੀ ਸ਼ਰਧਾ ਭਾਵਨੀ ਨਹੀਂ, ਉਨ੍ਹਾਂ ਦੇ ਹਿਰਦੇ ਵਿਖੇ ਸਰਬ ਘਟਾਂ ਮਹਿ ਰਮ ਰਹੇ ਪਤੀ ਪਰਮੇਸ਼ਰ ਦਾ ਭਾਉ ਨਹੀਂ ਹੁੰਦਾ ਅਤੇ ਨਾ ਹੀ ਪ੍ਰੇਮ ਭਾਵ ਇਸ ਵਿਹੂਣ ਹੋ ਸਕਦਾ ਹੈ। ਉਨ੍ਹਾਂ ਪੁਰਖਾਂ ਨੂੰ ਜੀਅ-ਦਇਆ ਵਾਲਾ ਫੁਰਨਾ ਸੁਪਨੰਤਰ ਭੀ ਨਹੀਂ ਫੁਰ ਸਕਦਾ। ਯਥਾ ਗੁਰਵਾਕ—

"ਕਾਇਆ ਰਤਿ ਬਹੁ ਰੂਪ ਰਚਾਹੀ ॥
ਤਿਨ ਕਉ ਦਇਆ ਸੁਪਨੈ ਭੀ ਨਾਹੀ ॥"

ਇਹੋ ਆਸ਼ਾ ਅਸੂਲ ਆਨ-ਮਤਾਂ ਦੀਆਂ ਆਸਮਾਨੀ ਕਥਨੀਯ ਪੁਸਤਕਾਂ ਅੰਦਰ ਭੀ ਪਾਇਆ ਜਾਂਦਾ ਹੈ ਅਤੇ ਏਸੇ ਅਸੂਲ ਦੇ ਉਲਟ ਉਕਤ ਮਤਾਂ ਦੇ ਮਨਮਤੀ ਪੁਰਸ਼ਾਂ ਦੇ ਭੈੜੇ ਆਚਾਰਾਂ ਦੀ ਤਾੜਨਾ ਨਮਿਤ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਗੁਰਬਾਣੀ ਅੰਦਰ ਇਹ ਗੁਰ ਵਾਕ ਵਿਦਮਾਨ ਹੈ। ਯਥਾ—

"ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥"

ਇਸ ਵਿਚ ਹਿੰਦੂ ਅਤੇ ਮੁਸਲਮਾਨ ਮਾਸ ਅਹਾਰੀ ਮੁਰਗੀ ਮਾਰਾਂ ਨੂੰ ਸਾਂਝੀ ਹੀ ਤਾੜਨਾ ਕੀਤੀ ਹੈ ਤੇ ਉਨ੍ਹਾਂ ਦੇ ਆਪੋ ਆਪਣੇ ਮਤਾਂ ਦੇ ਅਸੂਲਾਂ ਅਨੁਸਾਰ ਹੀ ਕਸਵੀਆਂ ਚਪੇੜਾਂ ਲਾ ਕੇ ਉਨ੍ਹਾਂ ਦੀਆਂ ਅੱਖਾਂ ਉਘੇੜੀਆਂ ਹਨ। ਅਰਥਾਤ ਜਦ ਵੇਦ ਅਤੇ ਕੁਰਾਨ ਦੋਹਾਂ ਦਾ ਇਹ ਅਸੂਲ ਹੈ ਕਿ 'ਸਭ ਮਹਿ ਏਕੁ ਖੁਦਾਇ' ਹੈ, ਤੇ ਇਨ੍ਹਾਂ ਮਤਾਂ ਵਾਲੇ ਪੁਰਸ਼ ਆਪੋ ਆਪਣੀ ਥਾਈਂ ਇਹ ਗੱਲ ਮੰਨਦੇ ਭੀ ਹਨ ਕਿ ਉਨ੍ਹਾਂ ਦੀਆਂ ਧਰਮ ਪੁਸਤਕਾਂ ਅੰਦਰ

 

ਜ਼ਰੂਰ ਇਕ ਇਹ ਅਸੂਲ ਭੀ ਦਰਜ ਹੈ। ਫੇਰ ਇਹੋ ਇਕਰ ਆਖਣ ਵਾਲੇ ਪੁਰਸ਼ ਏਸ ਅਸੂਲ ਨੂੰ ਤੋੜ ਕੇ ਜਾਨਵਰਾਂ ਦੇ ਗਾਟੇ ਮਰੋੜਨ, ਤਦ ਇਹ ਨਹੀਂ ਕਿਹਾ ਜਾ ਸਕਦਾ ਕਿ ਬੇਦ ਕਤੇਬ ਨਾਮੇ ਮੱਤ ਏਸ ਅਸੂਲ ਦੀ ਕਾਇਮੀ ਵਿਚ ਝੂਠੇ ਹਨ; ਪ੍ਰੰਤੂ ਇਹੋ ਕਹਿਣਾ ਪਵੇਗਾ ਕਿ ਓਹ ਪੁਰਸ਼ ਝੂਠੇ ਹਨ, ਜੋ 'ਸਭ ਮਹਿ ਏਕੁ ਖੁਦਾਇ' ਵਾਲੇ ਅਸੂਲ ਨੂੰ ਨਹੀਂ ਵਿਚਾਰਦੇ ।

ਹੁਣ ਜਿਸ ਤਰ੍ਹਾਂ ਆਨ-ਮਤੀ ਮਾਸ ਅਹਾਰੀਆ, ਤੇ ਮੁਰਗੀ ਮਾਰਾਂ ਨੂੰ ਉਨ੍ਹਾਂ ਦੇ ਆਪੋ ਆਪਣੇ ਮਤ ਦੇ 'ਸਭ ਮਹਿ ਏਕੁ ਖੁਦਾਇ' ਦੇ ਸਾਂਝੇ ਆਸ਼ੇ ਵਾਲੇ ਅਸੂਲ ਅਨੁਸਾਰ ਉਪਰ ਦਿੱਤੇ ਗੁਰ ਪ੍ਰਮਾਣਾਂ ਨੇ ਝੂਠੇ ਸਾਬਤ ਕਰ ਦਿੱਤਾ, ਏਸੇ ਤਰ੍ਹਾਂ ਸਾਡੇ ਮਤ ਦੇ ਮਾਸ ਅਹਾਰੀ ਜੀਵ ਘਾਤਕਾਂ ਨੂੰ 'ਸਭ ਮਹਿ ਏਕ ਖੁਦਾਇ' ਅਤੇ 'ਸਭ ਮਹਿ ਸਚਾ ਏਕੋ ਸੋਈ' ਗੁਰ ਵਾਕ ਦੇ ਆਸ਼ੇ-ਮਈ ਅਨੇਕ ਗੁਰ ਪ੍ਰਮਾਣਾਂ ਅੰਦਰ ਦ੍ਰਿੜਾਇ ਗੁਰ-ਮੰਤਰ ਦੇ ਅਸੂਲ ਨੇ ਸਾਫ਼ ਝੂਠੇ ਸਿੱਧ ਕਰ ਦਿੱਤਾ ਹੈ ਅਜੇਹੇ ਆਨ ਮਤੀ ਮੁਰਗੀ ਮਾਰਾਂ ਨੂੰ ਤਾਂ ਬੇਦ ਕਤੇਬ ਅੰਦਰ ਅਸੁਮੇਧ, ਗੋਮੇਧ ਅਤੇ ਕੁਰਬਾਨੀ ਆਦਿ ਅਸੂਲਾਂ ਨੂੰ ਦਰਜ ਹੋਇ ਵੇਖ ਕੇ ਕੋਈ ਨੀਯਤ ਫਿੱਟੀ ਦਾ ਬਹਾਨਾ ਭੀ ਬਣਾਉਣ ਲਈ ਮਿਲ ਸਕਦਾ ਹੈ, ਪਰ ਸਾਡੀ ਨਿਰੋਲ ਗੁਰਮਤਿ ਨਿਖਾਲਸ ਅਸੂਲ ਅੰਦਰ ਸਾਡੇ ਮਤ ਦੇ ਜੀਵ ਘਾਤਕਾਂ ਨੂੰ ਰੰਚਕ ਰਖਨਾ (ਵੇਂਝ) ਭੀ ਨੀਯਤ ਫਿੱਟੀ ਦਾ ਬਹਾਨਾ ਬਣਾਉਣ ਨੂੰ ਨਹੀਂ ਲਭ ਸਕਦਾ। ਗੁਰਮਤਿ ਦੇ 'ਸਗਲ ਘਟਾ ਮਹਿ ਤਾਗ' ਵਾਲੇ ਗੁਰਬਾਣੀ ਅੰਦਰ ਰਮ ਰਹੇ ਅਦੁੱਤੀ ਆਸ਼ੇ ਨੇ ਜੀਵ-ਰਖਿਆ ਅਤੇ ਜੀਅ-ਦਇਆ ਦੇ ਅਸੂਲਾਂ ਦੀ ਕਾਇਮੀ ਦਾ ਉਹ ਬਾਨ੍ਹਣੂ ਬੰਨ੍ਹਿਆ ਹੈ ਕਿ ਗੁਰਮੁਖਾ ਨੂੰ ਇਨ੍ਹਾਂ ਉੱਤੇ ਚਲੇ ਬਿਨਾਂ ਪੰਥ ਪ੍ਰਗਟਾ ਹੀ ਨਹੀਂ । ਜੀਅ-ਦਇਆ ਦੇ ਦ੍ਰਿੜਾਉਣ ਹਿਤ ਸਪੱਸ਼ਟ ਗੁਰ ਪ੍ਰਮਾਣ ਭੀ ਅਨੇਕ ਥਾਈਂ ਗੁਰਬਾਣੀ ਅੰਦਰ ਮਿਲਦੇ ਹਨ । ਯਥਾ—

"ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥"

ਤਥਾ : "ਮਨਿ ਸੰਤੋਖੁ ਸਰਬ ਜੀਅ ਦਇਆ ॥"
"ਇਨ ਬਿਧਿ ਬਰਤੁ ਸੰਪੂਰਨ ਭਇਆ ॥"

ਤਥਾਪ : "ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥"

 

ਪੁਨਾ : "ਹਿੰਸਾ ਤਉ ਮਨ ਤੇ ਨਹੀਂ ਛੂਟੀ ਜੀਅ ਦਇਆ ਨਹੀਂ ਪਾਲੀ ॥"
ਤਥਾ : "ਰਾਖਿ ਲੇਹਿ ਪ੍ਰਭ ਕਰਣਹਾਰ ਜੀਅ ਜੰਤ ਕਰਿ ਦਇਆ ॥"
ਪੁਨਾ : "ਖਸਮੁ ਪਛਾਨਿ ਤਰਸ ਕਰ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥"

ਅਜਿਹੇ ਹੋਰ ਭੀ ਅਨੇਕ ਗੁਰ ਪ੍ਰਮਾਣ ਹਨ, ਜੋ ਜੀਅ-ਦਇਆ ਦਾ ਪਵਿੱਤਰ ਅਸੂਲ ਦ੍ਰਿੜਾਉਂਦੇ ਹਨ ।

## ੧੩

**ਜੀਅ-ਦਇਆ ਬਿਨਾਂ ਧਰਮ, ਭਉ, ਭਾਉ, ਭਗਤੀ ਅਤੇ ਪ੍ਰੇਮ ਦਾ ਪ੍ਰਾਪਤ ਹੋਣਾ ਅਸੰਭਵ ਹੈ ।**

ਉਪਰ ਦਿਤੇ ਗੁਰ ਪ੍ਰਮਾਣਾਂ ਵਿਚੋਂ ਸਭ ਤੋਂ ਪਿਛਲੇ ਗੁਰਵਾਕ ਦੇ ਆਸ਼ੇ ਤੋਂ ਤਾਂ ਐਥੋਂ ਤਾਈਂ ਪ੍ਰਤੀਤ ਹੁੰਦਾ ਹੈ ਕਿ ਜੋ ਪੁਰਸ਼ ਜੀਵਾਂ ਉੱਤੇ ਤਰਸ ਨਹੀਂ ਕਰਦੇ ਉਹ ਧਰਮ ਨੂੰ ਜਾਣਦੇ ਹੀ ਨਹੀਂ ਕਿ ਕੀ ਵਸਤੂ ਹੈ । ਧਰਮ ਨੂੰ ਕੇਵਲ ਉਹੋ ਪੁਰਸ਼ ਜਾਣ ਪਛਾਣ ਸਕਦੇ ਹਨ ਜਿਨ੍ਹਾਂ ਦੇ ਹਿਰਦੇ ਵਿਖੇ ਜੀਅ-ਦਇਆ ਪਰਾਏ ਜੀਵਾਂ ਦੇ ਦੁੱਖ ਦੇਖ ਦੇਖ ਕੇ ਨਾ ਝਲਣ ਵਾਲਾ ਤਰਸ ਤ੍ਰਾਸ ਅਤੇ ਈਸ਼ਵਰੀ ਅੰਸ਼ ਵਾਲਾ ਭੈ ਕੁਟ ਕੁਟ ਭਰਿਆ ਪਿਆ ਹੋਵੇ। ਗੁਰਮਤਿ ਵਿਖੇ ਅਕਾਲ-ਪੁਰਖ ਦੇ ਨਾਮ ਜਪਣ ਨੂੰ ਸਰਬ ਧਰਮਾਂ ਤੋਂ ਵਧ ਕੇ ਧਰਮ ਮੰਨਿਆ ਗਿਆ ਹੈ । ਯਥਾ ਗੁਰਵਾਕ—

"ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥"

ਸੋ ਇਸ ਨਾਮ ਜਪਣ ਰੂਪੀ ਗੁਰਮਤਿ ਦੇ ਸਰਬ ਸ੍ਰੇਸ਼ਟ, ਸਰਬੋਤਮ ਅਤੇ ਸੱਚੇ ਧਰਮ ਉੱਤੇ ਅਸੀਂ ਕਦਾਚਿਤ ਦ੍ਰਿੜ ਅਤੇ ਤਤਪਰ ਨਹੀਂ ਰਹਿ ਸਕਦੇ। ਤਤਪਰ ਕੀ, ਇਸ ਧਰਮ ਉੱਤੇ ਚਲਣ ਲਈ ਉਕਤ ਧਰਮ ਦੀ ਪਛਾਣ ਅਤੇ ਸੂਝ ਬੂਝ ਭੀ ਅਸਾਂ ਨੂੰ ਨਹੀਂ ਆ ਸਕਦੀ ਜਦ ਤਾਈਂ ਸਾਡੇ ਚਿਤ ਵਿਚ ਭੈ ਦੀ ਅੰਸ ਨਹੀਂ ਅਤੇ ਦਇਆ ਦਾ ਬੀਜ ਮਾਤਰ ਨਹੀਂ। ਦਇਆ ਤੋਂ ਬਿਨਾਂ ਧਰਮ ਰੂਪੀ ਧੌਲ ਦਾ ਆਸਰਾ ਹੀ ਕੋਈ ਨਹੀਂ, ਜਿਵੇਂ ਗੁਰ ਪ੍ਰਮਾਣ ਹੈ—

"ਧੌਲੁ ਧਰਮੁ ਦਇਆ ਕਾ ਪੂਤੁ ॥"

ਗੱਲ ਕੀ, ਭੈ ਤੋਂ ਉਪੰਨੀ ਦਇਆ, ਜਾਂ ਦਇਆ ਤੋਂ ਉਪਜੇ ਭੈ ਬਿਨਾਂ ਧਰਮ ਅਸਾਂ ਨੂੰ ਪੋਹ ਹੀ ਨਹੀਂ ਸਕਦਾ, ਨਾ ਹੀ ਸਾਡਾ ਮਨ ਨਿਰਮਲ ਹੋ ਸਕਦਾ ਹੈ। ਭੈ ਤੋਂ ਬਿਨਾਂ ਜਿਤਨੇ ਭੀ ਸਾਡੇ ਕਰਮ ਧਰਮ ਹਨ, ਸਭ ਕੱਚੇ ਕੂੜਿਆਂ ਵਾਲੇ ਹਨ। ਯਥਾ ਗੁਰਵਾਕ :—

"ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨਾ ਕੋਇ ॥"

ਅਤੇ "ਜਿਨ ਮਨਿ ਭਉ ਤਿਨਾ ਮਨਿ ਭਾਉ ॥"

ਉਪਰਲੇ ਗੁਰ ਪ੍ਰਮਾਣ ਅਨੁਸਾਰ ਇਹ ਭੀ ਸਿੱਧ ਹੋਇਆ ਕਿ ਭੈ ਤੋਂ ਬਿਹੂਣ ਗੁਰਮਤਿ ਦੀ ਪਰਮ ਧਰਮ ਧੁਜਾ 'ਪ੍ਰੇਮਾ-ਭਗਤੀ' ਦਾ ਪ੍ਰਾਪਤ ਹੋਣਾ ਭੀ ਅਸੰਭਵ ਹੈ। ਜਿਵੇਂ ਕਿ ਇਹ ਅਗਲੇ ਗੁਰ ਪ੍ਰਮਾਣ ਭੀ ਦ੍ਰਿੜਾਉਂਦੇ ਹਨ—

"ਭੈ ਬਿਨੁ ਭਗਤਿ ਨ ਹੋਵਈ, ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ, ਭੈ ਭਾਇ ਰੰਗੁ ਸਵਾਰਿ ॥
ਤਨੁ ਮਨੁ ਰਤਾ ਰੰਗ ਸਿਉ, ਹਉਮੈ ਤ੍ਰਿਸਨਾ ਮਾਰਿ ॥"

ਤਥਾ : "ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥"

ਪੁਨਾ : "ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥
ਬਿਨ ਭੈ ਅਨਭਉ ਹੋਇ ਵਣਾਹੰਬੈ ॥"

ਪਿਛਲਾ ਗੁਰ ਪ੍ਰਮਾਣ ਤਾਂ ਏਥੋਂ ਤਾਈਂ ਦਸਦਾ ਹੈ ਕਿ ਭੈ ਬਿਨਾਂ ਪ੍ਰਿਅ ਪ੍ਰਮੇਸ਼ਰ ਦੇ ਪ੍ਰੇਮੀਆਂ, ਦਰਸ ਪਿਆਸੇ ਵੈਰਾਗੀਆਂ ਨੂੰ ਅਕਾਲ-ਪੁਰਖ ਦੇ ਪ੍ਰਕਾਸ਼-ਮਈ ਸਾਖਯਾਤ ਸਰੂਪ ਦੀ ਲੀਨਤਾ, ਅਥਵਾ ਅਪੋਖਸ਼ ਗਿਆਨ ਦੀ ਪ੍ਰਾਪਤੀ ਹੋਣੀ ਭੀ ਅਸੰਭਵ ਹੈ, ਜੋ ਕਿ ਮਨੁੱਖਾ ਜਨਮ ਦਾ ਮੁਖ ਪ੍ਰਯੋਜਨ ਹੈ। ਜਿਨ੍ਹਾਂ ਅੰਦਰ ਭਾਉ ਭਗਤੀ ਅਤੇ ਪ੍ਰੇਮ ਦਾ ਰੰਚਕ ਸੁਆਉ ਹੈ, ਉਨ੍ਹਾਂ ਦਾ ਹਿਰਦਾ ਭੈ ਅਤੇ ਜੀਅ-ਦਇਆ ਤੋਂ ਕਦਾਚਿਤ ਸੁੰਞਾ ਨਹੀਂ ਹੁੰਦਾ, ਪ੍ਰੰਤੂ ਜੋ ਪੁਰਸ਼ ਪ੍ਰੇਮ ਤੋਂ ਖ਼ਾਲੀ ਹਨ, ਉਨ੍ਹਾਂ ਦੇ ਭੀਤਰ ਕਪਟ ਕੁਦਇਆ ਰੂਪ ਭੰਗਾਰ ਹੀ ਭਰੀ ਹੋਈ ਹੁੰਦੀ ਹੈ। ਜਿਵੇਂ ਗੁਰਵਾਕ ਹੈ—



 

"ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥"

ਇਸ ਪ੍ਰੇਮ ਤੋਂ ਵਿਛੜੇ, ਪ੍ਰੇਮ ਤੋਂ ਊਣੇ ਤੇ ਪ੍ਰੇਮ ਵਿਹੂਣੇ ਹੋਣ ਕਰਕੇ, ਹੀ ਕਸਾਈ ਲੋਕ ਪੱਥਰ ਦਿਲ ਅਤੇ ਨਿਰਦਈ ਹੋ ਜਾਂਦੇ ਹਨ ਅਤੇ ਪ੍ਰੇਮ ਤੋਂ ਵਿਛੜ ਕੇ ਹੀ ਇਹ ਪਾਪੀ ਪੁਰਸ਼ ਕੁਦਇਆ ਕਮਾਉਂਦੇ ਹਨ। ਜਿਵੇਂ ਗੁਰਵਾਕ ਹੈ—

"ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥"

ਜਦ ਪ੍ਰੇਮ ਤੋਂ ਘੁੱਥੇ ਜਾਣਾ ਜੀਅ-ਦਇਆ ਤੋਂ ਸੁੰਵੇ ਹੋਣ ਦਾ ਲੱਛਣ ਹੈ, ਤਦ ਜੀਆਂ ਉੱਤੇ ਕੁਦਇਆ ਕਮਾਉਣਾ ਪ੍ਰੇਮ ਮਾਰਗ ਉੱਤੇ ਪ੍ਰਾਣੀ ਨੂੰ ਕਦ ਤੋਰ ਸਕਦਾ ਹੈ ? ਅਤੇ ਗੁਰਮਤਿ ਮਾਰਗ ਦੀ ਉਸਾਰੀ ਨਿਰੀ ਪ੍ਰੇਮ ਦੀ ਨੀਂਹ ਉੱਤੇ ਹੀ ਹੈ ।

ਤਾਂ ਤੇ ਸਿੱਧ ਹੋਇਆ ਕਿ ਜੀਅ-ਦਇਆ ਦੇ ਅਸੂਲ ਉੱਤੇ ਚਲੇ ਬਿਨਾਂ ਨਾ ਹੀ ਅਸੀਂ 'ਧਰਮ' ਨੂੰ ਪਛਾਣ ਸਕਦੇ ਹਾਂ ਤੇ ਨਾ ਹੀ 'ਭਾਉ ਭਗਤੀ' ਨੂੰ ਜਾਣ ਸਕਦੇ ਹਾਂ, ਜਿਸ ਬਿਨਾਂ ਸਾਡਾ ਜਨਮ ਹੀ ਅਕਾਰਥ ਹੈ । ਜਿਵੇਂ ਕਿ ਗੁਰਵਾਕ ਹੈ—

"ਜਿਹ ਨਰ ਰਾਮ ਭਗਤਿ ਨਹਿ ਸਾਧੀ ॥
ਜਨਮਤ ਕਸ ਨ ਮੁਇਓ ਅਪ੍ਰਾਧੀ ॥"

ਅਤੇ ਨਾ ਹੀ ਅਸਾਂ ਨੂੰ ਪ੍ਰੇਮ ਦੀ ਸਾਰ ਹੋ ਸਕਦੀ ਹੈ, ਜਿਸ ਦੇ ਕਮਾਉਣ ਕਰਕੇ ਅਸੀਂ ਪਤੀ ਪ੍ਰਮੇਸ਼ਰ ਨੂੰ ਪ੍ਰਾਪਤ ਹੋ ਸਕਦੇ ਹਾਂ । ਜਿਵੇਂ ਕਿ ਸ੍ਰੀ ਮੁਖਵਾਕ ਹੈ "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ" ਜੋ ਮਨੁਖਾ ਜਨਮ ਦਾ ਮੁਖ ਮਨੋਰਥ ਹੈ ।

## ੧੪

### ਜੀਅ-ਦਇਆ ਬਿਨਾਂ ਪਰ-ਉਪਕਾਰ ਨਹੀਂ ਹੋ ਸਕਦਾ

ਹੁਣ ਇਸ ਜੀਅ-ਦਇਆ ਦੇ ਅਸੂਲ ਧਾਰਨ ਕੀਤੇ ਬਿਨਾਂ ਗੁਰਮਤਿ ਦੇ ਇਕ ਹੋਰ ਗੰਭੀਰ ਅਸੂਲ ਵਲੋਂ ਘਾਟਾ ਪੈਂਦਾ ਹੈ । ਜਿਸ ਅਸੂਲ ਦੀ ਜੜ੍ਹ ਲਾਉਣ ਲਈ, ਲਾ ਕੇ ਪਤਾਲ ਤਕ ਪਹੁੰਚਾਉਣ ਲਈ ਸਾਡੇ ਸਤਿਗੁਰਾਂ

ਨੇ ਦਸ ਜਾਮੇ ਧਾਰਨ ਕੀਤੇ, ਤੇ ਜਿਸ ਦੀ ਪੈਜ ਪਾਲਣ ਲਈ ਸਾਡੇ ਸਤਿਗੁਰਾਂ ਨੇ ਆਪਣੇ ਸਰਬੰਸ ਵਾਰੇ ਅਤੇ ਅਨੇਕ ਪਰਕਾਰ ਦੇ ਖੇਦ ਸਹਾਰੇ । ਜਿਸ ਅਸੂਲ ਦੇ ਅਮਲ ਅੰਦਰ ਲਿਆ ਕੇ ਵਰਤਾਉਣ ਨੂੰ ਅਤੇ ਜਿਸ ਦੇ ਸਦਾ ਲਈ ਅਟੱਲ ਰਖਾਉਣ ਨੂੰ ਸ੍ਰੀ ਦਸਮੇਸ਼ ਜੀ ਨੇ ਖ਼ਾਲਸਾ ਪੰਥ ਰੂਪੀ ਥੰਮ੍ਹ ਰਚ ਕੇ ਖੜ੍ਹਾ ਕੀਤਾ । ਉਹ ਅਸੂਲ ਕਿਹੜਾ ਹੈ !!

ਓਹ ਅਸੂਲ ਪਰਉਪਕਾਰ ਹੈ, ਜੋ ਕੋਈ ਗੁੱਝੀ ਛੰਨੀ ਬਾਤ ਨਹੀਂ ਜੋ ਤੁਠੇ ਸਤਿਗੁਰਾਂ ਦੀ ਕੀਨੀ ਅਪਾਰ ਦਾਤ ਹੈ । ਇਸ ਦਾਤ ਦੇ ਦੇਣ ਖ਼ਾਤਰ ਹੀ ਦਸੋਂ ਗੁਰੂ ਸਾਹਿਬਾਨ ਨੇ ਇਸ ਅਸਾਰ ਸੰਸਾਰ ਵਿਖੇ ਆ ਕੇ ਅਵਤਾਰ ਧਾਰਿਆ ਅਤੇ ਉਪਕਾਰ ਰੂਪੀ ਅਪਾਰ ਦਾਤ ਦੇ ਦੇਣ ਖ਼ਾਤਰ ਆਇਆ ਸਤਿਗੁਰੂ ਸਾਹਿਬਾਨ ਉੱਤੇ ਜਨਮ ਮਰਨ ਵਿਚ ਆਉਣ ਦਾ ਕਲੰਕ ਨਹੀਂ ਲਗ ਸਕਦਾ । ਜਿਹਾ ਕਿ ਗੁਰਵਾਕ ਹੈ—

"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥"

ਸੋ ਸਤਿਗੁਰਾਂ ਨੇ ਪਹਿਲਾਂ ਆਪ ਪਰਉਪਕਾਰ ਦੇ ਪੂਰਨ ਪੂਰਨੇ ਪਾਏ, ਪਿਛੋਂ ਅਸਾਂ ਪਾਪੀਆਂ ਨੂੰ ਭੀ ਏਹਨਾਂ ਪੂਰਨਿਆਂ ਦੁਆਰਾ ਪਰਉਪਕਾਰ ਸਿਖਾਇਆ ਅਤੇ ਇਹਨਾਂ ਪੂਰਨਿਆਂ ਉੱਤੇ ਚਲ ਕੇ ਪਰਉਪਕਾਰ ਦੇ ਪੁੰਜ ਬਣਨ ਦਾ ਉਪਦੇਸ਼ ਦਿੱਤਾ । ਜੋ ਜਨ ਪਰਾਈ ਪੀੜਾ ਅੰਦਰ ਦੁਖੀਆਂ ਦੇ ਦਰਦ ਵੰਡਾਉਣ ਅੰਦਰ ਤੇ ਜੀਅ-ਦਇਆ ਅੰਦਰ ਗੁਰਮੁਖਾਂ ਦੀ ਨਿਆਈਂ ਭੈ ਵਿਚ ਵਰਤਦਾ ਹੋਇਆ ਮੋਮ ਵਾਂਗੂ ਢਲ ਗਿਆ ਹੋਵੇ, ਸੋਈ ਜਨ ਹੀ ਪਰਉਪਕਾਰ ਦੀ ਸਾਰ ਜਾਣ ਸਕਦਾ ਹੈ । ਜੈਸਾ ਕਿ ਭਾਈ ਗੁਰਦਾਸ ਜੀ ਦਾ ਵਾਕ ਹੈ—

"ਗੁਰਮੁਖ ਭੈ ਵਿਚਿ ਜੰਮਣਾ ਭੈ ਵਿਚ ਰਹਿਣਾ ਭੈ ਵਿਚਿ ਚਲਣਾ ।
ਸਾਧ ਸੰਗਤਿ ਭੈ ਭਾਇ ਵਿਚਿ ਭਗਤਿ ਵਛਲੁ ਕਰਿ ਅਛਲੁ ਛਲਣਾ ।
ਜਲ ਵਿਚਿ ਕਵਲ ਅਲਿਪਤ ਹੋਇ ਆਸ ਨਿਰਾਸ ਵਲੇਵੈ ਵਲਣਾ ।
ਅਹਰਣਿ ਘਣ ਹੀਰੇ ਜੁਗਤਿ ਗੁਰਮਤਿ ਨਿਹਚਲੁ ਅਟਲੁ ਨ ਟਲਣਾ ।
ਪਰਉਪਕਾਰ ਵੀਚਾਰਿ ਵਿਚਿ ਜੀਅ ਦਯਾ ਮੋਮ ਵਾਗੀ ਢਲਣਾ ।
ਚਾਰਿ ਵਰਣ ਤੰਬੋਲ ਰਸੁ ਆਪੁ ਗਵਾਇ ਰਲਾਇਆ ਰਲਣਾ ।

ਵਟੀ ਤੇਲੁ ਦੀਵਾ ਹੋਇ ਬਲਣਾ ॥੧੭॥"

ਸੋ ਜਿਸ ਨੇ ਜੀਅ-ਦਇਆ ਹੀ ਨਹੀਂ ਪਾਲੀ, ਉਸ ਦਾ ਚਿਤ ਪਰਉਪਕਾਰ ਲਈ ਮੋਮ ਵਾਂਗੂ ਪਿਘਲਣਾ ਅਤੀ ਕਠਨ ਹੈ। ਇਸ ਤੋਂ ਉਲਟ ਜਿਸ ਦਾ ਚਿਤ ਜੀਵ-ਹੱਤਿਆ ਨਾਲ ਅਟਿਆ ਜਾਵੇ, ਉਸ ਦਾ ਹਿਰਦਾ ਤਾਂ ਪੱਥਰ ਵਾਂਗ ਕਠੋਰ ਹੋ ਜਾਂਦਾ ਹੈ। ਕਠੋਰ-ਚਿਤ ਪੁਰਸ਼ਾਂ ਨੇ ਪਰਉਪਕਾਰ ਕੀ ਕਰਨਾ ਹੈ, ਜਿਸ ਨੂੰ ਪਰਾਈ ਪੀੜਾ ਹੀ ਨਹੀਂ ਪ੍ਰਤੀਤ ਹੁੰਦੀ, ਕਿਉਂਕਿ ਪਰਉਪਕਾਰ ਵਿਚ ਆਪਣੇ ਆਪ ਪਰਾਏ ਪ੍ਰਾਣੀ ਖ਼ਾਤਰ ਵਾਰ ਦੇਣਾ ਹੁੰਦਾ ਹੈ। ਸੋ ਜੀਵ-ਹੱਤਿਆ ਵਾਲੇ ਪੁਰਸ਼ ਤੋਂ ਕਦਾਚਿਤ ਪਰਉਪਕਾਰ ਨਹੀਂ ਬਣ ਆ ਸਕਦਾ।

ਅਸਲ ਗੱਲ ਇਹ ਹੈ ਕਿ ਜੀਵਾਂ ਨੂੰ ਹਤ ਕਰਨ ਵਾਲੇ, ਜੀਵਾਂ ਦੇ ਬੱਧ ਕਰਨ ਵਾਲੇ, ਜੀਵਾਂ ਦੇ ਗਲ ਵਢ ਕੇ ਮਾਸ ਖਾਣ ਵਾਲੇ ਪੁਰਸ਼ਾਂ ਦੀ ਪਸ਼ੂ ਸਮਾਨ, ਰਾਖਸ਼ ਬੁਧੀ ਹੋ ਜਾਂਦੀ ਹੈ ਅਤੇ ਅੰਤਸ਼ਕਰਣ ਮਹਾਂ ਮਲੀਨ ਹੋ ਜਾਂਦਾ ਹੈ, ਕਿਉਂਕਿ ਉਨ੍ਹਾਂ ਦੀ ਲੋਭ ਗ੍ਰਸੀ ਦਸ਼ਾ ਦੀ ਧਾਵਨਾ ਸਦੀਵ ਜੀਵ-ਹੱਤਿਆ ਵਲ ਹੀ ਰਹਿੰਦੀ ਹੈ। ਉਨ੍ਹਾਂ ਦੀ ਇਹ ਸਦੀਵੀ ਦਸ਼ਾ ਅਕਸਰ ਇਸ ਗੁਰਵਾਕ ਦੇ ਆਸ਼ੇ ਅਨੁਸਾਰ ਹੀ ਬਣੀ ਰਹਿੰਦੀ ਹੈ। ਯਥਾ—

"ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥"

ਅਖਾਧ ਵਸਤੂਆਂ ਦੇ ਖਾਣ ਵਾਲੇ ਪੁਰਸ਼ਾਂ ਦੀ ਨਿਰੀ ਲੋਭ ਗ੍ਰਸਤ ਮਹਾਂ ਨਿਘਰੀ ਹੋਈ ਦਸ਼ਾ ਹੋ ਜਾਂਦੀ ਹੈ। ਜਿਵੇਂ ਕਿ ਗੁਰਵਾਕ ਹੈ—

"ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥"

ਇਸ ਕਰਕੇ ਉਨ੍ਹਾਂ ਨੂੰ ਸਿਵਾਏ ਮਲੇਛਾਂ ਵਾਂਗੂ ਮਲ ਭਖ ਖਾ ਕੇ ਆਪਣੀ ਉਦਰ ਪੂਰਨ ਕਰਨ ਦੇ ਨਿਸ ਬਾਸਰ ਹੋਰ ਕੋਈ ਖ਼ਿਆਲ ਸੁਝਦਾ ਹੀ ਨਹੀਂ, ਪਰਾਇਆ ਭਲਾ ਉਨ੍ਹਾਂ ਨੂੰ ਕੀ ਸੁਖਾਉਣਾ ਸੀ। ਕਿੱਥੇ ਜੀਅ-ਦਾਨ ਵਾਲੇ ਪਰਉਪਕਾਰੀਆਂ ਦੇ ਉੱਚ ਪੂਰਨੇ ਤੇ ਕਿੱਥੇ ਜੀਅ-ਦਇਆ-ਸੰਨ ਅਤੇ ਉਪਕਾਰ ਵਿਹੂਣ ਮਾਸ ਅਹਾਰੀਆਂ ਦੇ ਨੀਚ ਪੂਰਨੇ! ਪਰਾਏ ਉਪਕਾਰ ਦੀ ਗੱਲ ਸੁਝਣੀ ਤਾਂ ਦੂਰ ਰਹੀ, ਆਪਣੀ ਨਫ਼ਸ ਪ੍ਰਸਤੀ ਦੇ ਖ਼ਿਆਲਾਂ ਅੰਦਰ ਉਨ੍ਹਾਂ ਨੂੰ ਪਰ-ਪੀੜਾ ਨਵਿਰਤੀ ਦਾ ਫੁਰਨਾ ਤਕ ਨਹੀਂ ਫੁਰਦਾ।

## ੧੫

**ਜੀਅ-ਦਇਆ ਬਿਨਾਂ ਖ਼ੁਦ ਪ੍ਰਸਤੀ ਵਿਚ ਪੈਣ ਕਰਕੇ ਆਪਾ-ਭਾਵ ਦੀ ਨਵਿਰਤੀ ਨਹੀਂ ਹੁੰਦੀ।**

ਸੋ ਜੀਅ-ਦਇਆ ਹਿਰਦੇ ਵਿਚ ਵਸੇ ਬਿਨਾਂ ਮਾਸ-ਅਹਾਰੀ ਜੀਵ-ਸੰਘਾਰੀ ਪੁਰਸ਼ ਨੂੰ ਪਰਉਪਕਾਰ ਦੇ ਥਾਉਂ ਹਰ ਘੜੀ ਆਪਾ-ਭਾਵ ਹੀ ਸੁਝਦਾ ਹੈ, ਅਰਥਾਤ ਧਰਮ ਪ੍ਰਸਤੀ ਜਾਂ ਖ਼ੁਦਾ ਪ੍ਰਸਤੀ ਦੀ ਥਾਂ ਉਲਟ ਖ਼ੁਦ-ਪ੍ਰਸਤੀ ਦਾ ਹੀ ਖ਼ਿਆਲ ਰਹਿੰਦਾ ਹੈ। ਜਿਹਬਾ ਰਸ ਦੇ ਲੋਭ ਲਿਬੜੇ ਪਾਪਾਂ ਦੀ ਪੰਕਜ ਵਿਚ ਫਾਥੇ ਅਤੇ ਨਫ਼ਸ ਪ੍ਰਸਤੀ ਦੀ ਤ੍ਰਿਸ਼ਨਾਂ-ਮਈ ਧਸਣ ਵਿਚ ਨਿਘਰੀ ਜਾਂਦੇ ਪ੍ਰਪੰਚੀ ਪੁਰਸ਼ਾਂ ਦੀ ਦਸ਼ਾ ਉੱਤੇ ਹੀ ਇਹ ਗੁਰਵਾਕ ਘਟਦਾ ਹੈ ਯਥਾ-

"ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥"

ਅਰਥਾਤ ਜੋ ਪ੍ਰਪੰਚੀ ਪੁਰਸ਼ ਅਲਾਹ ਦੇ ਉਪਾਸ਼ਕ ਬਣ ਕੇ ਰੋਜ਼ੇ ਰੱਖਣ ਦਾ ਪੱਜ ਲੈਂਦੇ ਹੋਏ ਆਪਣੀ ਜਿਹਬਾ ਦੇ ਸੁਆਦ ਲਈ ਨਿਰ-ਅਪਰਾਧ ਜੀਵਾਂ ਦਾ ਘਾਤ ਕਰਦੇ ਹਨ, ਉਨ੍ਹਾਂ ਦੇ ਇਸ ਬਿਧ ਝਖ ਮਾਰਨ ਦਾ ਕੀ ਕਾਰਨ ਹੁੰਦਾ ਹੈ, ਕੇਵਲ ਇਹ ਕਿ ਖ਼ੁਦ-ਪ੍ਰਸਤ ਪੁਰਸ਼ ਨਫ਼ਸ ਪ੍ਰਸਤੀ ਦੇ ਅਧੀਨ ਹੋ ਕੇ ਆਪਣੇ ਨਫ਼ਸ ਦੇ ਪਾਲਣ ਦੀ ਗੱਲ ਨੂੰ ਹੀ ਸੋਚਦੇ ਹਨ, ਪਰਾਏ ਹਾਣ ਲਾਭ ਨੂੰ ਨਹੀਂ ਦੇਖਦੇ। ਉਨ੍ਹਾਂ ਦੇ ਮਲੀਨ ਅੰਤਸ਼ਕਰਣ ਰੂਪੀ ਚੰਮ-ਦ੍ਰਿਸ਼ਟੀ ਅੰਦਰ ਅਜਿਹੀ ਚਰਬੀ ਛਾਈ ਹੁੰਦੀ ਹੈ ਕਿ ਕੇਵਲ ਆਪਾ-ਭਾਵ ਹੀ ਉਨ੍ਹਾਂ ਨੂੰ ਸੁਝਦਾ ਹੈ। ਉਨ੍ਹਾਂ ਦੀ ਨਾਪਾਕ ਬੁੱਧੀ ਜ਼ਾਤੇ ਪਾਕ ਨੂੰ ਸਾਰਿਆਂ ਵਿਚ ਵਿਆਪਕ ਨਹੀਂ ਦੇਖ ਸਕਦੀ, ਉਨ੍ਹਾਂ ਦੀ ਨਕਿਸ਼ਟ ਨਜ਼ਰ ਅੰਦਰ 'ਘਟਿ ਘਟਿ ਰਮਈਆ ਸੋਇ' ਦਿਖਾਈ ਨਹੀਂ ਦਿੰਦਾ ਅਤੇ 'ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ' ਗੁਰਵਾਕ ਦੇ ਭਾਵ ਅਨੁਸਾਰ 'ਹਰਿ ਸਾਜਨ ਸੁਆਮੀ ਨਿਕਟ ਖਲੋਇਅੜਾ' ਉਨ੍ਹਾਂ ਨੂੰ ਪ੍ਰਤੀਤ ਨਹੀਂ ਹੁੰਦਾ, ਬਸ ਆਪਣਾ ਆਪ ਹੀ ਦਿਸਦਾ ਹੈ।

ਤਾਂ ਤੇ ਸਿੱਧ ਹੋਇਆ ਕਿ ਮਾਸ ਖੋਰੇ ਪੁਰਸ਼ ਪੁਜ ਕੇ ਆਪ-ਪ੍ਰਸਤ ਹੋ

ਜਾਂਦੇ ਹਨ। ਇਸ ਆਪਾ-ਭਾਵ ਦਾ ਨਿਖੇਧ ਗੁਰਮਤਿ ਦੇ ਉਪਦੇਸ਼ ਦੀ ਪਹਿਲੀ ਪਉੜੀ ਹੈ ਅਤੇ ਆਪਾ-ਭਾਵ ਦੀ ਗਡਣ ਵਿਚੋਂ ਭੁਲੇ ਭਟਕੇ ਸੰਸਾਰੀਆਂ ਨੂੰ ਕਢਣ ਲਈ ਗੁਰਮਤਿ ਦਾ ਸਭ ਤੋਂ ਪਹਿਲਾ ਯਤਨ ਅਤੇ ਮੁਖ ਮਿਸ਼ਨ ਹੈ। ਉਸੇ ਆਪਾ-ਭਾਵ ਦੀ ਗਡੀ ਫਾਹੀ ਵਿਚ ਸਾਡੇ ਮਾਸ ਭਖੀ ਭਾਈ ਦੂਣੇ ਚੌਣੇ ਫਸ ਜਾਂਦੇ ਹਨ। ਏਸ ਹਾਲਤ ਵਿਚ ਉਨ੍ਹਾਂ ਦੇ ਭਜਨ ਪਾਠ ਕੀ ਕਹਿੰਦੇ ਹਨ। ਬਸ ਮੁਸਲਮਾਨ ਮਾਸ ਖ਼ੋਰੇ, ਸੁਆਦਤ ਜੀਅ ਸੰਘਾਰਨ ਵਾਲੇ ਭਰਾਵਾਂ ਦੇ ਰੋਜ਼ੇ ਨਮਾਜ਼ਾਂ ਵਾਂਗ ਹੀ ਸਮਝ ਲਵੋ। ਨਿਸ਼ਾਨਾ ਗੁਰਵਾਕ ਰੂਪੀ ਬਾਣਾਂ ਦਾ ਇਕੋ ਹੀ ਹੈ। ਕਿਸੇ ਪਾਸੇ ਸ਼ਿਸਤ ਲਾ ਕੇ ਦੇਖ ਲਓ, ਸਭ ਸੁਆਦ ਦੇ ਅਡੰਬਰ ਹਨ, ਪਾਜ ਆਪੋ ਆਪਣੇ ਰਚੀ ਬੈਠੇ ਹਨ। ਮਹਾਂ-ਪੁਰਖਾਂ ਦੇ ਵਾਕਾਂ ਨੇ ਤਾਂ ਨਿਰਪਖ ਹੋ ਕੇ ਹੀ ਵਜਣਾ ਹੈ।

## ੧੬

**ਮਾਸ ਖਾਣਾ ਵਿਸ਼ੇ-ਵਿਕਾਰਾਂ ਨੂੰ ਉਪਜਾਉਂਦਾ ਤੇ ਇਖ਼ਲਾਕ ਨੂੰ ਡੇਗਦਾ ਹੈ। ਮਾਸਾਹਾਰੀ ਨੂੰ ਨਾਮ-ਰਸ ਦੀ ਪ੍ਰਾਪਤੀ ਨਹੀਂ ਹੁੰਦੀ, ਨਾ ਹੀ ਆਤਮ-ਰਸ ਦੀ ਕੋਈ ਸੂਝ ਬੂਝ ਹੋ ਸਕਦੀ ਹੈ।**

ਉਪਰਲੇ ਗੁਰ ਪ੍ਰਮਾਣ ਦੇ ਸੁਆਦਤ ਜੀਅ ਸੰਘਾਰੇ ਵਾਲੇ ਆਸ਼ੇ ਤੋਂ ਇਹ ਸਾਫ਼ ਸਿੱਧ ਹੁੰਦਾ ਹੈ ਕਿ ਜੋ ਜੋ ਪੁਰਸ਼ ਜੀਆਂ ਨੂੰ ਸੰਘਾਰਦੇ ਹਨ, ਚਾਹੇ ਕਿਸੇ ਵੀ ਮਜ਼ਹਬ ਦੇ ਹੋਣ, ਉਹ ਕੇਵਲ ਜਿਹਬਾ ਦੇ ਸੁਆਦ ਕਾਰਨ ਹੀ ਸੰਘਾਰਦੇ ਹਨ। ਕੁਰਬਾਨੀ, ਰੋਜ਼ੇ, ਈਦ, ਯੱਗ ਆਦਿਕ ਮਜ਼ਹਬੀ ਅਸੂਲਾਂ ਦੀ ਅਦਾਇਗੀ ਕੇਵਲ ਨੀਯਤ ਫਿਟੀ ਦਾ ਬਹਾਨਾ ਹੀ ਹੈ। ਧਰਮ ਨੂੰ ਮੂਹਰੇ ਰੱਖ ਕੇ ਆਪਣੇ ਵਿਸ਼ਈ ਸੁਭਾ ਦੀ ਵਾਦੀ ਹੀ ਸਭ ਪੂਰੀ ਕਰਦੇ ਹਨ। ਐਸੇ ਪੁਰਸ਼ ਧਰਮ ਪਦ ਨੂੰ ਵੱਟਾ ਲਾਉਣ ਵਾਲੇ ਹਨ। ਧਾਰਮਿਕ ਅਸੂਲਾਂ ਦੀ ਅਦਾਇਗੀ ਦਾ ਉਜ਼ਰ ਅਗੇ ਰੱਖ ਕੇ ਪਾਪ ਕਮਾਵਦੜੇ ਅਜਿਹੇ ਵਿਸ਼ੇ ਗਾਮੀ ਪੁਰਸ਼ਾਂ ਨੇ ਹੀ ਪੰਥ ਨੂੰ ਬਦਨਾਮ ਕੀਤਾ ਹੈ। ਜੋ ਲੋਕ ਲੋਭ-ਲਹਿਰ ਵਿਚ ਲੰਪਟ ਹਨ, ਉਹ ਮਲ ਭਖ ਅਹਾਰੀ ਭਖ ਅਭਖ ਸਭ ਕੁਝ ਹੜੱਪ ਕਰ ਜਾਣੋਂ ਸੰਗ ਸਰਫ਼ਾ ਰੰਚਕ ਨਹੀਂ ਕਰਦੇ। ਉਹ ਖਾਣ ਪੀਣ ਦੇ ਲਾਹੇ ਲੈਣ ਲਈ

ਹੀ ਆਪਣੇ ਆਪ ਨੂੰ ਜਗ ਵਿਚ ਆਇਆ ਗਿਣਦੇ ਹਨ। ਉਨ੍ਹਾਂ ਨੂੰ ਕੇਵਲ ਏਸ ਲੋਕ ਦੇ ਵਿਸ਼ੇ ਭੋਗ ਹੀ ਸੁਝਦੇ ਹਨ। ਉਹ ਅਗਲੇ ਲੋਕ ਨੂੰ ਵਹਿਮੀ ਲੋਕਾਂ ਦਾ ਇਕ ਗਪੌੜਾ ਸਮਝਦੇ ਹਨ। ਪਰਮਾਰਥ ਦੀ ਸੂਝ ਬੂਝ ਉਨ੍ਹਾਂ ਦੇ ਨੇੜੇ ਨਹੀਂ ਢੁੱਕਦੀ ਹੁੰਦੀ। ਗੁਰੂ ਸਾਹਿਬ ਜੀ ਦੇ ਤਾੜਨਾ-ਮਈ ਇਸ ਪ੍ਰਕਾਰ ਦੇ ਉਪਦੇਸ਼ "ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥ ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ" ਉਨ੍ਹਾਂ ਨੂੰ ਫੋਕੇ ਭੂਮ ਡਰਾਵੇ ਹੀ ਭਾਸਦੇ ਹਨ। ਐਸੇ ਲੋਕ ਨਿਰੇ ਪੁਰੇ ਧਰਮ ਤੋਂ ਨਹੀਂ ਗਿਰੇ ਹੋਏ ਹੁੰਦੇ, ਆਚਾਰ ਵਲੋਂ ਵੀ ਰੁੜ੍ਹੇ ਹੋਏ ਹੁੰਦੇ ਹਨ। ਰਸਾਂ ਕਸਾਂ ਦਾ ਭੁੰਚਣਾ ਵਿਸ਼ੇ ਵਿਕਾਰਾਂ ਨੂੰ ਉਪਜਾਉਣ ਤੋਂ ਬਿਨਾਂ ਹੋਰ ਕੋਈ ਸਰੀਰਕ ਜਾਂ ਆਤਮਕ ਗੁਣ ਉਤਪੰਨ ਨਹੀਂ ਕਰਦਾ। ਕਾਮ ਚੇਸ਼ਟਾ, ਕੁਦਇਆ, ਕ੍ਰੋਧ ਆਦਿਕ ਅਨੇਕ ਔਗੁਣ ਕਾਇਆਂ ਦੀ ਕੁਠਾਲੀ ਨੂੰ ਗਾਲਣ ਵਾਲੇ ਹਨ, ਜੋ ਮਾਸ ਖਾਣ ਤੋਂ ਉਪਜਦੇ ਹਨ। ਸਾਡੀ ਆਤਮਾ ਉੱਤੇ ਜੋ ਕੁਝ ਇਸ ਦਾ ਅਸਰ ਪੈਂਦਾ ਹੈ, ਉਸ ਨੂੰ ਪਹਿਲੇ ਅੰਕਾਂ ਵਿਚ ਅਸੀਂ ਅਨੁਭਵ ਕਰਾ ਹੀ ਚੁੱਕੇ ਹਾਂ।

ਮੁਕਦੀ ਗੱਲ ਇਹ ਕਿ ਅਸੀਂ "ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ" ਗੁਰਵਾਕ ਦੇ ਆਸ਼ੇ ਅਨੁਸਾਰ ਆਪਣੀ ਆਤਮਾ ਦਾ ਉਧਾਰ ਕੇਵਲ ਨਾਮ ਮਹਾਂ ਰਸ ਦੇ ਅਹਿਲਾਦ ਵਿਖੇ ਹੀ ਸਮਝਣਾ ਹੈ। ਤਦ ਹੋਰ ਬਿਖੇ ਰਸਾਂ ਵਿਚ ਪੈਣਾ ਆਤਮਾ ਨੂੰ ਆਲੂਦਿਆਂ ਕਰਨਾ ਹੀ ਹੈ, ਕਿਉਂਕਿ ਗੁਰੂ-ਮਹਾਰਾਜ ਦਾ ਵਾਕ ਹੈ—

"ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਉ॥"

ਏਸ ਪ੍ਰਕਾਰ ਦੇ ਅਨੇਕ ਗੁਰ ਵਾਕ ਹਨ ਜੋ ਰਸਾਂ ਕਸਾਂ ਦਾ ਅਪਵਾਦ ਕਰ ਕੇ ਆਤਮਾ ਨੂੰ ਨਾਮ ਮਹਾਂ ਰਸ ਦੇ ਸੱਚੇ ਅਹਿਲਾਦ ਵਲ ਲਾਉਂਦੇ ਹਨ, ਪਰ ਅੰਤੀ ਨਿਬੇੜਾ ਇਸ ਅਗਲੇ ਗੁਰ ਵਾਕ ਤੋਂ ਹੀ ਹੋ ਜਾਂਦਾ ਹੈ ਯਥਾ—

"ਰਾਰਾ ਰਸੁ ਨਿਰਸ ਕਰਿ ਜਾਨਿਆ॥
ਹੋਇ ਨਿਰਸ ਸੁ ਰਸੁ ਪਹਿਚਾਨਿਆ॥
ਇਹ ਰਸ ਛਾਡੇ ਉਹੁ ਰਸੁ ਆਵਾ॥
ਉਹੁ ਰਸੁ ਪੀਆ ਇਹੁ ਰਸੁ ਨਹੀ ਭਾਵਾ॥"

ਜਿਹੜੇ ਬਿਖੇ ਰਸਾਂ ਤੋਂ ਨਿਰਸ ਹੋ ਗਏ ਹਨ, ਉਨ੍ਹਾਂ ਨੇ ਤੁੱਛ ਰਸਾਂ ਤੋਂ ਰਹਿਤ ਹੋ ਕੇ ਹੀ ਉਸ ਸ੍ਰੇਸ਼ਟ ਨਾਮ ਰੂਪੀ ਪਰਮ ਅਨੰਦ, ਮਹਾਂ ਰਸ ਨੂੰ ਪਛਾਣਿਆ ਹੈ। ਇਨ੍ਹਾਂ ਵਿਸ਼ੇ ਪੂਰਤ ਰਸਾਂ ਨੂੰ, ਛੱਡੇ ਤੋਂ ਹੀ ਉਹ ਮਹਾਂ ਰਸ, ਬ੍ਰਹਮ ਆਨੰਦ, ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਨੇ ਓਸ ਅੰਮ੍ਰਿਤ ਰੂਪੀ ਮਹਾਂ ਰਸ ਨੂੰ ਪੀਤਾ ਹੈ, ਉਨ੍ਹਾਂ ਨੂੰ ਹੋਛੇ ਰਸ ਨਹੀਂ ਭਾਉਂਦੇ। ਸੋ ਇਸ ਗੁਰ ਵਾਕ ਦੇ ਭਾਵ ਤੋਂ ਸਿੱਟਾ ਇਹ ਨਿਕਲਿਆ ਕਿ ਨਾਮ ਰਸ ਦੇ ਵਪਾਰੀਆਂ ਨੂੰ ਹੋਛੇ ਰਸਾਂ ਦੇ ਤਿਆਗ ਬਿਨਾਂ ਉਹ ਸੱਚਾ ਰਸ ਕਦਾਚਿਤ ਨਹੀਂ ਪ੍ਰਾਪਤ ਹੋ ਸਕਦਾ। ਜੋ ਗੁਰਸਿਖ ਨਾਮ ਦੇ ਵਪਾਰੀ ਹਨ, ਉਹ ਇਸੇ ਸੱਚੇ ਵਖਰ ਨੂੰ ਹੀ ਵਿਹਾਝਣ ਆਏ ਹਨ। ਸੋ ਇਸ ਸੱਚੀ ਵਸਤ ਦੀ ਸਵੱਲੀ ਖੇਪ ਲਦ ਲੈ ਚਲਣ ਲਈ ਪਹਿਲਾਂ ਬਿਖੇ ਰਸਾਂ ਦੇ ਜੰਜਾਲਾਂ ਅਤੇ ਔਗੁਣਾਂ ਦੀ ਗੰਠੜੀ ਨੂੰ ਮੋਢਿਓਂ ਲਾਹ ਕੇ ਪਰੇ ਉਤਾਰ ਦੇਣਾ ਪੈਂਦਾ ਹੈ।

ਜੋ ਇਨ੍ਹਾਂ ਬਿਖੇ ਰਸਾਂ ਵਿਚ ਪੈ ਕੇ ਉਲਝ ਗਿਆ, ਉਹ ਸਮਝੋ ਕਿ ਇੰਦ੍ਰੀਆਂ ਨੇ ਪ੍ਰੇਰ ਲਿਆ। ਬਸ ਏਥੇ ਹੀ ਖਚਤ ਹੋ ਕੇ, ਏਥੇ ਹੀ ਰਚ ਪਚਕੇ ਰਹਿ ਜਾਵੇਗਾ। ਉਸ ਦੀ ਰੁਚੀ ਨਾਮ ਦੇ ਸੱਚੇ ਰਸ ਵਲ ਕਦੇ ਹੋਣੀ ਹੀ ਨਹੀਂ। ਬਸ ਜਾਣੋ ਕਿ ਉਹ ਇਕ ਨਾਂ-ਮਾਤਰ ਦਾ ਹੀ ਸਿੱਖ ਹੈ। ਉਸ ਨੂੰ ਸਿੱਖੀ ਦਾ ਲੇਸ ਰੰਚਕ ਨਹੀਂ, ਉਹ ਤਾਂ ਨਿਤਪ੍ਰਤਿ ਬਿਖੂ ਕੇ ਗਟਾਕ ਖਾਣ ਵਾਲਾ ਹੀ ਹੈ। ਆਪਣੇ ਪਾਪਾਂ ਦੇ ਪਾਜ ਨੂੰ ਸਿੱਖੀ ਦੀ ਆੜ ਵਿਚ ਛੁਪਾਉਣ ਵਾਲਾ ਹੈ।

## ੧੭

**ਮਾਸ ਦਾ ਰਸ ਸਭ ਰਸਾਂ ਕਸਾਂ ਤੋਂ ਭੈੜਾ ਅਤੇ ਭ੍ਰਿਸ਼ਟ ਹੈ, ਤਾਹੀਂ ਤੇ ਮੁਖ ਤਿਆਗਣ ਯੋਗ ਰਸਕ ਵਸਤੂ ਪਹਿਲਾਂ ਮਾਸ ਹੀ ਹੈ।**

ਹੁਣ ਇਹ ਹੁੱਜਤ ਹੋ ਸਕਦੀ ਹੈ ਕਿ ਕੀ ਇਕੱਲਾ ਮਾਸ ਖਾਣਾ ਹੀ ਰਸਾਂ ਕਸਾਂ ਵਿਚ ਦਾਖ਼ਲ ਹੈ ? ਜਿਵੇਂ ਮਾਸ ਅਹਾਰੀ ਉੱਪਰ ਦਿੱਤੇ ਗੁਰ ਪ੍ਰਮਾਣਾਂ ਦੀ ਤਾੜਨਾ ਹੇਠ ਆਉਂਦੇ ਦਸੇ ਗਏ ਹਨ, ਤਿਵੇਂ ਹੋਰਸ ਰਸ ਕਸ ਭੁੰਚਣ ਵਾਲੇ ਵੀ ਏਸੇ ਤਾੜਨਾ ਦੇ ਭਾਗੀ ਹਨ, ਅਸੀਂ ਏਸ ਸ਼ੰਕਾ ਦੇ ਨਾਲ ਇਥੋਂ

ਤਾਈਂ ਆਪਣੀ ਸੰਮਤੀ ਪ੍ਰਗਟ ਕਰਦੇ ਹਾਂ ਕਿ ਕਿਸੇ ਪ੍ਰਕਾਰ ਦੇ ਰਸ ਕਸ ਵਿਚ ਲਿੰਪਤ ਹੋਣਾ ਵੀ ਚੰਗਾ ਨਹੀਂ। ਹਰੇਕ ਬਿਖੇ ਰਸ ਕੀ, ਰਸ ਮਾਤਰ ਦਾ ਛਡਣਾ ਹੀ ਉਪਰ ਲਿਖੇ ਗੁਰ ਵਾਕ ਦੀ ਪੂਰੀ ਤਾਮੀਲ ਕਰਨਾ ਕਹਾ ਸਕਦਾ ਹੈ। ਪਰ ਇਸ ਵਿਚ ਐਤਨਾ ਭੇਦ ਜ਼ਰੂਰ ਹੈ ਕਿ ਮਾਸ ਤੋਂ ਵਧ ਕੇ ਬਿਖਿਆ ਰਸ ਹੋਰ ਕੋਈ ਨਹੀਂ ਅਤੇ ਨਾ ਹੀ ਹਰੇਕ ਰਸ ਇਸ ਬਿਖਿਆ ਰਸ ਦੇ ਸਮਾਨ ਹੋ ਸਕਦਾ ਹੈ। ਬੇਸ਼ਕ ਸਭ ਪ੍ਰਕਾਰ ਦੇ ਰਸਾਂ ਦਾ ਤਿਆਗਣਾ ਹੀ ਐਨ ਗੁਰਮੁਖਤਾਈ ਹੈ, ਜਿਵੇਂ ਕਿ ਗੁਰ ਵਾਕ ਹੈ—

"ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ, ਕੈ ਘਟਿ ਨਾਮੁ ਨਿਵਾਸੁ ॥"

ਪਰ ਜੋ ਰਸ ਕੇਵਲ ਖ਼ੁਧਿਆ ਨਵਿਰਤੀ ਅਤੇ ਪ੍ਰਾਣ ਰਖਿਆ ਲਈ ਹੀ ਗ੍ਰਹਿਣ ਕੀਤੇ ਜਾਣ, ਉਹ ਇਨ੍ਹਾਂ ਗੁਰ ਨਿੰਦਤ ਰਸਾਂ ਦੇ ਤੁਲ ਨਹੀਂ। ਜਾਂ ਇਉਂ ਕਹੋ ਕਿ ਉਨ੍ਹਾਂ ਰਸਾਂ ਨੂੰ ਰਸ ਕਹਿ ਕੇ ਸਦਣਾ ਹੀ ਠੀਕ ਨਹੀਂ। ਉਹ ਰਸ ਨਹੀਂ, ਦੇਹੀ ਦੇ ਆਹਾਰ ਹਨ। ਉਨ੍ਹਾਂ ਨੂੰ ਅਨਾਜ, ਅੰਨ, ਅੰਨਾਦਿ ਆਖਿਆ ਜਾਂਦਾ ਹੈ, ਜਿਨ੍ਹਾਂ ਬਿਨਾਂ ਸਾਡਾ ਸੁਕਾਲ ਨਹੀਂ ਹੋ ਸਕਦਾ। ਯਥਾ ਗੁਰ ਵਾਕ—

"ਅੰਨੈ ਬਿਨਾ ਨ ਹੋਇ ਸੁਕਾਲੁ ॥"

ਜਿਸ ਦੇ ਬਿਨਾਂ ਦੇਹੀ ਅਤੇ ਪ੍ਰਾਣਾਂ ਦਾ ਪ੍ਰਸਪਰ ਸਨਬੰਧ ਨਹੀਂ ਰਹਿ ਸਕਦਾ, ਜਿਸ ਦੇ ਤਜਣ ਕਰ ਪਰਮ ਪਦ, ਪਰਮੇਸ਼ਰ ਦੀ ਪ੍ਰਾਪਤੀ ਭੀ ਨਹੀਂ ਹੋ ਸਕਦੀ; ਯਥਾ ਗੁਰ ਵਾਕ—

"ਤਜਿਐ ਅੰਨਿ ਨਾ ਮਿਲੈ ਗੁਪਾਲੁ ॥"

ਕਿਉਂਕਿ ਗੋਬਿੰਦ ਗੁਪਾਲ ਨੇ ਇਸ ਮਨੁੱਖਾ ਦੇਹੀ ਅੰਦਰ ਹੀ ਮਿਲਣਾ ਹੈ, ਯਥਾ ਗੁਰਵਾਕ—

"ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥"

ਏਸ ਦੇਹੀ ਅੰਦਰ ਕੇਵਲ ਨਾਮ ਨੂੰ ਭਜ ਕੇ ਅਸੀਂ ਗੋਬਿੰਦ ਨੂੰ ਮਿਲਣਾ ਹੈ, ਸੋ ਪ੍ਰਿਥਮ ਇਸ ਦੇਹੀ ਦੀ ਰਖਿਆ ਦੇ ਕੁਦਰਤੀ ਸਾਧਨ ਬਣਾਈ ਰਖਣੇ

 

ਪਰਮ ਜ਼ਰੂਰੀ ਹਨ, ਜਿਵੇਂ ਗੁਰੂ ਮਹਾਰਾਜ ਇਸ ਬਿਧ ਆਗਿਆ ਦਿੰਦੇ ਹਨ। ਯਥਾ ਗੁਰ ਵਾਕ—

"ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥"

ਸੋ ਇਸ ਗੁਰਵਾਕ ਦੇ ਭਾਵ ਅਨੁਸਾਰ ਦੇਹੀ ਪ੍ਰਾਣ ਅਧਾਰ ਵਾਸਤੇ ਜੋ ਵਸਤੂ ਅੰਨ ਆਦਿ ਛਕੀ ਜਾਵੇ, ਉਹ ਰਸ ਕਸ ਕਰਕੇ ਨਹੀਂ ਛਕੀ ਜਾਂਦੀ। ਉਸ ਨੂੰ ਰਸ ਨਹੀਂ ਕਹਿ ਸਕਦੇ। ਰਸ ਉਹ ਹੈ ਜੋ ਸੁਆਦੀ ਬਣ ਕੇ, ਕੇਵਲ ਸੁਆਦ ਦੇ ਅਧੀਨ ਹੋ ਕੇ ਭੁੰਚਿਆ ਜਾਵੇ, ਜਿਸ ਸੁਆਦ ਕਾਰਨ ਬ੍ਰਿਤੀ ਸਦਾ ਸੁਆਦਲੀਆਂ ਵਸਤਾਂ ਪਿੱਛੇ ਧਾਂਵਦੀ ਹੈ, ਅਤੇ ਜਿਹਬਾ ਹਰ ਤਰ੍ਹਾਂ ਦੇ ਪਦਾਰਥਾਂ ਨੂੰ ਦੇਖ ਕੇ ਲਪਕਦੀ ਰਹੇ। ਪਰ ਉਹ ਰਸ ਨਹੀਂ, ਜੋ ਰਸੋਂ ਰਹਿਤ ਤੇ ਸੁਆਦੋਂ ਸੁੰਨ ਹੋ ਕੇ ਅੰਗੀਕਾਰ ਕੀਤਾ ਜਾਵੇ ਅਤੇ ਰਸ ਨੂੰ ਰਸ ਮੰਨ ਕੇ ਜਾਂ ਰਸ ਨੂੰ ਰਸ ਦੀ ਖ਼ਾਤਰ ਨਾ ਖਾਧਾ ਜਾਵੇ, ਪ੍ਰੰਤੂ ਉਦਰ ਪੂਰਨਤਾ ਦੇ ਕੁਦਰਤੀ ਨਿਯਮ ਪੂਰਾ ਕਰਨ ਲਈ ਗ੍ਰਹਿਣ ਕੀਤਾ ਜਾਵੇ ਅਤੇ ਖੁਧਿਆ ਨਿਵਾਰਨ ਲਈ ਖਾਧਾ ਜਾਵੇ, ਜਿਸ ਦੇ ਨਵਿਰਤ ਹੋਇਆਂ ਨਾਮ ਦੇ ਅਭਿਆਸ ਲਈ ਵੀ ਬ੍ਰਿਤੀ ਟਹਿਕ ਆਵੇ। ਯਥਾ ਗੁਰਵਾਕ—

"ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥"

ਤਾਹੀਂ ਤੋ ਇਸ ਗੁਰ ਪ੍ਰਮਾਣ ਵਿਖੇ ਖੁਧਿਆ ਨਿਵਾਰਕ ਅੰਨ ਆਦਿ ਪਦਾਰਥਾਂ ਨੂੰ ਧੰਨ ਕਿਹਾ ਗਿਆ ਹੈ। ਇਸੇ ਕਾਰਨ ਹੀ "ਭੂਖੈ ਭਗਤਿ ਨ ਕੀਜੈ" ਵਾਲਾ ਪ੍ਰਸਿੱਧ ਗੁਰਵਾਕ ਗੁਰਸਿਖਾਂ ਦੀ ਵਿਵਹਾਰ ਸਿੱਧੀ ਲਈ ਗੁਰਬਾਣੀ ਵਿਖੇ ਵਿਦਮਾਨ ਹੈ, ਕਿਉਂਕਿ ਵਿਵਹਾਰ ਦੀ ਸਿੱਧੀ ਭੀ ਗੁਰਮਤਿ ਦਾ ਇਕ ਭਾਰਾ ਅਸੂਲ ਹੈ। ਇਸ ਵਿਸ਼ੇ ਉੱਤੇ ਗੁਰੂ ਚਾਹੇ ਤਾਂ ਪੂਰਨ ਨਿਰਣੇ ਸਹਿਤ ਅਸੀਂ "ਰਾਜ ਜੋਗ" ਨਾਮੇ ਪੁਸਤਕ ਵਿਚ ਵਿਸਥਾਰ ਪੂਰਬਕ ਵੱਖਰਾ ਲਿਖਾਂਗੇ। ਪਰ ਇਥੇ ਇਤਨਾ ਹੀ ਦਸ ਦੇਣਾ ਬਖੇਰਾ ਹੈ ਕਿ ਯੱਦਪ ਗੁਰਮਤਿ ਵਿਖੇ ਗ੍ਰਹਿਸਤ ਮਾਰਗ ਹੀ ਪ੍ਰਧਾਨ ਹੈ, ਤਾਂ ਤੇ ਗ੍ਰਹਿਸਤ ਸੰਬੰਧੀ ਵਿਵਹਾਰ ਲਈ ਜੋ ਪਦਾਰਥ ਅਸਾਂ ਨੂੰ ਅਵੱਸ਼ੋਂ ਵਰਤਣੇ ਪੈਂਦੇ ਹਨ, ਉਨ੍ਹਾਂ ਨੂੰ ਅਸੀਂ ਰਸਕ ਪਦਾਰਥ ਨਹੀਂ ਕਹਿ ਸਕਦੇ, ਉਹ ਗੁਰੂ ਦੇ ਦਿੱਤੇ ਗਫੇ ਹਨ। ਉਹ ਗੁਰਸਿਖਾਂ ਦੀ ਵਰਤੋਂ ਵਿਚ ਆਉਣ ਕਰਕੇ ਸਦਾ ਹੀ ਸਫਲ ਅਤੇ ਪਵਿਤਰ ਹਨ। ਜਿਵੇਂ ਗੁਰਵਾਕ ਹੈ—

"ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥"

ਇਸ ਗੁਰ ਪ੍ਰਮਾਣ ਦੀ ਪਹਿਲੀ ਤੁਕ ਤੋਂ ਇਹ ਸ਼ੰਕਾ ਉਠ ਸਕਦਾ ਹੈ ਕਿ ਜਿਹੜੇ ਨਾਮ ਵਿਚ ਰਤੇ ਹੋਣ ਉਹ ਚਾਹੇ ਕੁਝ ਖਾ ਪੀ ਲੈਣ ਉਨ੍ਹਾਂ ਲਈ ਖੁੱਲ੍ਹ ਹੈ। ਤਾਂ ਉਨ੍ਹਾਂ ਦੇ ਮਾਸ ਖਾ ਲੈਣ ਅਤੇ ਸ਼ਰਾਬ ਪੀ ਲੈਣ ਵਿਚ ਕੀ ਦੋਸ਼ ਹੈ ? 'ਸਭ ਖਾਧਾ ਪੈਧਾ ਪਵਿਤੁ' ਜੁ ਆਖਿਆ ਹੈ।

ਅਸੀਂ ਅਜਿਹੇ ਸ਼ੰਕਿਆਂ ਦਾ ਧੋਖਾ ਕੱਢ ਕੇ ਹੀ ਤੁਰਾਂਗੇ। ਜਿਸ ਪ੍ਰਕਾਰ ਜੋ ਮਨਮੁਖਿ ਪੁਰਸ਼ ਸਿਰਜਨਹਾਰ ਦਾਤਾਰ ਦੀ ਦਿੱਤੀ ਦਾਤ ਦੇ ਪਿਆਰ ਵਿਚ ਭੁੱਲ ਭਰਮ ਕੇ ਦਾਤਾਰ ਨੂੰ ਵਿਸਾਰ ਦਿੰਦੇ ਹਨ ਤੇ ਉਸ ਦੇ ਨਾਮ ਨੂੰ ਨਹੀਂ ਚਿਤਾਰਦੇ, ਤਿਨ੍ਹਾਂ ਮੂੜ ਅਤੇ ਨਾਸ਼ੁਕਰੇ ਅਗਿਆਨੀਆਂ ਉੱਤੇ ਏਸ ਗੁਰ ਵਾਕ ਦੀ ਤਾੜਨਾ ਘਟਦੀ ਹੈ। ਯਥਾ ਗੁਰ ਵਾਕ—

"ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥"

ਓਸੇ ਤਰ੍ਹਾਂ ਜੋ ਗੁਰਮੁਖ ਜਨ ਉਸ ਨਿਰੰਕਾਰ ਦਾਤਾਰ ਦੀਆਂ ਦਿੱਤੀਆਂ ਵਸਤਾਂ ਵਰਤਦਿਆਂ ਸਿਰਜਨਹਾਰ ਨੂੰ ਨਹੀਂ ਵਿਸਰਦੇ ਅਤੇ ਠਾਕਰ ਸੰਬਾਹੇ ਰਿਜਕ ਪਦਾਰਥ ਉਸ ਦੇਵਣਹਾਰ ਦਾਤਾਰ ਨੂੰ ਚਿਤਾਰ ਕੇ ਭੁੰਚਦੇ ਭੋਗਦੇ ਹਨ, ਤਿਨ੍ਹਾਂ ਸੁਘੜ ਸੁਚਿਆਰਾਂ ਉੱਤੇ ਉੱਪਰ ਦਿੱਤੇ ਗੁਰ ਪ੍ਰਮਾਣ ਦੀ ਤੁਕ "ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ" ਸਮਸਰ ਬਿਧੀ ਪੂਰਬਕ ਹੀ ਘਟਦੀ ਹੈ। ਅਰਥਾਤ ਜਿਵੇਂ "ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ" ਦੇ ਗੁਰਵਾਕ ਅੰਦਰ ਇਹ ਆਸ਼ਾ ਹੈ ਕਿ ਭੁੰਚਣ ਭੋਗਣ ਯੋਗ ਪਦਾਰਥਾਂ ਵਿਚੋਂ ਜੋ ਕੁਝ ਵੀ ਅਸੀਂ ਨਾਮ ਜਪੇ ਬਿਨਾਂ ਪਹਿਨਦੇ ਖਾਂਦੇ ਹਾਂ, ਸਭ ਬਿਖ ਦੇ ਬਰਾਬਰ ਹੈ, ਉਸੇ ਤਰ੍ਹਾਂ "ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ" ਗੁਰਵਾਕ ਦਾ ਇਹ ਤਾਤਪਰਜ ਹੈ

ਕਿ ਅੰਗੀਕਾਰ ਕਰਨ ਯੋਗ ਮਨੁੱਖ ਦੀ ਵਰਤੋਂ ਲਈ ਦਿੱਤੇ ਪਦਾਰਥਾਂ ਵਿਚੋਂ ਜੋ ਕੁਝ ਵੀ ਅਸੀਂ ਨਾਮ ਜਪਦੇ ਹੋਏ ਵਰਤਦੇ ਹਾਂ, ਸਭ ਅੰਮ੍ਰਿਤ ਰੂਪ ਹੈ।

ਦੋਹਾਂ ਗੁਰ ਵਾਕਾਂ ਦਾ ਸਾਂਝਾ ਸਿੱਟਾ ਏਸ ਇਕ ਗੁਰਵਾਕ ਦੇ ਆਸ਼ੇ ਅੰਦਰ ਪੂਰਤ ਹੈ। ਯਥਾ—

"ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥"

ਕਿ ਖਾਣ ਯੋਗ ਚੀਜ਼ਾਂ ਦਾ ਖਾਣਾ ਭੀ ਤਦੇ ਸਫਲ ਹੈ ਜੇ ਅਸੀਂ ਨਾਮ ਚੇਤ ਕੇ ਖਾਈਏ। ਨਾਮ ਨੂੰ ਵਿਸਾਰ ਕੇ ਸਾਡਾ ਖਾਣਾ ਖੁਸ਼ੀ ਖ਼ੁਆਰ ਹੀ ਹੈ ਅਤੇ ਵਿਕਾਰ ਰੂਪ ਹੈ। ਸਾਡਾ ਦਾਤਾਰ ਨੂੰ ਵਿਸਾਰਨਾ ਹੀ ਦਸਦਾ ਹੈ ਕਿ ਅਸੀਂ ਓਸ ਦੀ ਦਿੱਤੀ ਦਾਤ ਪਦਾਰਥਾਂ ਦੇ ਰਸੀਏ ਹੋ ਕੇ ਉਨ੍ਹਾਂ ਵਿਚ ਰਚ ਪਚ ਗਏ ਹਾਂ, ਜਿਨ੍ਹਾਂ ਦੇ ਕਾਰਨ ਕਰਤੇ ਦਾ ਵਿਸਰ ਜਾਣਾ ਉਨ੍ਹਾਂ ਨੂੰ ਬਿਖ ਸਮਾਨ ਬਣਾਉਂਦਾ ਹੈ। ਜੇ ਨਾਮ ਸਿਮਰਦੇ ਹੋਏ ਅਸੀਂ ਪਦਾਰਥ ਭੁੰਚਦੇ ਹਾਂ ਤਦ ਅਸੀਂ ਉਨ੍ਹਾਂ ਵਿਚ ਖੱਚਤ ਨਹੀਂ, ਉਦਰ ਪੂਰਨਾ ਦਾ ਨਿਯਮ ਪੂਰਾ ਕਰਦੇ ਹਾਂ, ਨਿਯਮ ਨੂੰ ਸਫਲਾ ਕਰਦੇ ਹਾਂ। 'ਜੋ ਨਾਮਿ ਹਰਿ ਰਾਤੇ' ਪਦਾਂ ਤੋਂ ਪ੍ਰਤੀਤ ਹੁੰਦਾ ਹੈ ਜਿਹੜੇ ਹਰੀ ਨਾਮ ਵਿਚ ਰਤੇ ਹੋਏ ਹਰੀ ਜਨ ਹਨ, ਉਨ੍ਹਾਂ ਦੀ ਰੁਚੀ ਰੰਚਕ ਭੀ ਰਸਾਂ ਵਲ ਨਹੀਂ ਹੋ ਸਕਦੀ। ਯਥਾ ਗੁਰਵਾਕ—

"ਜਾ ਕਉ ਰਸੁ ਹਰਿ ਰਸੁ ਹੈ ਆਇਓ ॥
ਸੋ ਅਨ ਰਸ ਨਾਹੀ ਲਪਟਾਇਓ ॥"

ਤਾਂ ਤੇ ਜੋ ਪਦਾਰਥ ਉਹ ਛਕਦੇ ਵੀ ਹਨ, ਰਸ ਕਰਕੇ ਨਹੀਂ ਛਕਦੇ, ਕੁਦਰਤੀ ਨਿਯਮ ਪੂਰਬਕ ਖੁਧਿਆ ਨਵਿਰਤੀ ਖ਼ਾਤਰ, ਦੇਹ ਅਧਾਰ ਅਰਥ ਛਕਦੇ ਹਨ, ਉਹ ਭੀ ਕਿੰਚਤ ਮਾਤਰ ਸੰਜਮੀ ਅਤੇ ਅਲਪ ਅਹਾਰੀ ਬਣ ਕੇ*। ਅਲਪ ਅਹਾਰ ਅਤੇ ਸੰਜਮ ਦੀ ਮਰਯਾਦਾ ਹੀ ਸੁੰਦਰ ਅਤੇ ਪਵਿਤਰ ਹੈ, ਯਥਾ ਸ੍ਰੀ ਮੁਖਵਾਕ—

"ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥"

ਤਦ ਨਾਮ ਦੇ ਰਸੀਏ ਪਵਿਤਰ ਆਤਮ ਪੁਰਸ਼ਾਂ ਦਾ, ਪਵਿੱਤਰ ਮਰਯਾਦਾ

---

* *'ਗੁਰਮਤਿ ਬਿਬੇਕ' ਪੁਸਤਕ ਵਿਚ ਇਸ ਵਿਸ਼ੇ ਬਾਰੇ ਵਿਸਥਾਰ ਪੂਰਬਕ ਨਿਰਣਾ ਕੀਤਾ ਗਿਆ ਹੈ।*

 

ਪੂਰਬਕ, ਭੁੰਚਣ ਯੋਗ ਪਦਾਰਥਾਂ ਦਾ ਭੁੰਚਣਾ ਹੀ ਪਦਾਰਥਾਂ ਨੂੰ ਪਵਿਤਰ ਕਰਨਾ ਹੈ।

ਇਉਂ ਕੁਪੱਠਾ ਸਮਝ ਬੈਠਣਾ ਕਿ ਨਾਮ ਵਿਚ ਰੰਗੇ ਹੋਏ ਪੁਰਸ਼ ਭਖ ਅਭੱਖ ਜੋ ਕੁਝ ਆਵੈ ਸੋ ਪਾਰ ਕਰ ਜਾਵਣ, ਫੇਰ ਵੀ ਪਵਿਤਰ ਅਤੇ ਸਭ ਪਰਵਾਣ ਹੈ; ਇਹ ਵਾਮ ਮਾਰਗੀਆਂ ਦਾ ਅਸੂਲ ਹੈ, ਅਥਵਾ ਸਾਡੇ ਦੇਸ ਦੇ ਵੇਦਾਂਤ ਮਤ ਦੇ ਚੁੰਚ ਗਿਆਨੀਆਂ ਅਤੇ ਵਿਸ਼ੇ ਗਾਮੀਆਂ ਦਾ ਇਹ ਢਕੌਂਸਲਾ ਹੈ। ਉਹ ਤਾਂ "ਬ੍ਰਹਮ ਗਿਆਨੀ ਸਦਾ ਨਿਰਲੇਪ" ਦੇ ਅਰਥ ਵੀ ਐਉਂ ਘੜ ਲਿਆ ਕਰਦੇ ਹਨ ਕਿ ਬ੍ਰਹਮ ਗਿਆਨੀ ਤਤਵੇਤੇ ਨਿਸੰਗ ਮਨ-ਇੱਛਤ ਕਰਮ ਕੁਕਰਮ ਵਿਸ਼ੇ ਵਿਕਾਰ ਕਰੀ ਭੋਗੀ ਜਾਣ, ਉਨ੍ਹਾਂ ਨੂੰ ਲੇਪ ਨਹੀਂ ਲਗਦਾ, ਕਿਉਂਕਿ ਨਿਰਲੇਪ ਜੁ ਹੋਏ। ਪਰ ਉਨ੍ਹਾਂ ਕਾਮ ਵਿਆਪੇ ਕੁਸੁੱਧ ਨਰਾਂ ਨੂੰ ਇਹ ਕਦੇ ਨਹੀਂ ਸੁਝਦਾ ਕਿ ਬ੍ਰਹਮ ਗਿਆਨੀ ਨਿਰਲੇਪ ਤਦ ਹੀ ਹੈ, ਜੋ ਉਹ ਵਿਸ਼ੇ ਵਿਕਾਰਾਂ ਵਿਚ ਅਮਲੀ ਤੌਰ ਤੇ ਲਿਪਾਇਮਨ ਨਹੀਂ ਹੁੰਦਾ। ਲੰਪਟ ਪੁਰਸ਼ਾਂ ਨੂੰ ਨਿਰਲੇਪ ਆਖਣਾ 'ਨਿਰਲੇਪ' ਪਦ ਦੇ ਅਸਲੀ ਅਰਥਾਂ ਦਾ ਜਾਣ ਬੁਝ ਕੇ ਨਸ਼ਟ ਵਿਰੋਧ ਕਰਨਾ ਹੈ।

ਸੋ "ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ" ਦਾ ਅਰਥ ਭਾਵ ਇਹ ਕਢ ਲੈਣਾ ਕਿ ਨਾਮ ਜਪਣ ਵਾਲੇ ਚਾਹੇ ਸਰਬੰਗੀ ਅਤੇ ਸਰਬ ਭਖਸ਼ੀ ਹੋ ਜਾਣ, ਕੋਈ ਦੋਸ਼ ਐਬ ਨਹੀਂ, 'ਪਵਿਤਰ' ਪਦ ਦੇ ਅਰਥਾਂ ਦਾ ਵਿਰੋਧ ਸਾਬਤ ਕਰਦਾ ਹੈ। ਭਖ ਅਭੱਖ ਸਭ ਖਾ ਜਾਣਾ ਕੀ ਤੇ 'ਪਵਿਤਰ' ਕੀ ? 'ਸਭ' ਪਦ ਤੋਂ ਭਾਵ 'ਸਭੋ ਕੁਝ' ਜੋ ਆਇਆ ਸੋ ਪਾਰ ਨਹੀਂ, ਪ੍ਰੰਤੂ ਭੁੰਚਣ ਯੋਗ ਪਦਾਰਥਾਂ ਵਿਚੋਂ ਜੋ ਕੁਝ ਭੀ, ਜਿਤਨਾ ਭੀ ਜਾਂ ਯਦ ਕਿੰਚਤ ਮਾਤਰ ਭੀ ਤੋਂ ਮੁਰਾਦ ਹੈ। ਪਵਿਤਰ ਪੁਰਸ਼ਾਂ ਦੇ ਪਵਿਤਰ ਹੀ ਆਚਾਰ, ਬਿਉਹਾਰ ਤੇ ਵਰਤੋਂ ਹੁੰਦੇ ਹਨ। ਉਨ੍ਹਾਂ ਦੀ ਵਰਤੋਂ, ਉਨ੍ਹਾਂ ਦੇ ਬਿਉਹਾਰ ਤੇ ਉਨ੍ਹਾਂ ਦੇ ਆਚਾਰਾਂ ਦਾ ਪਵਿਤਰ ਹੋਣਾ ਉਨ੍ਹਾਂ ਦੀ ਆਪਣੀ ਪਵਿਤ੍ਰਤਾਈ ਦੀ ਪੂਰੀ ਪਛਾਣ ਹੈ। ਭਾਵ ਜੋ ਕੁਝ ਕੰਮ ਪਵਿਤਰ ਜੀਵਨ ਵਾਲੇ ਕਰਦੇ ਹਨ ਸੋ ਪਵਿਤਰ ਹੀ ਕਰਦੇ ਹਨ, ਉਨ੍ਹਾਂ ਦੀ ਹਰੇਕ ਵਰਤੋਂ ਤੇ ਉਨ੍ਹਾਂ ਦੇ ਹਰੇਕ ਬਿਉਹਾਰ ਵਿਚ ਪਵਿਤਰਤਾਈ ਹੀ ਟਪਕਦੀ ਹੈ, ਕਿਉਂਕਿ ਉਨ੍ਹਾਂ ਦਾ ਵਰਤੋਂ ਬਿਉਹਾਰ ਹੁੰਦਾ ਹੀ ਪਵਿਤਰ ਹੈ, ਅਪਵਿਤਰ ਹੋ ਹੀ ਨਹੀਂ ਸਕਦਾ।

ਉਹ ਆਪ ਜੁ ਮਨ ਬਚ ਕਰਮ ਕਰ ਕੇ ਪਵਿਤਰਤਾ ਦੇ ਸੋਮੇ ਹੋਏ। ਸੋ ਨਾਮ ਦੇ ਚਲੂਲੇ ਰੰਗ ਵਿਚ ਰਤੇ ਹੋਏ ਗੁਰਮੁਖ ਜਨ ਸਦਾ ਹੀ ਆਪਣੇ ਮਜੀਠੀ ਰੰਗ ਦੀ ਰੰਗਣਾ ਆਪਣੇ ਹਰੇਕ ਵਰਤੋਂ ਬਿਉਹਾਰ ਵਿਚ ਚਾੜ੍ਹਦੇ ਹਨ, ਜਿਵੇਂ ਕਿ ਭਾਈ ਗੁਰਦਾਸ ਜੀ ਦਾ ਵਾਕ ਹੈ—

"ਗੁਰਮੁਖ ਸੁਖ ਫਲ ਪਾਇ ਸਭ ਫਲ ਪਾਇਆ।
ਰੰਗੁ ਸੁਰੰਗੁ ਚੜ੍ਹਾਇ ਸਭ ਰੰਗ ਲਾਇਆ।
ਗੰਧ ਸੁਗੰਧਿ ਸਮਾਇ ਬੋਹਿ ਬੁਹਾਇਆ॥
ਅੰਮ੍ਰਿਤ ਰਸ ਤ੍ਰਿਪਤਾਇ ਸਭ ਰਸ ਆਇਆ॥
ਸ਼ਬਦ ਸੁਰਤਿ ਲਿਵ ਲਾਇ ਅਨਹਦ ਵਾਇਆ॥
ਨਿਜ ਘਰਿ ਨਿਹਚਲ ਜਾਇ ਨ ਦਹਦਿਸਿ ਧਾਇਆ॥"

(ਵਾਰ ੧੯, ਪਉੜੀ ੨੧)

ਉਹ ਪੁਰਸ਼ ਨਾਮ ਦੇ ਪੁੰਜ ਹੁੰਦੇ ਹਨ; ਅੰਮ੍ਰਿਤ ਦੇ ਸੋਮੇ ਹੁੰਦੇ ਹਨ। ਜਿਧਰ ਉਹ ਆਪਣੀ ਦ੍ਰਿਸ਼ਟ ਫੇਰਦੇ ਹਨ, ਓਧਰੇ ਹੀ ਉਨ੍ਹਾਂ ਦੇ ਅੰਮ੍ਰਿਤ ਭਿੰਨੇ ਲੋਇਣਾਂ ਵਿਚੋਂ ਅੰਮ੍ਰਿਤ ਦੀ ਫੁਹਾਰ ਹੀ ਵਰਸਦੀ ਹੈ, ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਅਗੇ ਅੰਮ੍ਰਿਤ ਰੂਪੀ ਨਾਮ ਤੋਂ ਬਿਨਾਂ ਦੂਤੀਆ ਵਸਤ ਹੀ ਨਹੀਂ ਆਉਂਦੀ, ਇਸ ਗੁਰਵਾਕ ਦੇ ਭਾਵ ਅਨੁਸਾਰ—

"ਅਖੀ ਪ੍ਰੇਮਿ ਕਸਾਈਆ, ਹਰਿ ਹਰਿ ਨਾਮੁ ਪਿਖੰਨਿ॥
ਜੇਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ॥"

ਜਿੱਤ ਵਲ ਉਨ੍ਹਾਂ ਦਾ ਪ੍ਰੇਮ ਰਤੰਨਾ ਮਨ, ਹਿਰਦਾ-ਕੰਵਲ ਰੁਚੀ ਫੇਰਦਾ ਹੈ, ਉਤ ਵਲ ਹੀ ਅਮਿਓ ਦੀ ਝੜੀ ਲੱਗ ਜਾਂਦੀ ਹੈ। ਜਦ ਕਦੇ ਵੀ ਉਹ ਮੁਖੋਂ ਬਾਣੀ ਬੋਲਦੇ ਹਨ, ਤਦੋਂ ਇਉਂ ਭਾਸਦਾ ਹੈ, ਮਾਨੋ—

"ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥"

ਤਥਾ: "ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥"

ਅਜਿਹੇ ਰੰਗੀਲੇ ਬਰਕਤ ਵਾਲੇ ਨਾਮ ਰਤੇ ਸਜਣਾਂ ਦੇ ਖਾਣ ਪਾਣ ਪਹਿਰਨ ਆਦਿਕ ਦੇ ਪਵਿਤਰ ਹੋਣ ਵਿਚ ਕੀ ਸੰਦੇਹ ਹੋ ਸਕਦਾ ਹੈ? ਕੁਝ ਨਹੀਂ। 'ਨਾਮ ਹਰਿ ਰਾਤੇ' ਬਰਕਤੀ ਪੁਰਸ਼ਾਂ ਦਾ ਆਪਣਾ ਅਹਾਰ ਤਾਂ ਪਵਿਤਰ ਹੋਣਾ ਹੀ ਸੀ, ਸਗੋਂ ਉਨ੍ਹਾਂ ਦੀ ਤੁਫ਼ੈਲ ਹੋਰਨਾਂ ਦਾ ਅਹਾਰ ਭੀ ਸਫਲਾ ਹੋ

ਜਾਂਦਾ ਹੈ। ਯਥਾ ਗੁਰਵਾਕ—

"ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ॥"

* ਤਾਂ ਤੇ 'ਨਾਮ ਹਰਿ ਰਾਤੇ' ਪੁਰਸ਼ਾਂ ਦਾ ਖਾਣ ਪਾਣ ਪਹਿਰਨ ਦੇ ਪਵਿਤਰ ਹੋਣ ਵਿਚ ਸ਼ੰਕਾ ਕਰਨਾ ਹੀ ਫ਼ਜ਼ੂਲ ਹੈ। ਸੋ ਇਸ ਸੰਦੇਹ ਤੋਂ ਨਿਸਚਿੰਤ ਹੋ ਕੇ ਹੁਣ ਫੇਰ ਓਸੇ ਲੜੀ ਨੂੰ ਛੇੜਦੇ ਹਾਂ।

ਇਸ ਅਸ਼ੰਕਾ ਛਿੜਨ ਤੋਂ ਪਹਿਲਾਂ ਇਹ ਸਿੱਧ ਹੋ ਚੁੱਕਾ ਸੀ ਕਿ ਸਾਡੀ ਉਦਰ ਪਾਲਨਾ, ਦੇਹ ਅਧਾਰ ਲਈ ਅਸੀਂ ਜੋ ਪਦਾਰਥ ਛਕਦੇ ਹਾਂ, ਉਨ੍ਹਾਂ ਨੂੰ ਰਸ ਹੀ ਕਹਿਣਾ ਠੀਕ ਨਹੀਂ। ਹਾਂ ਹੋਰ ਰਸ ਕਸ ਜਿਤਨੇ ਹਨ, ਸਭ ਗੁਰਮਤਿ ਅੰਦਰ ਨਿੰਦਤ ਹਨ। ਸਭਨਾਂ ਤੋਂ ਵਧ ਨਿੰਦਣ ਯੋਗ ਜੇ ਕੋਈ ਰਸਕ ਵਸਤੂ ਹੈ ਤਾਂ ਇਹ ਮਰਦੂਦ ਮਾਸ ਹੀ ਹੈ, ਕਿਉਂਕਿ ਇਹ ਓਹ ਰਸ ਹੈ ਜੋ ਜੀਵ-ਹੱਤਿਆ ਕਰ ਕੇ ਪ੍ਰਾਪਤ ਹੋ ਸਕਦਾ ਹੈ। ਤਾਹੀਂ ਤੇ ਮਹਾਂ ਨਿੰਦਤ ਅਤੇ ਘੋਰ ਪਾਪ ਰੂਪ ਹੈ। ਇਸੇ ਕਾਰਨ ਹੀ ਗਲਾ ਵਢ ਕੇ ਹੱਤਿਆ ਕਰਵਾਉਣ ਵਾਲੇ ਪੁਰਸ਼ ਪਾਪੀ ਸਦਾਉਂਦੇ ਹਨ। ਜਿਵੇਂ ਕਿ ਜਪੁ ਜੀ ਸਾਹਿਬ ਦੀ ਪਵਿਤਰ ਬਾਣੀ ਵਿਚ ਅਜਿਹੇ ਪਾਪੀ ਇਸ ਪ੍ਰਕਾਰ ਤ੍ਰਿਸਕਾਰੇ ਗਏ ਹਨ—

"ਅਸੰਖ ਗਲ ਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥"
"ਅਸੰਖ ਮਲੇਛ ਮਲੁ ਭਖਿ ਖਾਹਿ ॥"

ਅਤੇ ਏਸ ਮਲ ਭਖ ਮਾਸ ਰਸ ਦੇ ਖਾਣ ਵਾਲੇ ਮਲੇਛ ਪੁਰਸ਼ਾਂ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਤ੍ਰਿਸਕਾਰਿਆ ਹੈ—

"ਸੀਂਹ ਪਜੂਤੀ ਬੱਕਰੀ ਮਰਦੀ ਹੋਈ ਖਿੜ ਖਿੜ ਹਸੀ।
ਸੀਂਹ ਪੁੱਛੈ ਵਿਸਮਾਦੁ ਹੋਇ ਇਤ ਅਉਸਰ ਕਿਤ ਰਹਸ ਰਹਸੀ।
ਬਿਨਉ ਕਰੇਦੀ ਬੱਕਰੀ, ਪੁੱਤ੍ਰ ਅਸਾਡੇ ਕੀਚਨ ਖੱਸੀ।
ਅੱਕ ਧਤੂਰਾ ਖਾਧਿਆਂ ਕੁਹਿ ਕੁਹਿ ਖੱਲ ਉਖੱਲ ਵਿਣਸੀ।
ਮਾਸ ਖਾਨ ਗਲ ਵੱਢ ਕੇ ਹਾਲ ਤਿਨਾੜਾ ਕਉਣ ਹੋਵਸੀ ॥
ਗਰਬ ਗਰੀਬੀ ਦੇਹ ਖੇਹ ਖਾਜ ਅਖਾਜ ਅਕਾਜ ਕਰੱਸੀ ॥
ਜਗ ਆਇਆ ਸਭ ਕੋਇ ਮਰਸੀ ॥"

(ਵਾਰ ੨੫ ਪਉੜੀ ੧੭)

ਬਸ ਹੁਣ ਇਹ ਝਗੜਾ ਤਾਂ ਨਿਬੜ ਗਿਆ ਅਤੇ ਸਾਫ਼ ਸਿੱਧ ਹੋ ਗਿਆ ਕਿ ਮਾਸ ਸਰਬ ਪ੍ਰਕਾਰ ਦੇ ਰਸਾਂ ਵਿਚੋਂ ਵਧ ਕੇ ਮਹਾਂ ਨਕਿਸ਼ਟ ਨਖਿਧ ਅਤੇ ਨਿੰਦਤ ਰਸ ਹੈ ।

## ੧੮

**ਮਾਸ ਮਨੁੱਖ ਦੇ ਛਕਣ ਯੋਗ ਪਦਾਰਥ ਨਹੀਂ, ਨਾ ਹੀ ਕੁਦਰਤੀ ਨਿਯਮ ਅਨੁਸਾਰ, ਨਾ ਹੀ ਗੁਰਮਤਿ ਅਨੁਸਾਰ ।**

ਉਪਰ ਸਿੱਧ ਕੀਤੇ ਨਾ ਛਕਣ ਯੋਗ ਪਦਾਰਥਾਂ ਦਾ ਛਕਣਾ ਰਸਾਂ ਕਸਾਂ ਵਿਚ ਦਾਖ਼ਲ ਹੈ, ਇਸ ਸਿਧਾਂਤ ਉੱਤੇ ਇਹ ਅਸ਼ੰਕਾ ਹੋ ਸਕਦਾ ਹੈ ਕਿ ਇਸ ਦਾ ਕੀ ਸਬੂਤ ਹੈ ਕਿ ਮਾਸ ਮਨੁੱਖਾਂ ਦੇ ਛਕਣ ਯੋਗ ਪਦਾਰਥ ਨਹੀਂ ? ਅਜਿਹੇ ਅਸ਼ੰਕਾਵਾਦੀ ਇਹ ਆਖ ਦਿਆ ਕਰਦੇ ਹਨ ਕਿ ਮਾਸ ਇਨਸਾਨ ਦੀ ਕੁਦਰਤੀ ਖ਼ੁਰਾਕ ਹੈ, ਤਾਂ ਤੇ ਇਸ ਦਾ ਖਾਣਾ ਕੋਈ ਗੁਨਾਹ ਨਹੀਂ ਤੇ ਨਾ ਹੀ ਰਸ ਕਸ ਵਿਚ ਦਾਖ਼ਲ ਹੈ ।

ਅੱਵਲ ਤਾਂ ਇਸ ਅਸ਼ੰਕੇ ਦਾ ਉੱਤਰ ਦੇਣ ਦੀ ਲੋੜ ਨਹੀਂ, ਕਿਉਂਕਿ ਜੇ ਸਾਡੇ ਅਸ਼ੰਕਾਵਾਦੀ ਪਿਛਲੇ ਅੰਕਾਂ ਵਲ ਦੀਰਘ ਵਿਚਾਰ ਦੀ ਦ੍ਰਿਸ਼ਟੀ ਫੇਰਨ ਤਾਂ ਉਥੇ ਹੀ ਉਨ੍ਹਾਂ ਦਾ ਘਰ ਪੂਰਾ ਹੋ ਜਾਂਦਾ ਹੈ । ਪ੍ਰੰਤੂ ਫੇਰ ਭੀ ਅਸੀਂ ਉਨ੍ਹਾਂ ਦੇ ਹੱਠ ਨੂੰ ਹਟਾਉਣ ਲਈ ਇਸ ਅਸ਼ੰਕੇ ਦਾ ਯਥਾ ਯੋਗ ਅਤੇ ਨਿਤਰਵਾਂ ਉੱਤਰ ਦਿੰਦੇ ਹਾਂ ।

ਕਾਦਰ ਦੀ ਕੁਦਰਤ ਅੰਦਰ ਵੱਖੋ ਵੱਖ ਕਿਸਮ ਦੀਆਂ ਖਾਧ ਖ਼ੁਰਾਕਾਂ ਵੱਖੋ ਵੱਖ ਸ਼੍ਰੇਣੀ ਦੇ ਜੀਆਂ ਜੰਤੂਆਂ ਲਈ ਬਣੀਆਂ ਹੋਈਆਂ ਹਨ, ਯਥਾ ਗੁਰ ਵਾਕ—

"ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥
ਇਕਨਾ ਛਤੀਹ ਅੰਮ੍ਰਿਤ ਪਾਹਿ ॥
ਇਕਿ ਮਿਟੀਆ ਮਹਿ ਮਿਟੀਆ ਖਾਹਿ ॥
ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥
ਇਕਿ ਨਿਰੰਕਾਰੀ ਨਾਮ ਅਧਾਰਿ ॥
ਜੀਵੈ ਦਾਤਾ ਮਰੈ ਨ ਕੋਇ ॥

ਨਾਨਕ ਮੂਠੇ ਜਾਹਿ ਨਾਹੀ ਮਨਿ ਸੋਇ ॥"

ਭਾਵ ਇਹ ਕਿ ਕੁਦਰਤ ਵਲੋਂ ਇਕ ਤਾਂ ਅਜਿਹੇ ਜੀਵ ਉਪਾਏ ਗਏ ਹਨ ਜਿਨ੍ਹਾਂ ਦਾ ਕੁਦਰਤੀ ਅਹਾਰ ਮਾਸ ਹੀ ਹੈ। ਦੂਜੇ ਅਜਿਹੇ ਜੀਵ ਹਨ ਜਿਨ੍ਹਾਂ ਦੀ ਕੁਦਰਤੀ ਖ਼ੁਰਾਕ ਘਾਸ ਫੂਸ ਹੀ ਹੈ। ਤੀਜੇ ਐਸੇ ਜੀਵ ਹਨ ਜਿਨ੍ਹਾਂ ਨੂੰ ਕੁਦਰਤ ਦੇ ਮਾਲਕ ਨੇ ਨਾਨਾ ਪ੍ਰਕਾਰ ਦੇ ਭੋਜਨ ਛਕਣ ਲਈ ਅਪੜਾ ਅੰਬਰਾ ਛੱਡੇ ਹਨ। ਚੌਥੇ ਉਹ ਜੀਵ ਹਨ, ਜਿਨ੍ਹਾਂ ਨੂੰ ਮਿੱਟੀਆਂ ਵਿਚ ਹੀ ਉਪਾਇਆ ਹੈ ਅਤੇ ਮਿੱਟੀ ਉਨ੍ਹਾਂ ਲਈ ਖਾਣਾ ਬਣਾਇਆ ਹੈ। ਪੰਜਵੇਂ ਉਹ ਜੀਵ ਹਨ ਜਿਨ੍ਹਾਂ ਦੇ ਪਰਾਣ ਪਉਣ ਦੇ ਅਹਾਰ ਆਸਰੇ ਹੀ ਰਹਿੰਦੇ ਹਨ। ਛੇਕੜਲੇ ਉਹ ਵੀ ਵਿਰਲੇ ਨਿਰੰਕਾਰੀ ਰੱਬ ਦੇ ਬੰਦੇ ਹਨ ਜੋ ਨਾਮ ਨਾਲ ਹੀ ਤ੍ਰਿਪਤ ਰਹਿੰਦੇ ਹਨ। ਦਾਤਾ ਦੇਵਣਹਾਰ ਜਦ 'ਸਦ ਜੀਵੰਤਾ' ਹੈ ਤਦ ਮਰਦਾ ਕੋਈ ਨਹੀਂ। ਉਪਜੀਵਕਾ ਕਰਕੇ ਤਾਂ ਇਨ੍ਹਾਂ ਵਿਚੋਂ ਮਰਦਾ ਕੋਈ ਨਹੀਂ, ਪਰ ਜਿਨ੍ਹਾਂ ਦੇ ਹਿਰਦੇ ਵਿਚ ਅਕਾਲ-ਪੁਰਖ ਨਹੀਂ ਵਸਦਾ, ਉਹ ਜੀਉਂਦੇ ਹੀ ਮਰੇ ਹੋਏ ਹਨ, ਕਿਉਂਕਿ ਉਹ ਮਾਯਾਵੀ ਰਸਾਂ ਕਸਾਂ ਸੇਤੀ ਮੋਹੇ ਮੂਠੇ ਜਾਂਦੇ ਹਨ।

ਸੋ ਇਨ੍ਹਾਂ ਵਿਚੋਂ ਪਹਿਲੀ ਸ਼੍ਰੇਣੀ ਦੇ ਤਾਂ ਦਰਿੰਦੇ ਪਸ਼ੂ ਅਤੇ ਸ਼ਿਕਾਰੀ ਜਾਨਵਰ ਹਨ, ਜਿਵੇਂ ਕਿ ਸ਼ੇਰ, ਬਘਿਆੜ, ਬਾਜ਼ ਆਦਿ। ਦੂਜੀ ਦੇ ਚਰਿੰਦੇ (ਚਰਾਕਲ) ਪਸ਼ੂ ਹਾਥੀ, ਘੋੜੇ, ਮਹਿੰ ਆਦਿਕ। ਤੀਜੀ ਸ਼੍ਰੇਣੀ ਦੇ ਮਨੁੱਖ ਤੇ ਕੇਵਲ ਮਾਣਸ ਹੀ ਹਨ। ਚੌਥੀ ਦੇ ਸੱਪ ਵਰਗੇ ਜੀਵ ਹਨ। ਪੰਜਵੀਂ ਦੇ ਅਨੇਕ ਪਉਣ ਵਾਸੀ ਪੰਛੀ ਅਥਵਾ ਜੋਗੀ ਜਨ ਭੀ ਹਨ। ਛੇਵੀਂ ਵਿਚੋਂ ਵਿਰਲੇ ਨਾਮ ਦੇ ਰਸੀਏ ਭਗਤ ਜਨ ਹਨ। ਏਸ ਗੁਰ ਪ੍ਰਮਾਣ ਤੋਂ ਇਹ ਜ਼ਰੂਰ ਸਿੱਧ ਹੋ ਗਿਆ ਕਿ ਕੁਦਰਤ ਅੰਦਰ ਮਾਸ ਖਾਣ ਵਾਲੀ ਕਿਸਮ ਦੇ ਜੀਵ ਹੋਰ, ਘਾਸ ਫੂਸ ਖਾਣ ਵਾਲੇ ਵੱਖ ਤੇ ਛਤੀਹ ਅੰਮ੍ਰਿਤ ਛਕਣ ਵਾਲੇ ਇਨ੍ਹਾਂ ਸਭਨਾਂ ਤੋਂ ਅੱਡਰੇ ਹਨ। ਮਾਸ ਖਾਣ ਵਾਲੇ ਸ਼ੇਰ ਬਘਿਆੜ ਆਦਿ ਅਥਵਾ ਮੁਰਦਾਰ-ਖ਼ੋਰ ਇੱਲ ਗਿਰਝ ਵਰਗੇ ਪਰਿੰਦੇ ਦਰਿੰਦੇ ਹਨ, ਜਿਹਾ ਕਿ ਕੁਦਰਤ ਦੇ ਨਜ਼ਾਰੇ ਤੋਂ ਪਤਾ ਲਗਦਾ ਹੈ। ਇਸ ਵਿਚ ਸੰਦੇਹ ਤਾਂ ਕਿਸੇ ਨੂੰ ਹੋ ਹੀ ਨਹੀਂ ਸਕਦਾ।

ਪਰ ਇਸ ਬਾਤ ਵਿਚ ਕਈ ਪੁਰਸ਼ ਸ਼ੱਕ ਕਰਦੇ ਹਨ ਕਿ ਛਤੀਹ ਅੰਮ੍ਰਿਤ

ਕੇਵਲ ਆਦਮੀਆਂ ਦਾ ਅਹਾਰ ਹੀ ਕਿਉਂ ਹੈ ਅਤੇ ਜੇ ਭਲਾ ਹੈ ਭੀ ਤਾਂ ਛਤੀਹ ਅੰਮ੍ਰਿਤ ਦੇ ਪਦਾਰਥਾਂ ਅੰਦਰ ਮਾਸ ਭੀ ਆ ਸਕਦਾ ਹੈ ? ਸੋ ਇਸ ਦੇ ਉੱਤਰ ਵਿਚ ਅਸੀਂ ਪਹਿਲੀ ਸ਼ੰਕਾ ਨੂੰ ਤਾਂ ਇਸ ਪ੍ਰਕਾਰ ਦੇ ਗੁਰਵਾਕਾਂ ਦਾ ਪ੍ਰਮਾਣ ਦੇ ਕੇ ਨਵਿਰਤ ਕਰਦੇ ਹਾਂ—

"ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥"

ਅਜਿਹੇ ਅਨੇਕ ਗੁਰ ਪ੍ਰਮਾਣ ਗੁਰਬਾਣੀ ਅੰਦਰ ਮਿਲਦੇ ਹਨ, ਜਿਨ੍ਹਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਛਤੀਹ ਅੰਮ੍ਰਿਤ ਭੋਜਨ ਕੇਵਲ ਮਨੁੱਖ ਲਈ ਹੀ ਹਨ ।

ਦੂਜੀ ਅਸ਼ੰਕਾ ਦਾ ਪ੍ਰਿਥਮ ਇਹੋ ਉੱਤਰ ਕਾਫ਼ੀ ਹੈ ਕਿ ਜੇ ਮਾਸ ਛਤੀਹ ਅੰਮ੍ਰਿਤ ਦੇ ਅੰਦਰ ਸ਼ਾਮਲ ਹੁੰਦਾ ਤਾਂ ਇਸ ਗੁਰਵਾਕ ਵਿਚ ਮਾਸ ਖਾਣ ਵਾਲੇ ਜੀਵਾਂ ਦੀ ਸ਼੍ਰੇਣੀ ਵੱਖ ਵੱਖ ਕਿਉਂ ਰਖਣੀ ਸੀ । ਮਾਸ ਅਹਾਰੀ ਜੀਵਾਂ ਦੀ ਸ਼੍ਰੇਣੀ ਦਾ ਛਤੀਹ ਅੰਮ੍ਰਿਤ ਭੁੰਚਣ ਵਾਲੇ ਜੀਵਾਂ ਦੀ ਸ਼੍ਰੇਣੀ ਵੱਖ ਤੋਂ ਵੱਖ ਹੋਣਾ ਇਸ ਗੱਲ ਨੂੰ ਸਿੱਧ ਕਰਦਾ ਹੈ ਕਿ ਮਾਸ ਛਤੀਹ ਅੰਮ੍ਰਿਤ ਵਿਚ ਸ਼ਾਮਲ ਨਹੀਂ । ਮਾਸ ਕੋਈ ਹੋਰ ਚੀਜ਼ ਹੈ ਅਤੇ ਛਤੀਹ ਅੰਮ੍ਰਿਤ ਮਾਸ ਤੋਂ ਭਿੰਨ ਪਦਾਰਥ ਹਨ । 'ਮਾਸ' ਅਤੇ 'ਅੰਮ੍ਰਿਤ' ਦੋਹਾਂ ਪਦਾਂ ਦੀ ਮੀਜਾ ਹੀ ਨਹੀਂ ਮਿਲਦੀ । ਮਾਸ ਕੀ ਤੇ ਅੰਮ੍ਰਿਤ ਕੀ !! ਦੋਹਾਂ ਦਾ ਆਪੋ ਵਿਚ ਵਿਰੋਧ ਹੈ। ਅੰਮ੍ਰਿਤ ਦੁਧ ਵਰਗੇ ਪਦਾਰਥਾਂ ਦਾ ਨਾਉਂ ਹੈ, ਜੋ ਛਤੀਹ ਅੰਮ੍ਰਿਤ ਦੀ ਗਿਣਤੀ ਵਿਚ ਆਉਂਦੇ ਹਨ। ਦੇਖੋ ਏਸ ਗੁਰਵਾਕ ਅੰਦਰ ਦੁੱਧ ਨੂੰ ਅੰਮ੍ਰਿਤ ਕਿਹਾ ਹੈ—

"ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥"

ਇਸ ਤੋਂ ਸਿੱਧ ਇਹ ਹੋਇਆ ਕਿ ਦੁੱਧ ਸਾਰਖੇ ਪਦਾਰਥਾਂ ਦਾ ਨਾਉਂ ਹੀ ਅੰਮ੍ਰਿਤ ਹੈ ਮਾਸ ਇਨ੍ਹਾਂ ਅੰਮ੍ਰਿਤ ਪਦਾਰਥਾਂ ਵਿਚ ਨਹੀਂ ਆ ਸਕਦਾ।

ਦੂਜੇ ਕੁਦਰਤੀ ਖਾਣਾ ਉਹ ਹੁੰਦਾ ਹੈ ਜਿਸ ਦੇ ਖਾਧੇ ਬਿਨਾਂ ਝਟ ਲੰਘ ਹੀ ਨਹੀਂ ਸਕਦਾ । ਕੇਵਲ ਛਲ ਕਰਕੇ ਝਟ ਲੰਘ ਭੀ ਜਾਵੇ ਤਾਂ ਨਿਰਬਾਹ ਉਸ ਕੁਦਰਤੀ ਖ਼ੁਰਾਕ ਬਿਨਾਂ ਹੋ ਹੀ ਨਹੀਂ ਸਕਦਾ । ਜਿਵੇਂ ਸ਼ੇਰ ਦਾ ਨਿਰਬਾਹ

ਮਾਸ ਖਾਧੇ ਤੋਂ ਬਿਨਾਂ ਨਹੀਂ, ਇਉਂ ਹੀ ਮਨੁੱਖ ਦਾ ਨਿਰਬਾਹ ਅੰਨ ਆਦਿ ਭੋਜਨਾਂ ਬਿਨਾਂ ਕਦਾਚਿਤ ਹੋ ਹੀ ਨਹੀਂ ਸਕਦਾ। ਅਸੀਂ ਇਸ ਦੇ ਉਲਟ ਮੰਨਣ ਨੂੰ ਤਿਆਰ ਹਾਂ, ਜੇ ਇਹ ਸਿੱਧ ਹੋ ਜਾਏ ਕਿ ਮਨੁੱਖ ਨਿਰੇ ਮਾਸ ਉਤੇ ਹੀ ਨਿਰਬਾਹ ਕਰਦਾ ਹੈ, ਪ੍ਰੰਤੂ ਇਹ ਕਦੇ ਸਿੱਧ ਹੋ ਨਹੀਂ ਸਕਦਾ। ਹਾਂ ਨਿਰੇ ਅੰਨ ਆਦਿ ਉਤੇ ਮਨੁੱਖ ਨਿਰਬਾਹ ਕਰ ਸਕਦਾ ਹੈ ਅਤੇ ਕਰਨਾ ਹੀ ਸੀ, ਜਦ ਅੰਨ ਆਦਿ ਮਨੁੱਖ ਦਾ ਕੁਦਰਤੀ ਅਹਾਰ ਹੋਇਆ। ਕੁਦਰਤ ਨੇ ਮਨੁੱਖ ਨੂੰ ਉਹ ਦੰਦ ਹੀ ਨਹੀਂ ਦਿਤੇ ਜੋ ਮਾਸ ਨੂੰ ਚਬਾ ਸਕਣ, ਜਿਵੇਂ ਮਾਸਹਾਰੀ ਜਾਨਵਰਾਂ ਦੇ ਤ੍ਰਿਖੇ ਚੀਰ ਫਾੜ ਕਰਨ ਵਾਲੇ ਦੰਦ ਹੁੰਦੇ ਹਨ। ਕੁਦਰਤ ਨੇ ਮਨੁੱਖ ਨੂੰ ਉਹ ਹਾਜ਼ਮਾ ਹੀ ਨਹੀਂ ਦਿੱਤਾ ਜੋ ਸ਼ੇਰ, ਬਾਜ਼ ਆਦਿਕ ਦੀ ਤਰ੍ਹਾਂ ਕੱਚਾ ਮਾਸ ਹਜ਼ਮ ਕਰ ਜਾਏ। ਕੁਦਰਤ ਦੀ ਦੌੜ ਅੰਦਰ ਜੀਵਾਂ ਨੂੰ ਆਪੋ ਆਪਣੇ ਅਹਾਰਾਂ ਵਲ ਧਾਵਣੀ ਹੈ। ਨਿਰਬਾਹ ਦੇ ਨਿਯਮ ਜਾਂ ਧਰਮ ਵੱਖੋ ਵੱਖ ਸ਼੍ਰੇਣੀ ਦੇ ਜੀਵਾਂ ਦੇ ਕੁਦਰਤਨ ਵੱਖੋ ਵੱਖ ਹਨ।

ਸੋ ਮਾਸ ਵਲ ਜੋ ਮਨੁੱਖ ਝਾਖ ਝਖੰਦੇ ਹਨ, ਉਹ 'ਕਿਚਰਕ ਵੇਰਾਈਅਨਿ ਮਨਮੁਖ ਬੇਤਾਲੇ' ਗੁਰਵਾਕ ਭਾਵ ਅਨੁਸਾਰ ਭਲਾ ਕਦ ਤਾਈਂ ਉਹ ਮਾਸ ਨਾਲ ਨਿਭਾ ਸਕਦੇ ਹਨ। ਓੜਕ ਕੁਦਰਤੀ ਅਹਾਰਾਂ ਵਲ ਹੀ ਦੌੜਨਾ ਪੈਂਦਾ ਹੈ।

ਬਸ ਸਿੱਧ ਹੋਇਆ ਕਿ ਕੁਦਰਤਨ 'ਮਾਸ' ਮਨੁੱਖ ਦੇ ਨਿਰਬਾਹ ਦਾ ਧਰਮ ਨਹੀਂ ਅਤੇ ਜਦ ਜੀਵਾਂ ਦਾ ਮਾਰਨਾ ਮਨੁੱਖ ਦਾ ਧਰਮ ਨਹੀਂ, ਜਿਵੇਂ ਪਿਛੇ ਸਿੱਧ ਹੋ ਚੁੱਕਾ ਹੈ ਅਤੇ ਮਾਸ ਜੀਵਾਂ ਨੂੰ ਮਾਰੇ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ, ਤਾਂ ਤੇ ਅਸਲਨ ਭੀ ਇਹੋ ਸਿੱਧ ਹੋਇਆ ਕਿ ਮਾਸ ਮਨੁੱਖ ਦੇ ਨਿਰਬਾਹ ਦਾ ਧਰਮ ਨਹੀਂ। ਸੋ ਸਿੱਧ ਹੋਇਆ ਕਿ ਕੁਦਰਤ ਦੇ ਨਿਯਮਾਂ ਅਨੁਸਾਰ ਭੀ ਅਤੇ ਗੁਰਮਤਿ ਅਨੁਸਾਰ ਭੀ ਮਾਸ ਮਨੁੱਖ ਦੇ ਖਾਣ ਯੋਗ ਪਦਾਰਥ ਨਹੀਂ।

## ੧੯

**ਮਾਸ ਨੂੰ ਧਾਰਮਕ ਅਸੂਲ ਥਾਪ ਕੇ ਜੀਅ-ਘਾਤ ਕਰਨ ਵਾਲੇ ਕਸਾਈ ਹਨ।**

ਜਦ ਕੁਦਰਤਨ ਅਤੇ ਅਸੂਲਨ ਇਹ ਸਿੱਧ ਹੋ ਗਿਆ ਕਿ ਮਾਸ ਮਨੁੱਖ

ਦੇ ਨਿਰਬਾਹ ਦਾ ਧਰਮ ਨਹੀਂ ਤਾਂ ਫੇਰ ਭੀ ਜੋ ਪੁਰਸ਼ ਇਸ ਨਿਰਬਾਹ ਦੇ ਨਿਯਮ ਤੋਂ ਵਿਰੁਧ ਚਲਣ ਅਤੇ ਆਪਣੇ ਇਸ ਕਰਤਬ ਨੂੰ ਪੁੰਨ ਥਾਪਦੇ ਹੋਏ ਜੀਵਾਂ ਨੂੰ ਸੰਘਾਰਨ, ਤਾਂ ਉਨ੍ਹਾਂ ਨੂੰ ਕੀ ਕਿਹਾ ਜਾ ਸਕਦਾ ਹੈ। ਇਸ ਪ੍ਰਥਾਇ ਗੁਰਵਾਕ ਇਉਂ ਹੈ—

"ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ॥
ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ ॥"

ਗੁਰੂ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਦੇਸ਼ ਕਰਦੇ ਹਨ ਕਿ ਜੀਆਂ ਦੇ ਬਧ ਕਰਨ ਦੇ ਕੁਕਰਮ ਨੂੰ ਹੀ ਜੇ ਧਰਮ ਮਿਥਦੇ ਹੋ ਤਾਂ ਕੁਕਰਮ ਕਿਸਨੂੰ ਕਹੋਗੇ ? ਅਤੇ ਫੇਰ ਅਜਿਹੇ ਜੀਵ-ਹਿੰਸਾ ਦੇ ਕੁਕਰਮ ਕਰਦੇ ਹੋਏ ਕੀ ਜੇ ਆਪਣੇ ਆਪ ਨੂੰ ਪਵਿਤਰ ਆਤਮਾ ਮੰਨੀ ਬੈਠੇ ਹੋ ਤਾਂ ਕਸਾਈ ਕਿਸ ਪੁਰਸ਼ ਨੂੰ ਕਹਿਕੇ ਸੱਦੋਗੇ ? ਭਾਵ ਜੇ ਜੀਅ-ਘਾਤ ਜਹੇ ਘੋਰ ਪਾਪ ਦਾ ਨਾਉਂ ਧਰਮ ਰਖ ਲਿਆ ਜਾਵੇ ਤਾਂ ਅਧਰਮ ਕਿਸ ਬਲਾ ਦਾ ਨਾਉਂ ਰਹਿ ਗਿਆ ? ਸਿਧਾਂਤ ਇਹ ਕਿ ਜੀਅ-ਘਾਤ ਤੋਂ ਵਧ ਘੋਰ ਪਾਪ ਹੋਰ ਹੈ ਨਹੀਂ ਜੇ ਏਸੇ ਦਾ ਨਾਂ ਧਰਮ ਹੈ ਤਾਂ ਫਿਰ ਦੁਨੀਆਂ ਵਿਚ ਪਾਪੀ ਹੀ ਕੋਈ ਨਾ ਰਿਹਾ। ਜਿਹੜਾ ਕਰਮ ਪਾਪ ਦੀ ਜੜ੍ਹ ਹੈ, ਜੇ ਓਸੇ ਨੂੰ ਧਰਮ ਮੰਨ ਲਿਆ ਜਾਵੇ ਤਾਂ ਪਾਪ ਕਹਿ ਕੇ ਕਿਹੜੀ ਬਲਾ ਨੂੰ ਸੱਦੋਗੇ ? ਸੋ ਪਾਪਾਂ ਤੋਂ ਵਧ ਕੇ ਪਾਪ ਜੇ ਦੁਨੀਆਂ ਦੇ ਤਖ਼ਤੇ ਤੇ ਹੈ ਤਾਂ ਉਹ ਜੀਵਾਂ ਦਾ ਵਢਣਾ ਹੀ ਹੈ।

ਏਸ ਪ੍ਰਕਾਰ ਦੂਜੀ ਤੁਕ ਦਾ ਭਾਵ ਅਰਥ ਭੀ ਏਵੇਂ ਹੀ ਹੈ ਕਿ ਜੇ ਜੀਵਾਂ ਨੂੰ ਮਾਰਨ ਵਾਲੇ ਪੁਰਸ਼ਾਂ ਨੂੰ ਰਿਸ਼ੀ ਮੁਨੀ ਅਥਵਾ ਧਰਮੀ ਪੁਰਸ਼ ਮੰਨ ਲਿਆ ਜਾਵੇ ਤਾਂ ਕਸਾਈ ਫੇਰ ਕਿਹੜੇ ਫ਼ਰਿਸ਼ਤੇ ਹੋਣਗੇ ? ਸਿਧਾਂਤ ਇਹੋ ਹੈ ਕਿ ਜੀਵਾਂ ਦਾ ਘਾਤ ਕਰਨ ਵਾਲੇ ਪੁਰਸ਼ਾਂ ਤੋਂ ਵਧ ਕੇ ਹੋਰ ਕੋਈ ਕਸਾਈ ਨਹੀਂ ਕਿਹਾ ਜਾ ਸਕਦਾ।

ਤਾਂ ਤੇ ਸਮੂਹ ਗੁਰ ਪ੍ਰਮਾਣ ਦੇ ਆਸ਼ੇ ਤੋਂ ਸਿੱਧ ਹੋਇਆ ਕਿ ਜੀਵਾਂ ਨੂੰ ਮਾਰਨਾ ਮਹਾਂ ਪਾਪ ਹੈ ਤੇ ਮਾਰਨ ਵਾਲੇ ਮਹਾਂ ਪਾਪੀ ਅਤੇ ਪੱਕੇ ਕਸਾਈ ਹਨ। ਜੇ ਸਾਡੇ ਮਾਸ ਖਾਣੇ ਭਰਾ ਅਜੇ ਵੀ ਜੀਅ-ਘਾਤ ਨੂੰ ਕੁਦਰਤ ਦਾ ਅਸੂਲਨ ਧਰਮ ਕਰਕੇ ਮੰਨੀ ਜਾਣ ਤਾਂ ਉਹ ਗੁਰੂ ਤੋਂ ਬੇਮੁਖ ਤੇ ਗੁਰਮਤਿ

 

ਤੋਂ ਅਸ਼ਰਧਕ ਹੀ ਹੋ ਸਕਦੇ ਹਨ । ਪਰ ਇਸ ਗੁਰਵਾਕ ਦੇ ਨਿਸ਼ਾਨੇ ਤੋਂ ਲਾਂਭੇ ਨਿਕਲ ਕੇ ਕਿਤੇ ਲੁਕਣ ਭੱਜਣ ਜੋਗੇ ਨਹੀਂ ਰਹੇ ।

ਇਹ ਗੱਲ ਭੀ ਗੁਝੀ ਨਾ ਰਹੇ ਕਿ 'ਬੱਧ ਕਰਨ' ਦੇ ਅਰਥ ਕਿਸੇ ਵਿਸ਼ੇਸ਼ ਰੀਤੀ ਨਾਲ ਜੀਵ ਦੇ ਵਢਣੇ ਦੇ ਨਹੀਂ ਹਨ, ਪ੍ਰੰਤੂ ਬੱਧ ਦੇ ਅਰਥ ਕੋਸ਼ ਅੰਦਰ ਹਿੰਸਾ ਦੇ ਹਨ । ਅਤੇ ਹਿੰਸਾ ਦੇ ਅਰਥ ਕੋਸ਼ ਅਨੁਸਾਰ 'ਜੀਵੋਂ ਕੇ ਪ੍ਰਾਣ ਨਿਕਾਸਣੇ ਯੋਗ ਸ਼ਸਤਰ ਪਰਿਹਾਰ ਆਦਿ ਕਿਰਿਆ ਕਰਨੀ' ਦੇ ਹਨ। ਸੋ ਏਸ ਤੋਂ ਮਾਸ-ਖ਼ੋਰੇ ਭਰਾਵਾਂ ਲਈ ਇਹ ਕਹਿਣ ਨੂੰ ਭੀ ਥਾਉਂ ਨਹੀਂ ਰਿਹਾ ਕਿ ਕਿਸੇ ਹੋਰਸ ਮਤ ਦੀ ਜੀਵ ਘਾਇਨੀ ਕਿਰਿਆ ਦਾ ਇਸ ਗੁਰਵਾਕ ਅੰਦਰ ਖੰਡਨ ਹੈ, ਝਟਕੇ ਦੀ ਰੀਤੀ ਦਾ ਖੰਡਨ ਨਹੀਂ । ਇਹ ਬਹਾਨਾ ਤਾਂ ਫੇਰ ਵੀ ਨਹੀਂ ਬਣ ਸਕਦਾ ਕਿਉਂਕਿ ਅੰਕ ਨੰਬਰ ੮ ਵਿਚ ਪੂਰਨ ਫ਼ੈਸਲਾ ਹੋ ਚੁੱਕਾ ਹੈ ਕਿ ਗੁਰੂ ਸਾਹਿਬਾਨ ਵਰਗੇ ਮਹਾਂ ਪੁਰਸ਼ਾਂ ਦੇ ਉਪਦੇਸ਼ ਦਾ ਨਿਸ਼ਾਨਾ ਜਹਾਨ ਲਈ ਸਾਂਝਾ ਹੁੰਦਾ ਹੈ ਤੇ ਅੰਕ ਨੰਬਰ ੯ ਵਿਚ ਇਹ ਸਿੱਧ ਹੋ ਚੁੱਕਾ ਹੈ ਕਿ ਹਲਾਲ ਅਤੇ ਝਟਕੇ ਦੀਆਂ ਰਸਮਾਂ ਇਕੋ ਜਿਹੀਆਂ ਨਿੰਦਣ ਯੋਗ ਹਨ ।



## ੨੦

### ਜੀਵ-ਹਿੰਸਾ

ਸਾਡੇ ਹਿੰਸਕ ਭਰਾ ਜੀਵ-ਹਿੰਸਾ ਦੇ ਪਦ ਨੂੰ ਪੜ੍ਹ ਕੇ ਖਿਝਣਗੇ ਅਤੇ ਇਸ ਖਿਝ ਦੀ ਖੁਣਸ ਨੂੰ ਇਉਂ ਬੜ੍ਹਾਉਣਗੇ ਕਿ 'ਜੀਵ ਹਿੰਸਾ ਜੀਵ-ਹਿੰਸਾ' ਪੁਕਾਰਨਾ ਹਿੰਦੂ-ਪੁਣਾਂ ਹੈ, ਖ਼ਾਲਸੇ ਨੂੰ ਜੀਵ-ਹਿੰਸਾ ਨਹੀਂ ਪੋਂਹਦੀ ਅਤੇ ਨਾ ਹੀ ਖ਼ਾਲਸੇ ਦੇ ਨੇੜੇ ਜੀਵ-ਹਿੰਸਾ ਕੋਈ ਚੀਜ਼ ਹੈ। ਇਹ ਜੀਵ-ਹਿੰਸਾ ਕੇਵਲ ਵਹਿਮੀ ਸਿਖਾਂ ਦੀ ਕਲਪਨਾ ਹੈ ।

ਅਸੀਂ ਅਜਿਹੇ ਬੁਰੜਾਟਿਆਂ ਭਰਾਵਾਂ ਦੀ ਮਠਾਰ ਮਠਾਰਵੇਂ ਮਿਠਬੋਲੜਿਆਂ ਰਾਹੀਂ ਹੀ ਨਿਸ਼ਾ ਕਰਾਂਗੇ। ਪ੍ਰਿਥਮ ਤਾਂ ਅਸੀਂ ਇਨ੍ਹਾਂ ਜੋਸ਼ੀਲੇ ਭਰਾਵਾਂ ਅਗੇ ਇਹ ਵੈਣ ਪਾਉਂਦੇ ਹਾਂ ਕਿ ਭੁਲਿਓ ਭਰਾਵੋ, ਤੁਸੀਂ ਗੁਰਬਾਣੀ ਪੜ੍ਹ ਪੜ੍ਹ ਕੇ ਹੀ ਗਵਾਈ ਤੇ ਹੁਣ ਤਾਈਂ ਤੁਹਾਨੂੰ ਗੁਰੂ ਵਲੋਂ ਏਨੀ ਸੁਮੱਤ ਵੀ ਨਾ ਆਈ ਕਿ ਜੀਵ-ਹਿੰਸਾ

ਦੀ ਗੁਰਬਾਣੀ ਨੇ ਕੇਹੀ ਕੁ ਗਤਿ ਬਣਾਈ ਹੈ। ਲਓ ਰਤਾ ਕੰਨ ਖੋਲ੍ਹ ਕੇ ਸੁਣਨਾ ਤੇ ਅੱਖਾਂ ਉਘੇੜ ਕੇ ਧਿਆਨ ਕਰਨਾ। ਪੈਂਦੀ ਸੱਟ ਹੀ ਗੁਰਬਾਣੀ ਇਉਂ ਪੁਕਾਰਦੀ ਹੈ—

"ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ॥"

ਕਿਉਂ ਜੀ, ਸੁਣਿਆ ? ਕਿ ਅਜੇ ਵੀ ਕੰਨੀਂ ਬੁੱਜੇ ਦੇਈ ਰਖੋਗੇ ? ਹੁਣ ਮਨ ਵਿਚ ਆਪ ਹੀ ਕੰਘੀ ਮਾਰ ਕੇ ਵੇਖ ਲਵੋ ਕਿ ਜੀਵ-ਹਿੰਸਾ ਕਿਸ ਬਲਾ ਦਾ ਨਾਂ ਹੈ, ਨਿੰਦਤ ਵਸਤੂ ਹੈ ਜਾਂ ਸ਼ਲਾਘਾ ਯੋਗ, ਹਿੰਦੂਆਂ ਵਾਲਾ ਹੀ ਵਹਿਮ ਹੈ ਜਾਂ ਕਲੇਜਾ ਹਿਲਾ ਦੇਣ ਵਾਲਾ ਸਹਿਮ। ਜਦ ਜੀਅ-ਦਇਆ ਗੁਰਮਤਿ ਅੰਦਰ ਪਰਵਾਣ* ਹੈ, ਤਦ ਜੀਅ-ਦਇਆ ਦਾ ਪਾਲਣਾ ਅਰਥਾਤ ਜੀਵ-ਹਿੰਸਾ ਨਾ ਕਰਨਾ ਵੀ ਐਨ ਗੁਰਮਤਿ ਅਨੁਸਾਰ ਹੈ।

ਹੁਣ ਇਸ ਗੁਰ ਪ੍ਰਮਾਣ ਤੋਂ ਗੁਰਮਤਿ ਦੀ ਇਹ ਗੱਲ ਦ੍ਰਿੜ ਹੁੰਦੀ ਹੈ ਕਿ ਜੀਅ-ਦਇਆ ਪਾਲੀ ਕਿਕੁਰ ਜਾਏ, ਜਦ ਤਾਈਂ ਜੀਵਾਂ ਦੀ ਹਿੰਸਾ ਹੀ ਮਨ ਤੋਂ ਨਹੀਂ ਛੁਟੀ। ਦਇਆ ਮਨ ਕਰਕੇ ਹੀ ਪਾਲੀ ਜਾਣੀ ਹੈ। ਪਰ ਮਨ ਤਾਂ ਅਹਿੰਸਾ ਵਿਚ ਹੀ ਖੀਣ ਖ਼ਰਾਬ ਹੋ ਰਿਹਾ ਹੈ। ਸੋ ਜਦ ਤਕ ਮਨ ਤੋਂ ਹਿੰਸਾ ਹੀ ਨਹੀਂ ਛੁਟੀ, ਤਦ ਤਕ ਜੀਅ-ਦਇਆ ਕੀ ਖ਼ਾਕ ਪਾਲੀ ਜਾਣੀ ਸੀ। ਸਿਧਾਂਤ ਇਹ ਕਿ ਜੀਅ-ਦਇਆ ਪਾਲਣ ਦੇ ਗੁਰਮਤਿ ਅਸੂਲ ਉਪਰ ਚਲਣ ਲਈ ਪਹਿਲਾਂ 'ਜੀਵ-ਹਿੰਸਾ' ਦਾ ਛਡਨਾ ਅਤੀਅੰਤ ਜ਼ਰੂਰੀ ਹੈ। ਅਜੇ ਵੀ ਜੇ 'ਜੀਵ-ਹਿੰਸਾ' ਗੁਰਮਤਿ ਅੰਦਰ ਨਿੰਦਤ ਬਲਾ ਨਹੀਂ ਪ੍ਰਤੀਤ ਹੋਈ ਤਾਂ ਫਿਰ ਇਹੋ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦਾ ਮਨ ਅਜੇ ਗੁਰਮਤਿ ਨੂੰ ਨਹੀਂ ਮੰਨਿਆ। ਮਨ ਮੰਨੇ ਭੀ ਕਿਕੁਰ, ਜਦ ਤਾਈਂ ਉਨ੍ਹਾਂ ਦੇ ਮਨ ਦੀ ਅਭਿਮਾਨ ਭਰੀ ਹਿੰਸਾ ਤੇ ਲੋਭ ਗ੍ਰਸੀ ਦਸ਼ਾ ਹੈ। ਯਥਾ ਗੁਰਵਾਕ—

"ਮਨਮੁਖ ਅੰਧੁਲੇ ਗੁਰਮਤਿ ਨ ਭਾਈ ॥
ਪਸੂ ਭਏ ਅਭਿਮਾਨ ਨ ਜਾਈ ॥"

ਜਿਸ ਦਾ ਮਨ ਗੁਰਮਤਿ ਨੂੰ ਮੰਨ ਗਿਆ ਹੈ, ਉਸ ਦੇ ਅਭਿਮਾਨ ਨੇੜੇ ਨਹੀਂ ਢੁੱਕਦਾ, ਉਹ ਹੰਕਾਰੀ ਬਣ ਕੇ ਬੇਕਸ ਜੀਵਾਂ ਉੱਤੇ ਜਬਰ ਨਹੀਂ ਕਰਦਾ। ਉਹ ਹਿੰਸਾ ਤੇ ਉਸ ਦੇ ਕਾਰਨ ਲੋਭ ਨੂੰ ਬੂਰ ਵਾਂਗੂ ਚਿਤੋਂ ਲਾਹ ਕੇ ਰਖ

* ਅੰਕ ਨੰਬਰ ੧੨ ਵਿਚ ਸਿੱਧ ਹੋ ਚੁੱਕਾ ਹੈ।

 

ਦਿੰਦਾ ਹੈ। ਯਥਾ ਗੁਰਵਾਕ—

"ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਰੇ॥"

ਭਾਵ ਅਭਿਮਾਨ, ਹਿੰਸਾ ਅਤੇ ਲੋਭ ਤੋਂ ਰਹਿਤ ਹੋਣਾ ਗੁਰਮੁਖ ਬਣਨ ਦੀ ਪਹਿਲੀ ਸ਼ਰਤ ਹੈ ਅਤੇ ਗੁਰਮਤਿ ਦੇ ਸ਼ਰਧਾਲੂ ਹੋਣ ਦੀ ਪਹਿਲੀ ਪਛਾਣ ਹੈ। ਫਿਰ ਹਿੰਸਾ ਦੇ ਨਾਲ ਲਗਵੀਂ ਤ੍ਰਿਸ਼ਨਾ-ਮਈ ਮਮਤਾ ਅਤੇ ਇਸ ਮਮਤਾ ਰੂਪ ਤ੍ਰਿਸ਼ਨਾ ਤੋਂ ਉਪੰਨਿਆਂ ਮਾਯਾਵੀ ਪਦਾਰਥਾਂ ਦੇ ਮੋਹ ਨੂੰ ਮਨੋਂ ਤਿਆਗਣਾ ਇਕ ਅਕਾਲ-ਪੁਰਖ ਦੇ ਸੇਵਕਾਂ ਦੀ ਦੂਜੀ ਕਸਵੱਟੀ ਹੈ। ਯਥਾ ਗੁਰਵਾਕ—

"ਏਕਾਦਸੀ ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ ਮੋਹੁ ਚੁਕਾਵੈ ॥"

ਜਿਸ ਦੇ ਮਨ ਵਿਚ ਇਹ ਬਲਾਵਾਂ ਵਸ ਰਹੀਆਂ ਹਨ, ਜਾਣੋ ਉਹ ਗੁਰਮਤਿ ਤੋਂ ਹੀ ਸੁੰਞਾ ਹੈ, ਉਸ ਦੇ ਅੰਦਰ ਗੁਰੂ ਦਾ ਕੋਈ ਭੈ ਨਹੀਂ। ਉਹ ਅਭਿਮਾਨੀ ਬਣਕੇ ਨਿਡਰ ਕਠੋਰ ਚਿਤ ਹੋ ਜਾਂਦਾ ਹੈ। ਇਹੋ ਕਠੋਰਤਾ ਉਸ ਨੂੰ ਕਸਾਈ ਬਣਾ ਦਿੰਦੀ ਹੈ ਅਤੇ ਲੋਭ ਲਹਿਰ ਵਿਚ ਫਸਾ ਕੇ ਅੰਨ੍ਹਾ ਕਰ ਦਿੰਦੀ ਹੈ। ਜਿਉਂ ਜਿਉਂ ਇਸ ਕੁਕਰਮ ਵਿਚ ਵਧਦਾ ਜਾਂਦਾ ਹੈ ਤਿਉਂ ਤਿਉਂ ਹੀ ਉਹ ਵਧੇਰੇ ਆਤਮ-ਘਾਤੀ ਜਗਤ-ਕਸਾਈ ਬਣਦਾ ਜਾਂਦਾ ਹੈ। ਵਰ੍ਹਿਆਂ ਬੱਧੀ ਬੱਧਕ ਅਤੇ ਕਸਾਈ ਬਣਿਆ ਚਲਾ ਜਾਂਦਾ ਹੈ। ਉਸ ਦੇ ਮੁੜ ਗੁਰਮਤਿ ਉਰੇ ਆਉਣ ਦੀ ਰੰਚਕ ਆਸ ਨਹੀਂ ਰਹਿੰਦੀ ਤੇ ਉਸ ਦਾ ਉਧਾਰ ਹੋਣਾ ਅਤੀ ਅਸੰਭਵ ਹੋ ਜਾਂਦਾ ਹੈ।

## ੨੧

**ਉਧਰੇ ਹੋਏ ਸਧਨੇ ਵਾਂਗ ਕਸਾਈ ਦੀ ਪੁਸ਼ਟੀ ਉੱਤੇ ਰਹਿ ਕੇ ਕਸਾਈਪੁਣਾ ਕਰੀ ਜਾਣਾ ਕੁਢੰਗੇ ਭਰਵਾਸੇ ਉੱਤੇ ਰਹਿਣਾ ਹੈ।**

ਹੁਣ ਇਹ ਹੁੱਜਤ ਹੋ ਸਕਦੀ ਹੈ ਕਿ ਜੇ ਕਸਾਈ ਬੱਧਕ ਆਦਿਕ ਦਾ ਉਧਾਰ ਨਹੀਂ ਹੋ ਸਕਦਾ ਤਾਂ ਸਧਨੇ ਕਸਾਈ ਦਾ ਤੇ ਬੱਧਕ ਦਾ ਕਿਉਂ ਹੋਇਆ? ਜਿਵੇਂ ਕਿ ਗੁਰਬਾਣੀ ਅੰਦਰ ਇਸ ਅਮਰ ਦੀ ਸਾਖਾ ਹੈ। ਇਸ ਦੇ ਉੱਤਰ ਵਿਚ ਭਾਈ ਗੁਰਦਾਸ ਜੀ ਦੀ ਇਸ ਪਉੜੀ ਦਾ ਹੀ ਪ੍ਰਮਾਣ

ਦੇਣਾ ਅਸੀਂ ਬਥੇਰਾ ਸਮਝਦੇ ਹਾਂ, ਜਿਸ ਦੇ ਸੁਖੈਨ ਸਮਝ ਵਿਚ ਲਿਆਉਣ ਲਈ ਸੰਖੇਪ ਵਿਆਖਿਆ ਭੀ ਨਾਲ ਕਰ ਦਿੰਦੇ ਹਾਂ। ਯਥਾ ਪਉੜੀ—

"ਜੇਕਰਿ ਉਧਰੀ ਪੂਤਨਾ ਵਿਹੁ ਪਿਆਲਣੁ ਕੰਮੁ ਨ ਚੰਗਾ ।
ਗਨਿਕਾ ਉਧਰੀ ਆਖੀਐ, ਪਰ ਘਰਿ ਜਾਇ ਨ ਲਈਐ ਪੰਗਾ।
ਬਾਲਮੀਕੁ ਨਿਸਤਾਰਿਆ, ਮਾਰੈ ਵਾਟ ਨ ਹੋਇ ਨਿਸੰਗਾ ।
ਬੱਧਕ ਉਧਰੇ ਆਖੀਅਨਿ, ਫਾਹੀ ਪਾਇ ਨ ਫੜੀਐ ਟੰਗਾ ।
ਜੇ ਕਾਸਾਈ ਉਧਰਿਆ, ਜੀਆਂ ਘਾਇ ਨ ਖਾਈਐ ਭੰਗਾ ।
ਪਾਰਿ ਉਤਾਰੈ ਬੋਹਿਥਾ ਸੋਇਨਾ ਲੋਹੁ ਨਾਹੀ ਇਕ ਰੰਗਾ ।
ਇਤੁ ਭਰਵਾਸੈ ਰਹਣੁ ਕੁਢੰਗਾ ॥" (ਵਾਰ ੩੧, ਪਉੜੀ ੯)

ਅਰਥਾਤ ਜੇ ਪਾਪਣ ਪੂਤਨਾ (ਦੁੱਧੀਆਂ ਨੂੰ ਵਿਹੁ ਲਾ ਕੇ ਕ੍ਰਿਸ਼ਨ ਜੀ ਨੂੰ ਵਿਹੁ ਵਾਲਾ ਦੁੱਧ ਪਿਆਲਣ ਲੱਗੀ) ਦਾ ਉਧਾਰ ਹੋ ਗਿਆ ਤਾਂ (ਇਸ ਰੀਸੇ ਹਰੇਕ ਨੂੰ) ਵਿਹੁ ਪਿਆਲਣ ਦਾ ਕੰਮ ਚੰਗਾ ਨਹੀਂ। ਆਖਦੇ ਹਨ ਕਿ ਗਨਿਕਾ ਨਾਮੇ ਵੇਸਵਾ ਦਾ (ਇਕ ਮਹਾਂ ਪੁਰਖ ਤੋਂ ਤੋਤਾ ਲੈ ਕੇ ਤੋਤੇ ਨੂੰ ਰਾਮ ਰਾਮ ਪੜ੍ਹਾਉਂਦੀ ਹੋਈ ਦਾ ਨਾਮ ਦੇ ਪ੍ਰਭਾਵ ਕਰਕੇ) ਉਧਾਰ ਹੋ ਗਿਆ ਤਾਂ (ਇਸ ਬਹਾਨੇ ਹਰੇਕ ਇਸਤ੍ਰੀ ਜਾਂ ਪੁਰਸ਼ ਨੂੰ) ਪਰਾਏ ਘਰ ਜਾ ਕੇ (ਪਰ-ਪੁਰਸ਼ ਅਥਵਾ ਪਰ-ਇਸਤ੍ਰੀ ਨਾਲ ਵਿਭਚਾਰ ਹਿਤ) ਪੰਗਾ ਲੈਣਾ (ਪਤਿਤ ਹੋਣਾ) ਚੰਗਾ ਨਹੀਂ। ਜੇ ਬਾਲਮੀਕ ਧਾੜਵੀ ਨਿਸਤਾਰਿਆ ਗਿਆ ਤਾਂ (ਇਹ ਨਮੂਨਾ ਅਗੇ ਰਖ ਕੇ ਕਿਸੇ ਨੂੰ ਭੀ) ਉਚਿਤ ਨਹੀਂ ਕੇ ਨਿਸੰਗ ਹੋ ਕੇ ਧਾੜੇ ਮਾਰੇ। (ਜੀਆਂ ਨੂੰ ਜਾਲ ਫਾਹੀ ਪਾ ਕੇ ਫੜਨ ਵਾਲੇ) ਬੱਧਕ ਹੋਰਾਂ ਦਾ ਭੀ ਉਧਾਰ ਹੋਇਆ ਆਖੀਦਾ ਹੈ, ਪਰ (ਇਹ ਬਹਾਨਾ ਅਗੇ ਰਖ ਕੇ) ਫਾਹੀ ਪਾ ਕੇ ਜੀਵਾਂ ਨੂੰ ਟੰਗੋਂ ਫੜਨਾ ਅਰਥਾਤ ਫਾਹ ਲੈਣਾ ਚੰਗਾ ਨਹੀਂ। ਜੇ ਸਧਨਾ ਕਸਾਈ ਉਧਰ ਗਿਆ ਤਾਂ (ਏਸ ਬਹਾਨੇ) ਜੀਵਾਂ ਨੂੰ ਘਾਤ ਕਰ ਕੇ ਮਾਸ ਖਾਣਾ ਚੰਗਾ ਨਹੀਂ। ਜੇ (ਲਕੜ ਦੇ ਸੰਗ ਲੱਗਣ ਕਰਕੇ ਲੋਹੇ ਨੂੰ) ਜਹਾਜ਼ (ਤਾਰ ਕੇ) ਪਾਰ ਉਤਾਰ ਦੇਵੇ ਤਾਂ ਸੋਨਾ ਅਤੇ ਲੋਹਾ ਇਕ ਸਾਰ ਤਾਂ ਨਹੀਂ ਹੋ ਜਾਂਦੇ। ਇਸ ਭਰਵਾਸੇ ਉਤੇ ਰਹਿਣਾ ਕੁਢੰਗਾ ਕੰਮ ਹੀ ਹੈ।

ਭਾਵ ਇਹ ਜੇ ਪੂਰਬਲੇ ਕਰਮਾਂ ਦੇ ਪ੍ਰਭਾਵ ਕਰਕੇ ਇਕ ਅੱਧ ਪਾਪਣ ਹਤਿਆਰੀ ਪੂਤਨਾ ਦਾ ਮਹਾਂ ਪੁਰਖ ਨਾਲ ਲਗ ਕੇ ਉਧਾਰ ਹੋ ਗਿਆ ਹੈ

ਤਾਂ ਇਹ ਸਿੱਟਾ ਨਹੀਂ ਕੱਢ ਲੈਣਾ ਚਾਹੀਦਾ ਕਿ ਵਿਹੁ ਪਿਆਲਣ ਦੇ ਕੁਕਰਮ ਵਿਚ ਕੋਈ ਦੋਸ਼ ਨਹੀਂ। ਵਿਹੁ ਪਿਆਲਣਾ ਹਰ ਹਾਲਤ, ਹਰ ਸਮੇਂ, ਹਰ ਪੁਰਸ਼ ਲਈ ਮਾੜਾ ਕੰਮ ਹੈ। ਇਸੇ ਤਰ੍ਹਾਂ ਗਨਿਕਾ ਦਾ ਉਧਾਰ ਹੋਣਾ, ਉਸ ਦੇ ਵਿਭਚਾਰ ਦੇ ਆਸਰੇ ਨਹੀਂ, ਪ੍ਰੰਤੂ ਪੂਰਬਲੇ ਕਰਮ ਕਰ ਮਹਾਂ ਪੁਰਖ ਦੇ ਸੰਜੋਗ ਹੋਣ ਦੇ ਪ੍ਰਭਾਵ ਕਰ ਕੇ ਹੈ, ਵਿਭਚਾਰ ਸਾਰੇ ਹੀ ਇਸਤ੍ਰੀ ਪੁਰਸ਼ਾਂ ਲਈ ਖੋਟਾ ਤੇ ਮਾੜਾ ਕਰਮ ਹੈ। ਸੋ ਗਨਿਕਾ ਦਾ ਨਮੂਨਾ ਅਗੇ ਰਖ ਕੇ ਹਰ ਕੋਈ ਵਿਭਚਾਰ ਕਮਾਉਣ ਲਗ ਪਵੇ ਤਾਂ ਅਯੋਗ ਹੈ। ਏਸੇ ਤਰ੍ਹਾਂ ਬਾਲਮੀਕ ਬਟਵਾਰੇ ਦਾ ਪਾਰ ਉਤਾਰਾ ਹੋਣਾ ਖ਼ਬਰੇ ਕਿਸੇ ਪੂਰਬਲੀ ਕਰਮ ਗਤੀ ਕਰ ਕੇ ਸੀ, ਪਰ ਧਾੜਾ ਮਾਰਨ ਦਾ ਕਰਮ ਤਾਂ ਸਦਾ ਖੋਟਾ ਹੀ ਹੈ। ਸੋ ਇਸ ਭਰਵਾਸੇ ਉਤੇ, ਕਿ ਬਾਲਮੀਕ ਜਿਹੇ ਧਾੜਵੀਆਂ ਦਾ ਭੀ ਉਧਾਰ ਹੋ ਗਿਆ, ਜੇ ਹਰ ਕੋਈ ਨਿਸੰਗ ਹੋ ਕੇ ਧਾੜੇ ਮਾਰਨ ਲਗ ਪਵੇ ਤਾਂ ਇਹ ਅਯੋਗ ਕੰਮ ਹੈ। ਇਵੇਂ ਹੀ ਬੱਧਕ ਦਾ ਕਿਸੇ ਪੂਰਬਲੀ ਕਰਮ ਗਤੀ ਦੇ ਅੰਕੁਰ ਉਗ ਆਉਣ ਕਰ ਅਚਾਨਕ ਉਧਾਰ ਹੋ ਗਿਆ ਸੁਣ ਕੇ ਜੇ ਹਰ ਕੋਈ ਜੀਵਾਂ ਨੂੰ ਫੜਨ ਲਈ ਫਾਹੀ ਗੱਡਣ ਲਗ ਪਵੇ ਤਾਂ ਯੋਗ ਨਹੀਂ, ਕਿਉਂਕਿ ਇਹ ਕੰਮ ਸਦਾ ਹੀ ਮਾੜਾ ਹੈ।



ਸੋ ਇਸੇ ਤਰ੍ਹਾਂ ਜੇ ਸਧਨਾ ਕਸਾਈ ਦਾ ਕਿਸੇ ਪੂਰਬਲੇ ਕਿਰਤ ਕਰਮ ਦੇ ਸੰਜੋਗ ਪ੍ਰਭਾਵ ਕਰ ਕੇ ਉਧਾਰ ਹੋ ਗਿਆ ਹੈ ਤਾਂ ਹਰੇਕ ਨੂੰ ਇਹ ਧਰਵਾਸਾ ਬੰਨ੍ਹ ਲੈਣਾ ਚੰਗਾ ਨਹੀਂ ਕਿ ਸਾਡਾ ਵੀ ਉਧਾਰ ਹੋ ਜਾਏਗਾ, ਸੋ ਜੀਵਾਂ ਨੂੰ ਬੱਧ ਘਾਤ ਚਲੋ। ਜੇ ਕਸਾਈ-ਪੁਣਾ ਮਾੜਾ ਕੰਮ ਹੁੰਦਾ ਤਾਂ ਸਧਨੇ ਦਾ ਉਧਾਰ ਕਿਉਂ ਹੁੰਦਾ ? ਤਾਂ ਤੇ ਜੀਵਾਂ ਦਾ ਬੱਧ ਕਰਨਾ ਕੋਈ ਮਾੜਾ ਕੰਮ ਨਹੀਂ। ਅਜਿਹਾ ਕੂੜ ਭਰਵਾਸਾ ਬੰਨ੍ਹ ਲੈਣਾ ਕੁਢੰਗਾ ਕੰਮ ਹੈ। ਸਧਨੇ ਦਾ ਉਧਾਰ ਹੋਇਆ ਹੀ ਤਦ ਹੈ ਜਦੋਂ ਪੂਰਬਲੇ ਕਿਰਤ ਕਰਮ ਦੇ ਪ੍ਰਭਾਵ ਕਰ ਕੇ ਪਹਿਲਾਂ ਉਸ ਦਾ ਚਿਤ ਕਸਾਈ-ਪੁਣੇ ਤੋਂ ਹਟ ਕੇ ਪਸਚਾਤਾਪ ਉਤੇ ਆਇਆ। ਪਾਪਾਂ ਦੀ ਮੈਲ ਪਸਚਾਤਾਪ ਕਰਕੇ ਹੀ ਧੋਤੀ ਜਾਂਦੀ ਹੈ। ਪਸਚਾਤਾਪ ਪਿਛੋਂ ਜੇ ਫੇਰ ਵੀ ਸਧਨੇ ਨੇ ਕਸਾਈ-ਪੁਣੇ ਦੇ ਕੰਮ ਨੂੰ ਨਾ ਛਡਿਆ ਹੋਵੇ ਤਾਂ ਇਹ ਸਿੱਟਾ ਕੱਢ ਲੈਣਾ ਠੀਕ ਹੈ. ਕਿ ਜੀਵਾਂ ਦਾ ਘਾਤ ਕਰਕੇ ਮਾਸ ਖਾ ਲੈਣ ਵਿਚ ਕੋਈ ਡਰ ਨਹੀਂ। ਪਰ ਜੇ ਪਸਚਾਤਾਪ ਦੇ ਪਿਛੋਂ ਸਧਨੇ ਹੋਰੀ

ਕਸਾਈ-ਪੁਣੇ ਦਾ ਕੁਕਰਮ ਮੂਲੋਂ ਹੀ ਛਡ ਕੇ ਪੂਰੇ ਭਗਤ ਬਣ ਗਏ ਹੋਣ ਤਾਂ ਇਹ ਕਹਿਣਾ ਕਦੇ ਭੀ ਠੀਕ ਨਹੀਂ ਕਿ ਜੀਅ-ਘਾਤ ਕਰ ਕੇ ਮਾਸ ਖਾਣ ਵਾਲਾ ਕੰਮ ਚੰਗਾ ਹੈ। ਜੇ ਚੰਗਾ ਹੁੰਦਾ ਤਾਂ ਪਸਚਾਤਾਪ ਉਪਜਣ ਮਗਰੋਂ ਸਧਨੇ ਹੋਰੀ ਫੇਰ ਉਸੇ ਪਹਿਲੇ ਕਰਮ ਵਿਚ ਪ੍ਰਵਿਰਤ ਰਹਿੰਦੇ, ਪਰ ਉਹ ਰਹੇ ਨਹੀਂ। ਏਸ ਕਰਕੇ ਉਨ੍ਹਾਂ ਦਾ ਉਧਾਰ ਹੋਇਆ ਅਤੇ ਪਿਛਲੇ ਔਗੁਣ ਭੀ ਬਖ਼ਸ਼ੇ ਗਏ। ਪਰ ਜੇ ਜਾਣ ਬੁਝ ਕੇ ਕੋਈ ਔਗੁਣ ਕੇਵਲ ਇਸ ਭਰਵਾਸੇ ਉਤੇ ਕਰੀ ਜਾਵੇ ਕਿ ਅਸਾਡੇ ਔਗੁਣ ਭੀ ਆਪੇ ਬਖ਼ਸ਼ੇ ਜਾਣਗੇ, ਇਹ ਕੁਢੰਗੀ ਰੀਸ ਹੈ। ਇਸ ਤਰ੍ਹਾਂ ਜਾਣ ਬੁਝ ਕੇ ਕਸਾਈ-ਪੁਣੇ ਦੇ ਕੁਕਰਮ ਕਰੀ ਜਾਣ ਵਾਲਿਆਂ ਦੇ ਔਗੁਣ ਕਦੇ ਨਹੀਂ ਬਖ਼ਸ਼ੇ ਜਾ ਸਕਦੇ। ਰੀਸ ਸਧਨੇ ਭਗਤ ਦੀ ਕਰਨੀ ਹੈ ਤਾਂ ਉਸ ਦੇ ਕਸਾਈ-ਪੁਣੇ ਵਲ ਨ ਤਕੋ, 'ਮਹਾਂ ਕਸਾਬਿ ਛੁਰੀ ਸਟਿ ਪਾਈ' ਦੇ ਗੁਰਵਾਕ ਦੇ ਭਾਵ ਵਾਲੀ ਵਰਤ ਗਈ ਦਸ਼ਾ ਵਲ ਤਕੋ। ਜੇ ਤੁਸੀਂ ਕਸਾਈ-ਪੁਣੇ ਵਾਲੇ ਪਾਪਾਂ ਦੇ ਪੰਧ ਉਤੇ ਅਜੇ ਨਹੀਂ ਤੁਰੇ ਤਾਂ ਐਥੇ ਹੀ ਅਟਕ ਜਾਵੋ ਅਤੇ ਸਧਨਾ ਜੀ ਦੀ ਮਿਸਾਲ ਨੂੰ ਫੇਰ, ਫੇਰ ਲਓ ਕਿ ਓੜਕ ਕਸਾਈਪੁਣੇ ਤੋਂ ਹਟਿਆਂ ਹੀ ਖਹਿੜਾ ਛੁਟਿਆ ਹੈ। ਜਦ ਉਧਾਰ ਦਾ ਮਿਆਰ ਪਾਪਾਂ ਤੋਂ ਹਟਣਾ ਹੀ ਹੈ, ਤਾਂ ਪਾਪਾਂ ਵਿਚ ਪੈਣ ਦੀ ਕੀ ਲੋੜ? ਪਰ ਜੇ ਭਲਾ ਪਿਛੋਂ ਪਛਤਾਵਾ ਕਰ ਲੈਣਾ ਹੀ ਮਿਥਿਆ ਹੋਇਆ ਹੈ ਤਾਂ ਜਿਹੜਾ ਓਦੋਂ ਕਰਨਾ ਹੈ, ਅਜ ਹੀ ਕਰ ਲਵੋ। ਕੀ ਪਤਾ ਕਿ ਬਾਅਦ ਵਿਚ ਪਛਤਾਵਾ ਕਰਨਾ ਮਿਲੇ ਜਾਂ ਨਾ। ਉਸ ਕੰਮ ਦੇ ਰਾਹ ਹੀ ਨਾ ਪਵੋ, ਜਿਸ ਤੋਂ ਪਿਛੋਂ ਪਛਤਾਉਣ ਪਵੇ। ਯਥਾ ਗੁਰਵਾਕ—

"ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥"

ਇਹ ਸਧਨੇ ਭਗਤ ਦੀ ਸੱਚੀ ਰੀਸ ਹੈ। ਇਹ ਬੀਬੇ ਸਿੱਖਾਂ ਵਾਲੀ ਰੀਸ ਹੈ। ਪਾਪਾਂ ਦੇ ਪੰਧ ਵਿਚ ਪੈਣ ਵਾਲੀ ਰੀਸ ਓੜਕ ਖਾਤੇ ਵਿਚ ਲਿਜਾ ਸੁੱਟੇਗੀ, ਜਿਥੋਂ ਨਿਕਲਣ ਦਾ ਭਰਵਾਸਾ ਕੂੜਾ ਹੈ। ਇਸ ਪ੍ਰਥਾਇ ਭਾਈ ਗੁਰਦਾਸ ਜੀ ਦਾ ਹੋਰ ਭੀ ਸੁੰਦਰ ਵਾਕ ਹੈ—

੧. "ਪੈ ਖਾਜੂਰੀ ਜੀਵੀਐ, ਚੜਿ ਖਾਜੂਰੀ ਝੜਉ ਨ ਕੋਈ।
੨. ਉਝੜਿ ਪਇਆ ਨ ਮਾਰੀਐ, ਉਝੜ ਰਾਹੁ ਨ ਚੰਗਾ ਕੋਈ।
੩. ਜੇ ਸੱਪ ਖਾਧਾ ਉਬਰੇ, ਸੱਪ ਨ ਫੜੀਐ ਅੰਤਿ ਵਿਗੋਈ।

੪. ਵਹਿਣ ਵਹੰਦਾ ਨਿਕਲੇ, ਵਿਣੁ ਤੁਲਹੇ ਡੁਬਿ ਮਰਿ ਭਲੋਈ।
੫. ਪਤਿਤ ਉਧਾਰਣ ਆਖੀਐ, ਵਿਰਤੀਹਾਣੁ ਜਾਣੁ ਜਾਣੋਈ।
੬. ਭਾਉ ਭਗਤਿ ਗੁਰਮਤਿ ਹੈ, ਦੁਰਮਤਿ ਦਰਗਹਿ ਲਹੈ ਨ ਢੋਈ।
੭. ਅੰਤਿ ਕਮਾਣਾ ਹੋਇ ਸਥੋਈ ॥" (ਵਾਰ ੩੧, ਪਉੜੀ ੧੦)

੧. ਜੇ ਕੋਈ ਖਜੂਰ ਦਰੱਖ਼ਤ ਤੋਂ ਡਿੱਗ ਕੇ ਰੱਬ-ਤਵੱਕਲੀ ਜੀਉਂਦਾ ਰਹਿ ਗਿਆ ਤਾਂ ਇਸ ਭਰਵਾਸੇ ਕੋਈ ਖਜੂਰ ਉੱਪਰ ਚੜ੍ਹ ਕੇ ਜਾਣ ਕੇ ਨਾ ਡਿੱਗੇ ਕਿ ਅਸੀਂ ਭੀ ਡਿੱਗ ਕੇ ਬਚ ਰਹਾਂਗੇ, ਕਿਉਂਕਿ ਖਜੂਰ ਤੋਂ ਡਿੱਗਿਆਂ ਵੀਹ ਵਿਸਵੇ ਬਚਦਾ ਕੋਈ ਨਹੀਂ। ੨. ਜੇ ਔਝੜ ਬਿਖੜੇ ਉਜਾੜ ਪੈਂਡੇ ਪਿਆ ਕੋਈ ਪੁਰਸ਼ ਧਾੜਵੀਆਂ ਆਦਿਕਾਂ ਤੋਂ ਜਾਨ ਬਚਾ ਕੇ ਰੱਬ-ਤਵੱਕਲੀ ਸਹੀ ਸਲਾਮਤ ਰਹਿ ਗਿਆ ਤਾਂ ਇਸ ਭਰੋਸੇ ਜਣੇ ਖਣੇ ਨੂੰ ਔਝੜ ਪੈਣਾ ਨਹੀਂ ਚਾਹੀਦਾ। ੩. ਜੇ ਕੋਈ ਇਕ ਅੱਧ ਸੱਪ ਦਾ ਡੰਗਿਆ ਹੋਇਆ ਆਦਮੀ ਰੱਬ-ਤਵੱਕਲੀ ਮਰਨੋਂ ਬਚ ਗਿਆ ਤਾਂ ਇਸ ਭਰੋਸੇ ਜਾਣ ਬੁਝ ਕੇ ਸੱਪਾਂ ਨੂੰ ਜਾ ਹੱਥ ਪਾਉਣਾ ਚੰਗਾ ਨਹੀਂ, ਕਿਉਂਕਿ ਇਸ ਦਾ ਕੁਝ ਵਿਸਾਹ ਨਹੀਂ। ਗੁਰਵਾਕ ਭੀ ਹੈ: "ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ"। ੪. ਜੇ ਕੋਈ ਦਰਿਆ ਦੇ ਵੇਗ ਵਿਚ ਰੁੜ੍ਹ ਕੇ ਰੱਬ-ਤਵੱਕਲੋਂ ਜੀਉਂਦਾ ਬਾਹਰ ਨਿਕਲ ਆਇਆ ਅਤੇ ਨਾ ਡੁੱਬ ਮਰਿਆ ਹੋਵੇ ਤਾਂ ਏਸ ਭਰਵਾਸੇ ਉੱਤੇ ਬਿਨ ਬੇੜੀ ਦਰਿਆ ਦੇ ਪਾਰ ਜਾਣ ਦਾ ਹੌਸਲਾ ਕਰਨਾ ਜਾਣ ਬੁਝ ਕੇ ਮੌਤ ਸਹੇੜਨਾ ਹੈ। ੫. ਗੁਰੂ ਅਕਾਲ-ਪੁਰਖ ਦਾ ਬਿਰਦ, ਸਭ ਆਖਦੇ ਹਨ ਕਿ ਪਤਿਤਾਂ ਨੂੰ ਉਧਾਰਨ ਦਾ ਹੈ, ਪਰ ਇਸ ਭਰਵਾਸੇ ਉੱਤੇ ਜਾਣ ਬੁਝ ਕੇ ਪਤਿਤ ਕਰਮ ਕਰੀ ਜਾਣੇ ਚੰਗੇ ਨਹੀਂ, ਕਿਉਂਕਿ ਇਹ ਗੁਰਮਤਿ ਵਿਰੁਧ ਹਨ। ੬. ਅਤੇ ਗੁਰਮਤਿ ਅਨੁਸਾਰੀ ਕਰਮ ਤਾਂ ਭਾਉ ਭਗਤੀ ਹੀ ਹੈ, ਜੋ ਏਸ ਗੁਰਮਤਿ ਤੋਂ ਉਲਟ ਦੁਰਮਤਿ ਵਿਚ ਜਾਣ ਬੁਝ ਕੇ ਪਵੋਗੇ ਤਾਂ ਸੱਚੀ ਦਰਗਾਹ ਅੰਦਰ ਢੋਈ ਕਦੇ ਨਹੀਂ ਮਿਲਣੀ। (ਕਿਉਂਕਿ ਛੇਕੜਲੀ ਤੁਕ ਵਿਚ ਭਾਈ ਗੁਰਦਾਸ ਜੀ ਸਾਰ ਕੱਢਦੇ ਹਨ) ਕਿ ੭. ਅੰਤ ਨੂੰ ਆਪਣੇ ਕੀਤੇ ਕਰਮ ਹੀ ਸਾਥ ਜਾਂਦੇ ਹਨ ਤੇ ਸਾਥ ਦਿੰਦੇ ਹਨ।

ਸੋ ਜਦ ਕੀਤੇ ਕਰਮਾਂ ਉੱਤੇ ਹੀ ਨਿਬੇੜਾ ਹੁੰਦਾ ਹੈ ਤਾਂ ਕੂੜ ਦੇ ਭਰਵਾਸਿਆਂ ਉੱਤੇ ਰਹਿ ਕੇ ਪਤਿਤ ਕਰਮ ਕਰੀ ਜਾਣੇ ਨਿਰੀ ਮੂਰਖਤਾ

ਹੈ। ਸੋ ਐ ਮਾਸ-ਖੋਰੇ ਜੀਵ-ਘਾਤਕ ਭਰਾਵੋ; ਭਗਤ ਸਧਨਾ ਜੀ ਦੀ ਨਜ਼ੀਰ ਲੈ ਕੇ ਤੁਸਾਡਾ ਮਾਸ ਖਾਣਾ ਅਤੇ ਜੀਵਾਂ ਨੂੰ ਜਾਨੋਂ ਮੁਕਾਉਣ ਵਾਲਾ ਪਤਿਤ ਕਰਮ ਕਰੀ ਜਾਣਾ, ਤੁਹਾਡੇ ਉਪਰੋਂ ਕਸਾਈ-ਪੁਣੇ ਦਾ ਦੂਸ਼ਨ ਦੂਰ ਨਹੀਂ ਕਰ ਸਕਦਾ। ਇਹ ਦੂਸ਼ਨ ਤਦੇ ਦੂਰ ਹੋ ਸਕਦਾ ਹੈ ਜੇ ਤੁਸੀਂ ਇਸ ਦੁਰਮਤਿ ਨੂੰ ਦਿਲੋਂ ਦੂਰ ਕਰ ਦੇਵੋ ਅਤੇ ਕੁਢੰਗੇ ਭਰਵਾਸਿਆਂ ਤੇ ਨਾ ਰਹੋ, ਕਿਉਂਕਿ ਤੁਸੀਂ ਹੁਣ ਸੁਣ ਹੀ ਚੁੱਕੇ ਹੋ ਕਿ—

"ਜੇ ਕਾਸਾਈ ਉਧਰਿਆ ਜੀਆਂ ਘਾਇ ਨ ਖਾਈਐ ਭੰਗਾ ॥"

## ੨੨

**'ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ' ਗੁਰਵਾਕ ਦੀ ਯਥਾਰਥ ਵਿਆਖਿਆ, ਭਾਂਗ ਪਦ ਦੇ ਅਸਲੀ ਅਰਥਾਂ ਦਾ ਨਿਰਣਾ ਤੇ ਮੱਛੀ-ਮਾਸ ਦਾ ਨਿਖੇਧ।**

'ਭੰਗਾ' ਪਦ ਦੇ ਅਰਥ ਇਥੇ ਸਾਫ਼ ਮਾਸ ਦੇ ਹਨ, ਪਰ ਕਈ ਗਿਆਨੀਆਂ ਦਾ ਇਸ ਵਿਚ ਸੰਦੇਹ ਹੈ। ਉਕਤ ਗਿਆਨੀ 'ਭੰਗਾ' ਪਦ ਦੇ ਅਰਥ 'ਕਟ ਕਟ ਕੇ ਟੁਕੜੇ ਕਰਨਾ' ਦੇ ਕਰਦੇ ਹਨ, ਅਤੇ ਇਸ ਸਬੰਧੀ 'ਜੀਆਂ ਘਾਇ ਨ ਖਾਈਐ ਭੰਗਾ' ਦੇ ਅਰਥ ਇਉਂ ਕਰਦੇ ਹਨ ਕਿ 'ਜੀਵਾਂ ਨੂੰ ਟੁਕੜੇ ਟੁਕੜੇ ਕਰ ਕੇ, ਮਾਰ ਕੇ ਖਾਣਾ ਨਹੀਂ ਚਾਹੀਦਾ।' ਇਸ ਅਰਥ ਦੀ ਖਿਚ ਤੋਂ ਸਾਨੂੰ ਨਹੀਂ ਪਤਾ ਲਗਦਾ ਕਿ ਉਨ੍ਹਾਂ ਨੇ ਕੀ ਲਾਹ ਲਿਆ ਹੈ। 'ਮਾਸ' ਦੇ ਅਰਥ ਤਾਂ ਜੀਆਂ ਨੂੰ ਖਾਣ ਵਿਚ ਹੀ ਆ ਗਏ, ਚਾਹੇ ਜੀਵਾਂ ਨੂੰ ਵੱਢ ਕੇ ਖਾਧਾ ਜਾਵੇ, ਚਾਹੇ ਟੁੱਕ ਕੇ ਖਾਧਾ ਜਾਵੇ। ਜੀਵਾਂ ਦੇ ਬਝੇ ਬਝਾਏ ਬੁੱਤ ਨੂੰ ਸਾਬਤਾ ਨਿਗਲ ਜਾਣੋ ਤਾਂ ਰਹੇ ਅਤੇ ਜੇ ਕੋਈ ਭਲਾ ਨਿਗਲ ਭੀ ਲੈਂਦਾ ਹੋਵੇ ਤਾਂ ਸਾਬਤਾ ਨਿਗਲ ਜਾਣ ਵਿਚ ਕੋਈ ਪੁੰਨ ਭੀ ਦਿਸਦਾ ਨਹੀਂ। ਬੋਟੀ ਬੋਟੀ ਖਾ ਜਾਣ ਵਿਚ ਨਿਗਲ ਜਾਣ ਨਾਲੋਂ ਕੋਈ ਵਧੀਕ ਪਾਪ ਭੀ ਪ੍ਰਤੀਤ ਨਹੀਂ ਹੁੰਦਾ। ਜੀਵਾਂ ਨੂੰ ਅੰਗੋ ਅੰਗ ਕਟ ਕੇ ਵਢਣ ਦੇ ਅਰਥ ਭੀ ਐਥੇ ਨਹੀਂ ਲਗ ਸਕਦੇ। ਜਦ 'ਘਾਇ' ਦਾ ਪਦ ਪਹਿਲਾਂ ਪਿਆ ਹੈ ਅਤੇ 'ਭੰਗਾ' ਦਾ ਪਦ 'ਖਾਈਐ' ਪਦ ਦੇ ਪਿੱਛੋਂ ਐਨ ਨਾਲ ਲਗਵਾਂ ਹੀ ਹੈ। ਵਿਆਕਰਣ

ਅਨੁਸਾਰ ਭੀ (ਜੇ 'ਭੰਗਾ' ਪਦ ਦੇ ਅਰਥ ਟੁਕੜੇ ਟੁਕੜੇ ਕਰਨ ਦੇ ਲਏ ਜਾਣ) 'ਭੰਗਾ' ਪਦ ਦਾ ਸਬੰਧ 'ਖਾਈਐ' ਪਦ ਦੇ ਨਾਲ ਹੀ ਹੋ ਸਕਦਾ ਹੈ; 'ਘਾਇ' ਪਦ ਦੇ ਨਾਲ ਨਹੀਂ। ਪਰ 'ਖਾਈਐ' ਪਦ ਨਾਲ 'ਭੰਗਾ' ਪਦ ਦੇ 'ਟੁਕੜੇ ਟੁਕੜੇ ਕਰਨ' ਵਾਲੇ ਅਰਥ ਕੋਈ ਅਰਥ ਨਹੀਂ ਰੱਖਦੇ।

ਸੋ 'ਭੰਗਾ' ਦੇ ਅਰਥ ਸਪੱਸ਼ਟ ਮਾਸ ਦੇ ਹਨ। ਪਤਾ ਨਹੀਂ ਕਿ ਗਿਆਨੀ ਗਣ ਇਨ੍ਹਾਂ ਅਰਥਾਂ ਤੋਂ ਕਿਉਂ ਚਕਰਾਉਂਦੇ ਹਨ। ਇਉਂ ਜਾਪਦਾ ਹੈ ਕਿ ਓਹ 'ਭੰਗਾ' ਪਦ ਦਾ ਸਬੰਧ 'ਘਾਇ' ਪਦ ਨਾਲ ਰੱਖ ਕੇ ਅਤੇ 'ਭੰਗਾ' ਪਦ ਦੇ 'ਟੁਕੜੇ ਟੁਕੜੇ ਕਰ ਕੇ' ਵਾਲੇ ਅਰਥ ਕਰਕੇ ਇਹ ਸਿੱਧ ਕਰਨਾ ਚਾਹੁੰਦੇ ਹਨ ਕਿ ਜੀਵਾਂ ਨੂੰ ਟੁਕੜੇ ਟੁਕੜੇ ਕਰਕੇ ਵਢਣ ਵਾਲੀ ਕਿਰਿਆ ਹੀ ਭਾਈ ਗੁਰਦਾਸ ਜੀ ਨੇ ਖੰਡਨ ਕੀਤੀ ਹੈ, ਇਕ ਝਟਕੇ ਨਾਲ ਵਢਣ ਦੀ ਰੀਤ ਨਹੀਂ ਨਿੰਦੀ। ਓਹਨਾਂ ਦਾ ਇਹ ਬਿਨੋਦ ਬਿਅਰਥ ਹੈ, ਕਿਉਂਕਿ ਪ੍ਰਿਥਮ ਤਾਂ ਅਸੀਂ ਅੰਕ ਨੰਬਰ ੯ ਅੰਦਰ ਸਿੱਧ ਕਰ ਆਏ ਹਾਂ ਕਿ ਗੁਰਮਤਿ ਵਿਚ ਜੀਅ-ਘਾਵਣ ਦੀ ਵੱਖੋ ਵੱਖ ਰੀਤੀ ਇਕੋ ਜਹੀ ਹੀ ਨਿੰਦਤ ਹੈ। ਦੂਜੇ ਜੇ ਭਲਾ 'ਭੰਗਾ' ਪਦ ਦਾ ਸਬੰਧ 'ਘਾਇ' ਪਦ ਨਾਲ ਰਖਣਾ ਹੀ ਜ਼ਰੂਰੀ ਹੈ ਤਾਂ ਵਿਆਕਰਣ ਅਨੁਸਾਰ 'ਖਾਈਐ' ਕਿਸ 'ਕਾਰਯ' ਦੀ ਕਿਰਿਆ ਬਣੇਗੀ? ਕਰਮ ਤੋਂ ਬਿਨਾਂ ਸਕਰਮਕ ਕਿਰਿਆ ਕੁਝ ਅਰਥ ਹੀ ਨਹੀਂ ਰਖਦੀ। ਹਾਂ ਵਿਆਕਰਣ ਅਨੁਸਾਰ ਦੋ ਕਿਰਿਆ ਦਾ ਇਕੋ ਸਾਂਝਾ ਕਰਮ ਭੀ ਹੋ ਸਕਦਾ ਹੈ। ਸੋ ਉਪਰ ਦਿੱਤੇ ਵਾਕ "ਜੀਆਂ ਘਾਇ ਨ ਖਾਈਐ ਭੰਗਾ" ਵਿਚ ਅਜਿਹਾ ਸਾਂਝਾ ਕਰਮ 'ਜੀਅ ਹੀ ਹੋ ਸਕਦਾ ਹੈ। ਪਰ ਇਸ ਕਾਰਯ' ਨਾਲ 'ਘਾਇ' ਵਾਲੀ ਕਿਰਿਆ ਦੇ ਅਰਥ ਹੀ ਫਬਦੇ ਹਨ। ਅਰਥਾਤ ਜੀਆਂ ਨੂੰ ਵਢੀਦਾ ਤਾਂ ਜ਼ਰੂਰ ਹੈ ਪਰ ਖਾਈਦਾ ਜੀਵਾਂ ਨੂੰ ਨਹੀਂ, ਜੀਵਾਂ ਦੇ ਮਾਸ ਨੂੰ ਖਾਈਦਾ ਹੈ। ਭਾਵੇਂ ਜੀਵਾਂ ਨੂੰ ਵਢਣ ਦੇ ਅਰਥਾਂ ਵਿਚ ਜੀਵਾਂ ਦੇ ਮਾਸ ਖਾਣ ਦੇ ਅਰਥ ਭੀ ਅਨੁਭਵ ਹੋ ਸਕਦੇ ਹਨ, ਪਰ ਜੇ ਅਜਿਹਾ ਹੁੰਦਾ ਤਾਂ 'ਖਾਈਐ' ਪਦ ਦੇ ਵੱਖ ਅਤੇ ਸਪੱਸ਼ਟ ਲਿਖਣ ਵਿਚ ਕੀ ਪਰਯੋਜਨ ਸੀ? ਕੇਵਲ ਏਸ ਕਿਰਿਆ ਦੇ ਸਪੱਸ਼ਟ ਲਿਖਣ ਕਰ ਕਾਰਯ ਦੇ ਸਪੱਸ਼ਟ ਬੋਧ ਕਰਾਉਣ ਦਾ ਪਰਯੋਜਨ ਹੈ, ਜਿਸ ਦਾ ਸਪੱਸ਼ਟ ਬੋਧ ਸਪੱਸ਼ਟ ਲਿਖੇ ਬਿਨਾਂ ਨਹੀਂ ਹੋ ਸਕਦਾ। ਤਾਂ ਤੇ 'ਭੰਗਾ' ਪਦ ਮਾਸ ਦੇ ਅਰਥਾਂ ਵਿਚ 'ਖਾਈਐ' ਦਾ ਕਰਨ ਹੈ, 'ਘਾਇ'

ਦਾ ਕਿਰਿਆ ਵਿਸ਼ੇਸ਼ਣ ਨਹੀਂ ।

ਜਦ ਕਿਸੇ ਤਰ੍ਹਾਂ ਵੀ 'ਭੰਗਾ' ਪਦ ਦੇ ਅਰਥ ਮਾਸ ਤੋਂ ਬਿਨਾਂ ਹੋਰ ਬਣ ਨਹੀਂ ਸਕਦੇ ਤਾਂ ਫੇਰ ਗਿਆਨੀ ਗਣਾਂ ਦਾ ਇਸ ਅਰਥ ਤੋਂ ਸਿਰ ਫੇਰਨਾ ਕੀ ਅਰਥ ਰੱਖਦਾ ਹੈ ਜਿਥੋਂ ਤਕ ਸੋਚ ਵਿਚਾਰ ਕੀਤੀ ਗਈ ਹੈ ਤਾਂ ਇਹ ਗੱਲ ਸੁਝਦੀ ਹੈ ਕਿ ਜੋ ਏਥੇ 'ਭੰਗਾ' ਪਦ ਦੇ ਅਰਥ ਮਾਸ ਦੇ ਲਏ ਗਏ ਤਾਂ ਗਿਆਨੀ ਗਣਾਂ ਨੂੰ ਡਰ ਹੈ ਕਿ ਇਸ ਤਰ੍ਹਾਂ ਤਾਂ "ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ" ॥ ਦੇ ਗੁਰਵਾਕ ਅੰਦਰ 'ਭਾਂਗ' ਪਦ ਦਾ ਅਰਥ ਵੀ ਮਾਸ ਹੀ ਲਿਆ ਜਾਵੇਗਾ, ਜਿਸ ਦਾ ਅਰਥ ਉਹ 'ਭੰਗ ਬੂਟੀ' ਦਾ ਕਰਨਾ ਚਾਹੁੰਦੇ ਹਨ, ਪਰ ਅਸੀਂ ਬੜੇ ਅਸਚਰਜ ਹੁੰਦੇ ਹਾਂ ਕਿ ਉਨ੍ਹਾਂ ਨੂੰ ਇਹ ਡਰ ਤਾਂ ਪੈ ਗਿਆ ਕਿ 'ਭੰਗਾ' ਦੇ ਅਰਥ ਜੇ 'ਮਾਸ' ਕੀਤੇ ਗਏ ਤਾਂ 'ਭਾਂਗ' ਦੇ ਵੀ 'ਮਾਸ' ਕਰਨੇ ਪੈਣਗੇ, ਪਰ ਇਹ ਡਰ ਨਾ ਉਪਜਿਆ ਕਿ 'ਭੰਗਾ' ਦੇ ਅਰਥ ਜੇ 'ਟੁਕੜੇ ਟੁਕੜੇ ਕਰ ਕੇ' ਦੇ ਕੀਤੇ ਗਏ ਤਾਂ 'ਭਾਂਗ' ਦੇ ਭੀ 'ਟੁਕੜੇ ਟੁਕੜੇ ਕਰ ਕੇ' ਕਰਨੇ ਪੈਣਗੇ । ਤਾਂ ਤੇ ਗਿਆਨੀਆਂ ਦਾ 'ਭਾਂਗ' ਦੇ 'ਭੰਗ ਬੂਟੀ' ਵਾਲੇ ਅਰਥ ਕਾਇਮ ਰੱਖਣ ਦੀ ਯੁਕਤੀ ਫੋਕੀ ਹੈ । ਉਕਤੀ ਯੁਕਤੀ ਕਿਚਰਕ ਨਿਭ ਸਕਦੀ ਹੈ ।

ਭੰਗ ਪੀਣ ਵਾਲੇ ਲੋਕ ਏਥੇ ਭਾਂਗ ਦਾ ਪਾਠ 'ਭਾਗ' ਪੜ੍ਹਦੇ ਹਨ, ਭਾਵ ਬਿੰਦੋ ਵਿਹੂਣਾ ਪਾਠ ਕਰਦੇ ਹਨ । ਉਹ ਖਿੱਚ ਪਾੜ ਕੇ 'ਭਾਗ' ਦੇ ਅਰਥ 'ਭਗ' ਲਾਉਂਦੇ ਹਨ ਅਤੇ ਇਸਤ੍ਰੀ ਭੋਗਣ ਵਾਲਿਆਂ ਉਤੇ ਘਟਾਉਂਦੇ ਹਨ, ਪਰ ਇਹ ਨਿਰੀ ਖਿੱਚ ਹੈ ।

ਅਸਲ ਵਿਚ 'ਭੰਗਾ 'ਭਾਂਗ', 'ਭਾਗ' ਅਤੇ 'ਭਗ' ਪਦ ਵੱਖ ਵੱਖ ਹਨ ਅਤੇ ਵੱਖ ਵੱਖ ਹੀ ਅਰਥ ਰੱਖਦੇ ਹਨ । ਇਹ ਤਾਂ ਅਸੰਭਵ ਨਹੀਂ ਕਿ ਇਕੋ ਪਦ ਦੇ ਕਈ ਅਰਥ ਹੋ ਸਕਦੇ ਹਨ, ਪਰ ਇਕੋ ਥਾਂ ਹੀ ਇਕ ਪਦ ਦੇ ਅਨੇਕ ਅਰਥ ਗੁਰਬਾਣੀ ਵਿਚ ਸੰਭਵ ਨਿਯਮ ਕਦਾਚਿਤ ਨਹੀਂ, ਇਕ ਥਾਂ ਤੇ ਇਕ ਅਰਥ ਇਕ ਪਦ ਦੇ ਘਟਣ ਦਾ ਨਿਯਮ ਹੈ । ਹਾਂ, ਇਕੋ ਪਦ ਇਕੋ ਸ਼ਕਲ ਵਿਚ ਅਨੇਕ ਥਾਵਾਂ ਤੇ ਭਿੰਨ ਭਿੰਨ ਅਰਥਾਂ ਵਿਚ ਆ ਸਕਦਾ ਹੈ । ਇਕੋ ਪਦ ਦੇ ਅਰਥਾਂ ਦੀ ਭਿੰਨਤਾ ਪਰਥਾਵਾਂ ਦੀ ਭਿੰਨਤਾ ਅਨੁਸਾਰ ਤਾਂ ਸੰਭਵ

ਹੈ, ਪਰ ਇਕੋ ਪਰਥਾਇ ਇਕ ਪਦ ਦੇ ਅਨੇਕ ਅਰਥ ਸੰਭਵ ਨਹੀਂ। ਇਕ ਪਦ ਦੀ ਸ਼ਕਲ ਨੂੰ ਤ੍ਰੋੜ ਭੰਨ ਕੇ ਖ਼ਾਸ ਅਰਥ ਨੂੰ ਖਿੱਚਣ ਲਈ ਦੂਜੇ ਪਦ ਨਾਲ ਰਲਾ ਮਿਲਾ ਦੇਣਾ ਅਮੋੜ ਪੁਰਸ਼ਾਂ ਦੀ ਹੂੜ-ਮਾਰੀ ਹੈ।

ਦੇਸ ਦੇਸ ਦੀ ਬੋਲੀ ਅੰਦਰ ਇਕੋ ਅਰਥਾਂ ਵਾਲਾ ਪਦ ਹੋਰ ਹੋਰ ਸ਼ਕਲਾਂ ਵਿਚ ਤਾਂ ਬਦਲ ਜਾਇਆ ਕਰਦਾ ਹੈ, ਜਿਵੇਂ ਇਧਰ ਦਾ 'ਡੁਬਣਾ' ਪੂਰਬ ਵਿਚ 'ਬੁਡਣਾ' ਬੋਲਿਆ ਜਾਂਦਾ ਹੈ। ਇਸੇ ਤਰ੍ਹਾਂ ਹੀ ਇਧਰ ਦਾ 'ਸਦ' ਮੁਲਤਾਨ ਵਿਚ 'ਸਡ' ਕਰ ਕੇ ਬੋਲਦੇ ਹਨ। ਸੋ ਇਸ ਤਰ੍ਹਾਂ ਅਜੇ ਇਹ ਤਾਂ ਠੀਕ ਹੈ ਕਿ 'ਭਾਂਗ' ਅਤੇ 'ਭੰਗ' ਇਕੋ ਪਦ ਦੀਆਂ ਹੀ ਦੋ ਸ਼ਕਲਾਂ ਹਨ, ਜੋ ਦੋ ਦੇਸਾਂ ਦੀ ਬਦਲਦੀ ਬੋਲੀ ਵਿਚ ਬਦਲ ਗਿਆ। ਚਾਹੇ ਇਸ 'ਭੰਗ' ਅਥਵਾ 'ਭਾਂਗ' ਦਾ ਅਰਥ ਸਾਡੀ ਆਮ ਬੋਲ-ਚਾਲ ਵਿਚ 'ਭੰਗ ਬੂਟੀ' (ਸੁਖੇ) ਦਾ ਹੀ ਹੈ, ਪਰ ਭਾਈ ਗੁਰਦਾਸ ਜੀ ਦੀ ਬਾਣੀ ਦੇ ਉਪਰ ਕਥੇ ਪ੍ਰਮਾਣ ਦੀ ਅਰਥਾਵਲੀ ਵਿਚੋਂ 'ਭੰਗ' ਅਥਵਾ 'ਭਾਂਗ' ਦੇ ਅਰਥ ਸਾਫ਼ ਮਾਸ ਦੇ ਹੀ ਬਣਦੇ ਲੱਭਦੇ ਹਨ, ਅਤੇ ਉਕਤ ਪ੍ਰਮਾਣ ਵਿਚ 'ਭੰਗਾ' ਪਦ ਕੰਨਾਂ ਨੂੰ ਦੇ ਅਰਥ ਰੱਖਦਾ ਹੈ, ਅਥਵਾ ਕਵਿਤਾ ਦੀ ਛੂਟ ਵਿਚ ਵਾਧੂ ਵਰਤਿਆ ਗਿਆ ਹੈ, ਜਿਵੇਂ ਕਿ ਕਵੀਆਂ ਨੂੰ ਕਾਵਿ ਰਚਣ ਸਮੇਂ ਪਿੰਗਲ ਦੇ ਨਿਯਮ ਪੂਰੇ ਕਰਨ ਲਈ ਇਸ ਤਰ੍ਹਾਂ ਦੇ ਵਧਾ ਘਟਾ ਕਰਨ ਦੀ ਛੂਟ ਹੁੰਦੀ ਹੈ।

ਚਾਹੇ ਕੁਝ ਭੀ ਹੋਵੇ "ਜੀਆਂ ਘਾਇ ਨ ਖਾਈਐ ਭੰਗਾ" ਤੁਕ ਵਿਚ 'ਭੰਗਾ' ਦੇ ਅਰਥ ਬਿਨਾਂ ਮਾਸ ਦੇ ਹੋਰ ਬਣ ਹੀ ਨਹੀਂ ਸਕਦੇ। ਭਾਵੇਂ 'ਭੰਗਾ' ਪਦ ਨੂੰ ਸਬੂਤ ਨਿਰਾਲਾ ਪਦ ਰੱਖ ਲਓ, ਭਾਵੇਂ ਉਪਰ ਲਿਖੀ ਨਿਯਮਾਵਲੀ ਅਨੁਸਾਰ 'ਭੰਗਾ' ਦਾ 'ਭੰਗ' ਤੋਂ ਵਧਾਓ ਹੋਇਆ ਗਿਣ ਲਓ। ਜੇ ਪਿਛਲੀ ਸੂਰਤ ਹੈ ਤਾਂ 'ਭਾਂਗ' ਦੇ ਅਰਥ ਭੰਗ ਬੂਟੀ ਦੇ ਹਨ। ਪਰ ਵਾਸਤਵ ਵਿਚ ਦੋਹਾਂ ਵਿਚੋਂ ਇਕ ਹਨ, ਦੋਵੇਂ ਹੀ ਨਹੀਂ।

ਹੁਣ ਅਸੀਂ ਇਹ ਦੇਖਣਾ ਹੈ ਕਿ ਇਨ੍ਹਾਂ ਦੋਹਾਂ ਅਰਥਾਂ ਵਿਚੋਂ 'ਭਾਂਗ' ਦੇ ਕਿਹੜੇ ਅਰਥ ਅਸਲੀ ਫੱਬਦੇ ਹਨ। ਵਿਸ਼ਈ ਪੁਰਸ਼ਾਂ ਦੇ ਭੋਗ ਰਸਾਂ ਵਿਚ ਮਾਸ ਅਤੇ ਸ਼ਰਾਬ ਦਾ ਮੇਲ ਆਮ ਮਸ਼ਹੂਰ ਹੈ ਤੇ ਪੂਰਬ ਵਲ ਅਤੇ ਬ੍ਰਿਜ ਭੂਮੀ ਅੰਦਰ ਹੋਰ ਜੀਵਾਂ ਦੇ ਨਾਲੋਂ ਮੱਛੀ ਦਾ ਮਾਸ ਹੀ ਆਮ ਲੋਕ ਖਾਂਦੇ

 

ਹਨ। ਉਸ ਦੇਸ਼ ਦੇ ਵਿਸ਼ਈਆਂ ਦੀ ਵਿਸ਼ੇ-ਮਈ ਦਸ਼ਾ ਪ੍ਰਥਾਇ ਤਾੜਨਾ ਕਰਦਾ ਹੋਇਆ ਇਹ ਗੁਰ ਪ੍ਰਮਾਣ ਹੈ, ਪਰ ਜਿਸ ਦੀ ਤਾੜਨਾ 'ਸਾਝੀ ਸਗਲ ਜਹਾਨੈ' ਹੈ। ਇਸ ਆਸ਼ੇ ਅਨੁਸਾਰ ਅਰਥ ਇਉਂ ਬਣਦੇ ਹਨ ਕਿ ਮਾਸ, ਮੱਛੀ, ਹਰ ਪ੍ਰਕਾਰ ਦਾ ਮਾਸ ਅਤੇ ਸ਼ਰਾਬ ਜੋ ਜੋ ਪ੍ਰਾਣੀ ਵਰਤਦੇ ਹਨ, ਉਨ੍ਹਾਂ ਦੇ ਤੀਰਥ ਵਰਤ ਅਤੇ ਨੇਮ ਕੀਤੇ ਸਭੇ ਹੀ ਨਿਸਫਲ ਜਾਂਦੇ ਹਨ।

ਅਸੀਂ ਇਹ ਮੰਨਣ ਨੂੰ ਭੀ ਤਿਆਰ ਹਾਂ ਕਿ ਭੰਗ ਪੀਤਿਆਂ ਭੀ ਤੀਰਥ ਵਰਤ ਆਦਿ ਸਾਰੇ ਬਿਅਰਥ ਜਾਂਦੇ ਹਨ, ਪਰ ਮੱਛੀ ਦੇ ਨਾਲ ਲਗਵਾ 'ਭੁਾਂਗ' ਦਾ ਪਦ 'ਭੰਗ ਬੂਟੀ' ਦੇ ਅਰਥ ਰਖਦਾ ਹੋਇਆ ਫਬਦਾ ਨਹੀਂ। ਇਹ ਕਹੇ ਬਿਨਾਂ ਫੇਰ ਭੀ ਨਹੀਂ ਰਹਿ ਸਕਦੇ ਕਿ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਲਭੀ 'ਭੰਗਾ' ਪਦ ਦੇ ਮਾਸ ਵਾਲੇ ਅਰਥਾਂ ਦੀ ਕੋਸ਼ ਕੁੰਜੀ ਅਨੁਸਾਰ ਏਸ ਗੁਰ ਪ੍ਰਮਾਣ ਅੰਦਰ 'ਭਾਂਗ' ਪਦ ਦੇ ਅਰਥ 'ਮਾਸ' ਦੇ ਹੀ ਬਹੁਤੇ ਫੱਬਦੇ ਹਨ, ਕਿਉਂਕਿ ਇਸ ਗੁਰ ਪ੍ਰਮਾਣ ਅੰਦਰ ਸ਼ਰਾਬੀਆਂ-ਕਬਾਬੀਆਂ ਦੀ ਵਿਸ਼ੇ ਗ੍ਰਸਤ ਦਸ਼ਾ ਹੀ ਤ੍ਰਿਸਕਾਰੀ ਗਈ ਹੈ।

ਮੰਨਿਆ ਕਿ ਮਾਸ ਅਤੇ ਅਮਲ (ਨਸ਼ੇ) ਹੀ ਏਥੇ ਨਿੰਦੇ ਹੋਣ, ਪਰ ਗੁਰਮਤਿ ਅੰਦਰ ਤਾਂ ਸਾਰੇ ਨਸ਼ੇ ਹੀ ਨਿੰਦਤ ਹਨ। ਗਾਂਜਾ, ਤਮਾਕੂ, ਅਫ਼ੀਮ, ਚਰਸ, ਸੁਲਫ਼ਾ, ਧਤੂਰਾ ਅਤੇ ਪੋਸਤ ਆਦਿਕ ਦੇ ਨਸ਼ੇ ਸਗੋਂ ਭੰਗ ਤੋਂ ਵਧੀਕ ਪ੍ਰਾਣੀ ਨੂੰ ਰਸਾਤਲ ਵਿਚ ਸੁਟਣ ਵਾਲੇ ਹਨ ਅਤੇ ਪੂਰਬ ਵਿਚ ਇਹ ਸਾਰੇ ਨਸ਼ੇ ਭੰਗ ਨਾਲੋਂ ਬਹੁਤੇ ਵਰਤੇ ਜਾਂਦੇ ਹਨ। ਤਾਂ ਕੀ ਕਾਰਨ ਹੈ ਕਿ ਨਸ਼ਿਆਂ ਨੂੰ ਨਿੰਦਦੇ ਹੋਏ ਸ਼ਰਾਬ ਦੇ ਨਾਲ ਇਕੱਲੀ ਭੰਗ ਨੂੰ ਹੀ ਗਰਦਾਨਿਆ ਜਾਵੇ ਤੇ ਇਸ ਤੋਂ ਵਧੀਕ ਨਿੰਦਣ ਯੋਗ ਦੂਜੇ ਨਸ਼ਿਆਂ ਦਾ ਨਾਲ ਜ਼ਿਕਰ ਤਕ ਨਾ ਆਵੇ ? ਤਾਂ ਤੇ ਇਹੋ ਸਿੱਧ ਹੁੰਦਾ ਹੈ ਕਿ ਇਹ ਗੁਰਵਾਕ ਮਾਸ ਅਤੇ ਨਸ਼ਿਆਂ ਦੇ ਖੰਡਣ ਪ੍ਰਥਾਇ ਨਹੀਂ, ਸਗੋਂ ਸ਼ਰਾਬੀਆਂ-ਕਬਾਬੀਆਂ ਦੀ ਭੈੜੀ ਦਸ਼ਾ ਦੀ ਤਾੜਨਾ ਪ੍ਰਥਾਇ ਉਚਾਰਿਆ ਗਿਆ ਹੈ।

ਪਰ ਸਾਨੂੰ 'ਭਾਂਗ ਬੂਟੀ' ਵਾਲੇ ਅਰਥ ਮੰਨਣ ਵਿਚ ਵੀ ਕੋਈ ਹੱਠ ਨਹੀਂ। ਅਸਾਂ ਕੇਵਲ ਇਹੋ ਦਿਖਾਉਣਾ ਸੀ ਕਿ ਫਬਦੇ ਕਿਹੜੇ ਅਰਥ ਹਨ। ਸੋ ਅਸੀਂ ਦਿਖਾ ਦਿੱਤੇ। ਹੁਣ ਪੰਥ ਨੂੰ ਸਵੀਕਾਰ ਹੈ, ਜਿਹੜੇ ਅਰਥ ਚਾਹੇ, ਲਾ ਲਏ ਜਾਣ। ਪ੍ਰੰਤੂ ਇਹ ਵਿਦਤ ਰਹੇ ਕਿ ਗੁਰੂ ਮਹਾਰਾਜ ਵਲੋਂ ਇਸ

ਅਰਥ ਸਬੰਧੀ ਆਸ਼ਾ ਇਕੋ ਹੀ ਹੈ। ਦੁਰੰਗੀ ਅਰਥ ਆਸ਼ੇ ਦੇ ਅਸਲੇ ਵਿਚ ਹੈ ਨਹੀਂ, ਅਨੁਮਾਨੀਆਂ ਗਿਆਨੀਆਂ ਦੇ ਆਪੋ ਆਪਣੇ ਅਨੁਮਾਨਾਂ ਅੰਦਰ ਹਨ।

ਜੇ ਭਲਾ 'ਭਾਂਗ' ਦੇ ਅਰਥ 'ਭੰਗ ਬੂਟੀ' ਦੇ ਹੀ ਮੰਨ ਲਏ ਜਾਣ ਤਾਂ ਸਾਡਾ ਮਨੋਰਥ ਤਾਂ ਫਿਰ ਭੀ ਏਸੇ ਗੁਰਵਾਕ ਅੰਦਰ ਸਿੱਧ ਹੈ। ਸਾਡੀ ਮੂਲ ਵਿਚਾਰ ਮਾਸ ਦੇ ਵਿਸ਼ੇ ਉਤੇ ਹੈ ਅਤੇ ਜੇ ਇਹ ਅਰਥ ਹੀ ਲੈ ਲਏ ਜਾਣ ਕਿ ਭੰਗ (ਸੁਖਾ), ਮੱਛੀ ਸ਼ਰਾਬ ਆਦਿਕ ਜਿਹੜੇ ਪ੍ਰਾਣੀ ਵਰਤਦੇ ਹਨ ਤਿਨ੍ਹਾਂ ਦੇ ਸਭ ਤੀਰਥ ਆਦਿ ਕੀਤੇ ਨਿਸਫਲ ਜਾਣਗੇ, ਤਾਂ ਏਸ ਅਰਥ ਨੇ ਸਗੋਂ ਇਹ ਪਕਿਆਈ ਭੀ ਕਰ ਦਿੱਤੀ ਕਿ ਜਲ ਦੇ ਜੀਵਾਂ ਦਾ ਮਾਰ ਕੇ ਖਾਣਾ ਭੀ ਗੁਰਮਤਿ ਵਿਰੁਧ ਹੈ।

ਸੋ ਇਹ ਗੁਰ ਪ੍ਰਮਾਣ ਹਰ ਤਰ੍ਹਾਂ ਦੇ ਬਹਾਨੇ ਖ਼ੋਰਾਂ ਦਾ ਮੂੰਹ ਭੰਨਦਾ ਹੈ ਕਿ ਮਤੇ ਕਿਸੇ ਦੀ ਮੱਛੀ ਖਾਣ ਨੂੰ ਨੀਯਤ ਫਿਟ ਜਾਏ। ਇਹ ਵੀ ਵਿਦਤ ਰਹੇ ਕਿ ਮੱਛੀ ਦਾ ਮਾਰਨਾ ਹੋਰ ਜਾਨਵਰਾਂ ਦੇ ਸੰਘਾਰਨ ਨਾਲੋਂ ਕੋਈ ਘਟ ਪਾਪ ਨਹੀਂ। ਜੇ ਹੋਰਨਾਂ ਜੀਵਾਂ ਦੇ ਪ੍ਰਹਾਰਨ ਦੇ ਸ਼ਸਤਰ ਛੁਰੀ ਤਲਵਾਰ ਆਦਿਕ ਹਨ ਤਾਂ ਮੱਛੀ ਦੇ ਮਾਰਨ ਦਾ ਸ਼ਸਤਰ ਜਾਲ ਅਤੇ ਕੁੰਡੀ ਹੈ। ਨਿਰਾ ਮੱਛੀ ਨੂੰ ਪਾਣੀਓਂ ਬਾਹਰ ਵਗਾਹ ਘਤਣਾ ਹੀ ਸ਼ਸਤਰ ਵਾਹ ਦੇਣ ਦੇ ਤੁਲ ਹੈ।

ਇਸ ਗੁਰ ਪ੍ਰਮਾਣ ਤੋਂ ਇਹ ਨਤੀਜਾ ਭੀ ਨਹੀਂ ਕਢ ਸਕਦੇ ਕਿ ਕੇਵਲ ਮੱਛੀ ਦਾ ਮਾਸ ਖਾਣਾ ਹੀ ਨਿੰਦਤ ਹੈ, ਕਿਉਂਕਿ ਮੱਛੀ ਦਾ ਮਾਸ ਖਾਣ ਦੀ ਵਾਦੀ ਜਿਸ ਦੇਸ ਵਲ ਬਹੁਤੀ ਹੈ, ਓਸੇ ਦੇਸ ਦੀ ਇਸ ਵਾਦੀ-ਮਈ ਦੁਰਦਸ਼ਾ ਨੂੰ ਇਹ ਗੁਰ ਵਾਕ ਨਿੰਦਤ ਦਸਦਾ ਹੋਇਆ ਹੋਰਸ ਦੇਸ ਦੀ ਹੋਰਸ ਮਾਸ-ਮਈ ਵਾਦੀ ਵਹਿਦਤ ਨੂੰ ਨਾਲ ਹੀ ਨਾਲ ਖੰਡਨ ਕਰ ਜਾਂਦਾ ਹੈ। ਮਹਾਂ ਪੁਰਸ਼ਾਂ ਦਾ ਬੋਲਣਾ ਭਾਵੇਂ ਕਿਸੇ ਪ੍ਰਥਾਇ ਹੁੰਦਾ ਹੈ, ਪਰ ਸਾਂਝੀ ਸ੍ਰਿਸ਼ਟੀ ਦੇ ਸਮੂੰਹ ਇਨਸਾਨਾਂ ਲਈ ਹੁੰਦਾ ਹੈ। ਸੋ ਸਤਿਗੁਰੂ ਦੇ ਬੀਬੇ ਸਪੁੱਤਰਾਂ ਅਤੇ ਸਚਿਆਰ ਸਿਖਾਂ ਵਾਂਗ ਸਾਨੂੰ ਚਾਹੀਦਾ ਹੈ ਕਿ ਜਿਥੇ ਗੁਰਬਾਣੀ ਮੁਰਗੀ ਨਾ ਮਾਰਨ ਦਾ ਉਪਦੇਸ਼ ਦਿੰਦੀ ਹੈ। ਉਥੇ ਅਸੀਂ ਮੁਰਗੀ ਮਾਰਨੋਂ ਹਟ ਜਾਈਏ ਤੇ ਜਿਥੇ ਮੱਛੀ ਨਾ ਖਾਣ ਦਾ ਉਪਦੇਸ਼ ਕਰਦੀ ਹੈ, ਉਥੇ ਮੱਛੀ ਦਾ ਖਾਣਾ

ਛਡ ਦੇਈਏ ।

ਇਹੋ ਅੜ ਬੰਨ੍ਹ ਬੈਠਣਾ ਕਿ ਇਕੱਲੀ ਮੱਛੀ ਦਾ ਮਾਸ ਹੀ ਮਨ੍ਹਾ ਹੈ, ਇਹ ਭਾਬੜਿਆਂ ਵਾਲੀ ਆਣ ਅਤੇ ਸਰਵੇੜਿਆਂ ਵਾਲੀ ਸਿਰੜ ਹੈ। ਮੱਛੀ ਦੇ ਮਾਸ ਨੂੰ ਮੰਦਾ ਆਖ ਆਖ ਕੇ ਹੋਰਨਾਂ ਮਾਸਾਂ ਨੂੰ ਹੜੱਪ ਕਰ ਜਾਣਾ ਅਨਾੜੀਆਂ ਦੀ ਆਣ ਹੈ । ਸਾਨੂੰ ਕੋਈ ਕਾਰਨ ਨਹੀਂ ਦਿਸਦਾ ਕਿ ਜਿਨ੍ਹਾਂ ਨੂੰ ਮੱਛੀ ਦੇ ਮਾਸ ਖਾਣੋਂ ਕਚਿਆਣ ਆਉਂਦੀ ਹੈ, ਉਨ੍ਹਾਂ ਨੂੰ ਸੂਕਰ ਕੂਕਰ ਦੇ ਮਾਸ ਖਾਂਦੇ ਹੋਏ ਕਿਉਂ ਨਹੀਂ ਕੁਚੀਲਤਾ ਭਾਸਦੀ, ਕਿਉਂਕਿ ਕਚਿਆਣ ਉਪਜਾਉਣ ਦੀ ਕੁਚੀਲਤਾ ਹਰ ਇਕ ਮਾਸ ਅੰਦਰ ਮੌਜੂਦ ਹੈ ।

ਇਸ ਸਿਰੜ ਨੂੰ ਧਰਮ ਥਾਪ ਕੇ ਇਸ ਸਿਰੜ ਦੇ ਉਹਲੇ ਹੋਰ ਸਭ ਤਰ੍ਹਾਂ ਦੇ ਮਾਸ ਛਕ ਜਾਣ ਨੂੰ ਖੁਲ੍ਹ ਖੇਡ ਬਣਾਉਣ ਦਾ ਇਹ ਇਕ ਕੋਝਾ ਢੰਗ ਹੈ, ਜਿਸ ਨੂੰ ਸਿਵਾਏ ਪਖੰਡ ਦੇ ਹੋਰ ਕੁਝ ਨਹੀਂ ਕਹਿ ਸਕਦੇ। ਜਿਵੇਂ ਕਿ ਸਾਡੇ ਮੁਸਲਮਾਨ ਭਰਾਵਾਂ ਨੇ ਇਕ ਸੂਰ ਦਾ ਮਾਸ ਨਾ ਖਾਣ ਦੀ ਆਣ ਕਰ ਲਈ ਅਤੇ ਇਸ ਸਿਰੜ ਨੂੰ ਧਰਮ ਥਾਪ ਕੇ ਹੋਰ ਸਭ ਜੀਵਾਂ ਦੇ ਮਾਸ ਖਾਣ ਦੀ ਖੁਲ੍ਹ ਖੇਡ ਬਣਾ ਲਈ; ਇਸੇ ਤਰ੍ਹਾਂ ਹੀ ਹਿੰਦੂ ਭਰਾਵਾਂ ਨੇ ਇਕ ਗਊ ਦੇ ਮਾਸ ਦੀ ਆਣ ਮੰਨ ਲਈ ਅਤੇ ਹੋਰ ਸਭ ਮਾਸ ਨਿਧੜਕ ਹੋ ਕੇ ਛਕ ਛਕਾ ਜਾਂਦੇ ਹਨ। ਇਹ ਸਿਰੜ ਕੇਵਲ ਦਿਖਾਵੇ ਮਾਤਰ ਹੀ ਹੈ, ਕਿਉਂਕਿ ਵੇਖਣ ਵਿਚ ਆਉਂਦਾ ਹੈ ਕਿ ਬਹੁਤ ਸਾਰੇ ਮਾਸ-ਅਹਾਰੀ ਹਿੰਦੂ ਭਰਾ ਖੁਲ੍ਹਮ-ਖੁਲ੍ਹਾ ਮੁਸਲਮਾਨ ਕਸਾਈਆਂ ਅਤੇ ਗਊ ਦੇ ਵੈਰੀ ਬੁਚੜਾਂ ਦੀਆਂ ਦੁਕਾਨਾਂ ਤੋਂ ਮਾਸ ਖਰੀਦ ਖਾਂਦੇ ਹਨ, ਕਦੇ ਕਿਸੇ ਇਹ ਸੂਗ ਵਿਚਾਰ ਨਹੀਂ ਕੀਤੀ ਕਿ ਕਿਤੇ ਸਾਡੀ ਆਣ ਵਾਲੀ ਵਸਤੂ ਤਾਂ ਇਸ ਵਿਚ ਨਹੀਂ । ਇਨ੍ਹਾਂ ਸਿਰੜੀਆਂ ਵਿਚੋਂ ਸਭ ਤੋਂ ਵਧ ਸਿਰੜ ਉਨ੍ਹਾਂ ਦਾ ਹੈ 'ਜੋ ਡਿੰਭ ਧਰਮੀਆਂ' ਵਾਂਗ ਮਾਸ ਮਾਸ ਕਹਿਕੇ ਮਾਸ ਤੋਂ ਛੂ ਛੂ ਆਖ ਕੇ ਆਪਣੇ ਆਪ ਨੂੰ ਮਾਸ ਘ੍ਰਿਣੀ ਸਦਾਉਂਦੇ ਹਨ । ਅਜਿਹੇ ਪੁਰਸ਼ਾਂ ਨੇ ਮਨ ਦੀ ਮੂੜ੍ਹਤਾ ਦੇ ਅਧੀਨ ਹੋ ਕੇ ਮਾਸ ਪਦ ਵਸਤੂ ਤੋਂ ਘਿਰਣਾ ਕਰਨਾ ਹੀ ਆਪਣਾ ਪਰਮ ਧਰਮ ਥਾਪ ਲਿਆ ਹੈ ਕਿ ਲੋਕਾਂ ਅੰਦਰ ਉਨ੍ਹਾਂ ਦੀ ਮਾਨ ਪ੍ਰਤਿਸ਼ਟਾ ਹੋਵੇ।

**ਮਾਸ ਦੇ ਮੋਮਨਾਂ ਦੀ ਪਖੰਡ–ਕਿਰਿਆ ਦਾ ਨਿਖੇਧ ਅਤੇ 'ਪਹਿਲਾਂ ਮਾਸਹੁ ਨਿੰਮਿਆ......' ਤੇ 'ਮਾਸੁ ਮਾਸੁ ਕਰਿ ਮੂਰਖੁ ਝਗੜੇ......' ਵਾਲੇ ਗੁਰ ਪ੍ਰਮਾਣਾਂ ਦੀ ਵਿਆਖਿਆ ।**

ਅਜਿਹੇ ਮਾਸ ਦੇ ਮੋਮਨਾਂ ਦਾ ਮਾਨ ਤੋੜਨ ਲਈ ਹੀ 'ਪਹਿਲਾਂ ਮਾਸਹੁ ਨਿੰਮਿਆ'......' ਤੇ 'ਮਾਸੁ ਮਾਸੁ ਕਰਿ ਮੂਰਖੁ ਝਗੜੇ......' ਵਾਲੇ ਗੁਰਵਾਕ ਉਚਾਰਨ ਕੀਤੇ ਗਏ ਹਨ । ਇਨ੍ਹਾਂ ਗੁਰ ਪ੍ਰਮਾਣਾਂ ਨੂੰ ਇਸ ਮੌਕੇ ਤੇ ਵਿਚਾਰ ਸਹਿਤ ਵਿਚਾਰਨਾ ਅਸੀਂ ਅਤਿਯੰਤ ਜ਼ਰੂਰੀ ਸਮਝਦੇ ਹਾਂ, ਕਿਉਂਕਿ ਸਾਡੇ ਮਾਸ ਖ਼ੋਰੇ ਭਰਾਵਾਂ ਦਾ ਆਪਣੇ ਮਨੋਰਥ–ਸਿੱਧੀ ਲਈ ਬਹੁਤਾ ਇਨ੍ਹਾਂ ਗੁਰ ਪ੍ਰਮਾਣਾਂ ਉਤੇ ਹੀ ਜ਼ੋਰ ਹੈ। ਇਨ੍ਹਾਂ ਗੁਰ ਪ੍ਰਮਾਣਾਂ ਦੇ ਤਾਣ ਹੀ ਸਾਡੇ ਅਜਾਣ ਭਰਾ ਟਪੋਸੀਆਂ ਮਾਰਿਆ ਕਰਦੇ ਹਨ ਅਤੇ ਸਾਰੇ ਮਾਸ ਅਹਾਰੀ ਸਿਖ ਭਰਾ ਮਾਸ ਦੇ ਮੰਡਨ ਵਿਚ ਇਨ੍ਹਾਂ ਗੁਰ ਪ੍ਰਮਾਣਾਂ ਦੀ ਓਟ ਭਾਲਦੇ ਹੁੰਦੇ ਹਨ । ਸੋ ਦੀਰਘ ਵਿਚਾਰ ਲਈ ਪਹਿਲਾਂ ਅਸੀਂ ਇਨ੍ਹਾਂ ਗੁਰਵਾਕਾਂ ਨੂੰ ਸਮੁੱਚਾ ਐਥੇ ਉਤਾਰਦੇ ਹਾਂ । ਗੁਰਵਾਕ—

ਸਲੋਕ ਮ: ੧—(੧) ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
(੨) ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
(੩) ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
(੪) ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
(੫) ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
(੬) ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
(੭) ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
(੮) ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥੧॥

ਮ: ੧

(੧) ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
(੨) ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
(੩) ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥

(੪) ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
(੫) ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀਂ ਸੂਝੈ ॥
(੬) ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
(੭) ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
(੮) ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨਾ ਖਾਂਹੀ ॥
(੯) ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
(੧੦) ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
(੧੧) ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
(੧੨) ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
(੧੩) ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥
(੧੪) ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥
(੧੫) ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
(੧੬) ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
(੧੭) ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ॥
(੧੮) ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
(੧੯) ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
(੨੦) ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥
(੨੧) ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
(੨੨) ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
(੨੩) ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
(੨੪) ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
(੨੫) ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
(੨੬) ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥

ਇਨ੍ਹਾਂ ਗੁਰਵਾਕਾਂ ਦੀ ਵਿਆਖਿਆ ਤੋਂ ਪਹਿਲਾਂ ਇਹ ਦਸ ਦੇਣਾ ਜ਼ਰੂਰੀ ਹੈ ਕਿ ਇਨ੍ਹਾਂ ਗੁਰ ਪ੍ਰਮਾਣਾਂ ਵਿਚ ਝਟਕੇ ਦਾ ਪਦ ਸਿੱਧ ਕਰਨ ਲਈ ਕੱਖ ਸਬੂਤ ਭੀ ਨਹੀਂ ਮਿਲਦਾ, ਕਿਉਂਕਿ ਇਥੇ ਨਿਰਾ ਮਾਸ ਦਾ ਜ਼ਿਕਰ ਹੈ। ਸੋ ਝਟਕੇ ਦੇ ਦਾਵੇਦਾਰਾਂ ਦਾ ਦਾਵਾ ਤਾਂ ਪੈਂਦੀ ਸੱਟੇ ਖ਼ਾਰਜ ਹੈ। ਹੁਣ ਰਿਹਾ

ਮਾਸ ਦੇ ਮੁਰੀਦਾਂ ਦਾ ਦਾਵਾ। ਸੋ ਇਸ ਨੂੰ ਖ਼ੂਬ ਛਾਣ ਬੀਣ ਕਰ ਕੇ ਵਿਚਾਰਨਾ ਸਾਡਾ ਪੂਰਾ ਫ਼ਰਜ਼ ਹੈ।

ਕਿਸੇ ਸਾਖੀ ਪ੍ਰਮਾਣ ਦੇ ਝਮੇਲੇ ਵਿਚ ਪੈਣ ਤੋਂ ਬਿਨਾਂ ਹੀ ਇਨ੍ਹਾਂ ਗੁਰ ਪ੍ਰਮਾਣਾਂ ਵਿਚੋਂ ਹੀ ਉਥਾਨਕਾ ਦਾ ਲਭ ਲੈਣਾ ਠੀਕ ਹੈ, ਜਿਸ ਤੋਂ ਇਹ ਪ੍ਰਤੀਤ ਹੋ ਜਾਵੇ ਕਿ ਕਿਸ ਪ੍ਰਥਾਇ ਇਹ ਗੁਰਵਾਕ ਉਚਾਰਨ ਕੀਤੇ ਗਏ ਹਨ। ਫਿਰ ਸੁਖੈਨ ਹੀ ਸਾਨੂੰ ਇਸ ਸਾਰੇ ਸ਼ਬਦ ਦੀ ਵਿਆਖਿਆ ਦੀ ਸੂਹ ਲਗ ਜਾਵੇਗੀ।

ਇਸ ਸ਼ਬਦ ਦੀਆਂ "ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ" ਆਦਿਕ ਤੁਕਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਇਨ੍ਹਾਂ ਗੁਰ ਵਾਕਾਂ ਵਿਚ ਪੰਡਤਾਂ ਬ੍ਰਾਹਮਣਾਂ ਨੂੰ ਸਨਮੁਖ ਉਪਦੇਸ਼ ਹੈ, ਅਤੇ ਸਭ ਤੋਂ ਪਿਛਲੀ ਤੁਕ "ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ" ਤੋਂ ਪ੍ਰਤੱਖ ਪ੍ਰਤੀਤ ਹੁੰਦਾ ਹੈ ਕਿ ਇਹ ਉਪਦੇਸ਼ ਵਿਸ਼ੇਸ਼ ਕਰਕੇ ਉਨ੍ਹਾਂ ਵੈਸ਼ਨਵ ਬ੍ਰਾਹਮਣਾਂ ਪ੍ਰਤੀ ਹੈ ਜੋ ਸੰਨਿਆਸ ਆਸ਼੍ਰਮ ਦੇ ਅਭਿਮਾਨੀ ਹੋ ਕੇ ਆਪਣੇ ਆਪ ਨੂੰ ਮਾਸ ਦੇ ਤਿਆਗੀ ਹੋਣ ਕਰ ਪੂਰਨ ਧਰਮੀ ਸਮਝੀ ਬੈਠੇ ਹਨ, ਜੋ ਦਿਖਾਵੇ ਮਾਤਰ ਤਾਂ ਮਾਸ ਨੂੰ ਦੇਖ ਕੇ ਘਿਰਣਾ ਕਰਦੇ ਤੇ ਛੂਤ ਛਾਤ ਕਹਿ ਕੇ ਭਜਦੇ ਹਨ, ਪਰ ਅੰਤਰਗਤੀ ਓਸੇ ਮਾਸ ਨੂੰ ਗਲ੍ਹਾਂਚੀ ਬੁਰਕੀਆਂ ਵਢਦੇ ਹਨ।

ਸਾਰੇ ਸ਼ਬਦ ਵਿਚ ਸਾਰ-ਉਪਦੇਸ਼ ਦਾ ਆਸ਼ਾ ਮਾਸ ਮਾਸ ਕਹਿ ਕੇ, ਮਾਸ ਦੀ ਛੂਤ ਅਤੇ ਮਾਸ ਦਾ ਤਿਆਗ ਜਣਾ ਕੇ ਪਰਮ ਧਰਮੀ ਬਣ ਬੈਠਣ ਵਾਲਿਆਂ ਦੇ ਪਖੰਡ ਨੂੰ ਉਘੇੜਨ ਦਾ ਹੈ ਕਿ ਕੇਵਲ ਮਾਸ ਦਾ ਮੋਮਨਪੁਣਾ ਹੀ ਕਿਸੇ ਪੁਰਸ਼ ਨੂੰ ਧਰਮੀ ਨਹੀਂ ਬਣਾ ਸਕਦਾ, ਸਗੋਂ ਇਹ ਦਿਖਾਵੇ ਮਾਤਰ ਦੇ ਤਿਆਗ ਦਾ ਸਿਰੜ ਹੰਕਾਰ ਅਤੇ ਪਖੰਡ ਵਿਚ ਪਲਟ ਕੇ ਐਨ ਅਧਰਮ ਹੋ ਜਾਂਦਾ ਹੈ।

ਸੁਤੇ ਤਿਆਗ ਨਿੰਦਤ ਨਹੀਂ, ਨਾ ਹੀ ਸੁਤੇ-ਤਿਆਗੀ ਤਿਆਗ ਦੀ ਡੀਂਗ ਮਾਰਦੇ ਹਨ, ਤੇ ਨਾ ਹੀ ਕੇਵਲ ਏਸ ਪ੍ਰਤਗਿਆ ਨੂੰ ਪਰਮ ਧਰਮ ਸਮਝ ਬਹਿੰਦੇ ਹਨ। ਇਸ ਪ੍ਰਤਗਿਆ ਦੇ ਦਿਖਾਵੇ ਮਾਤਰ ਨਾਲੋਂ ਉਹ ਜਾਣਦੇ ਹਨ ਕਿ—

"ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥"

ਕਿਸੇ ਧਰਮ ਕਰਮ ਦਾ ਕਰਨਾ ਪੂਰਨ ਧਰਮੀ ਨਹੀਂ ਬਣਾ ਸਕਦਾ, ਸਗੋਂ ਉਸ ਧਰਮ ਕਰਮ ਨੂੰ ਹੀ ਪੂਰਨ ਧਰਮ ਸਮਝ ਬਹਿਣਾ, ਉਸ ਕੀਤੇ ਧਰਮ ਕਰਮ ਨੂੰ ਅਕਾਰਥ ਕਰ ਦਿੰਦਾ ਹੈ। ਕਈ ਤਰ੍ਹਾਂ ਦੇ ਕਰਮਾਂ ਸੁਕਰਮਾਂ ਕਰ ਉਪਜਿਆ ਧਰਮ ਨਿਰਾ ਹੰਕਾਰ ਦਾ ਪਸਾਰਾ ਹੈ।

ਗੁਰਮਤਿ ਦਾ ਅਸਲ ਅਸੂਲ, ਸਾਡੀ ਆਖ਼ਰੀ ਮੰਜ਼ਲ ਤੇ ਨਿਰੋਲ ਖ਼ਾਲਸ ਪਰਮ ਧਰਮ ਇਹੋ ਹੀ ਹੈ ਕਿ ਨਾਮ ਜਪ ਕੇ, ਸਿਫ਼ਤ ਸਲਾਹ ਕਰ ਕੇ, ਹਰਿ ਕੀਰਤ ਗੁਨ ਗੋਬਿੰਦ ਗਾ ਕੇ ਨਾਮੀ ਦੀ ਪ੍ਰਾਪਤੀ ਕਰੀਏ। ਨਾਮ, ਸਿਫ਼ਤ ਸਲਾਹ ਤੇ ਹਰਿ ਕੀਰਤਨ ਤੋਂ ਬਿਨਾਂ "ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ" ਦੇ ਗੁਰਵਾਕ ਅਨੁਸਾਰ ਹੋਰ ਕਰਮ ਧਰਮ ਸਭ ਬੇਅਰਥ ਅਤੇ ਪਖੰਡ ਰੂਪ ਹਨ। ਇਸ ਦੇ ਨਾਲ ਲਗਦੀ ਤੁਕ "ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ" ਸਾਫ਼ ਦਸਦੀ ਹੈ ਕਿ ਸਾਡਾ ਪਰਮ ਧਰਮ ਨਾਮ, ਸਿਫ਼ਤ ਸਲਾਹ ਤੇ ਹਰਿ ਜਸ ਕੀਰਤਨ ਹੀ ਹੈ। ਅਗਲੇ ਗੁਰਵਾਕ ਭੀ ਇਹੋ ਦ੍ਰਿੜ ਕਰਾਉਂਦੇ ਹਨ। ਯਥਾ—

"ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥"

ਤਥਾ : "ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ
ਕਲਿ ਮਹਿ ਕੀਰਤਿ ਹਰਿ ਨਾਮਾ ॥"

ਤਥਾਪ : "ਸਤਿਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥"

ਪੁਨਾ : "ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਆਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥"

ਇਨ੍ਹਾਂ ਗੁਰ ਪ੍ਰਮਾਣਾਂ ਤੋਂ ਸਿੱਧ ਹੋਇਆ ਕਿ ਹੋਰ ਜਿਤਨੇ ਭੀ ਕਰਮ ਧਰਮ ਹਨ, ਸਭ ਉਪਰ 'ਨਾਮ' ਹੀ ਹੈ। ਹੋਰ ਸਭ ਕਰਮ ਧਰਮ ਇਸ ਤੋਂ ਹੇਠਾਂ ਹਨ। ਜਿਵੇਂ ਗੁਰਵਾਕ—

"ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥"

ਤਥਾ : "ਸਭਿ ਤੀਰਥ ਵਰਤ ਜਗ ਪੁੰਨ ਤੁਲਾਹਾ ॥
ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥"

ਨਾਮ ਦੇ ਸੰਗ ਸਾਥ ਹੋਰਸ਼ ਸਪੰਨ ਸੁਕਰਮਾਂ ਦਾ ਗ੍ਰਹਿਣ ਅਤੇ ਕੁਕਰਮਾਂ ਦਾ ਪ੍ਰੀਤਿਆਗ ਭੀ ਅਵੱਸ਼ ਜ਼ਰੂਰੀ ਹੈ, ਪਰੰਤੂ ਨਾਮ ਵਿਹੂਣ ਨਿਰੇ ਹੋਰ ਕਰਮ ਧਰਮ ਕਿਸੇ ਲੇਖੇ ਨਹੀਂ, ਪਖੰਡ ਰੂਪ ਹਨ। ਇਸ ਵਿਚ ਸੰਦੇਹ ਨਹੀਂ ਕਿ ਸਤਿ; ਸੰਤੋਖ, ਦਇਆ, ਧਰਮ, ਬਿਬੇਕ, ਵੈਰਾਗ, ਮੈਤਰੀ, ਮੁਦਤਾ, ਖਿਮਾ, ਅਪੇਖਸ਼ਾ, ਅਹਿੰਸਾ ਆਦਿਕ ਦੈਵੀ ਗੁਣਾਂ ਦਾ ਧਾਰਨਾ ਭੀ ਆਪੋ ਆਪਣੀ ਥਾਈਂ ਸਾਡਾ ਇਕ ਧਰਮ ਹੈ ਤੇ ਔਗੁਣਾਂ ਨੂੰ ਵਿਸਾਰਨਾ ਅਥਵਾ ਕਾਮ ਕ੍ਰੋਧ ਆਦਿਕਾਂ ਨੂੰ ਮਾਰਨਾ ਭੀ ਸਾਡਾ ਉਤਮ ਕਰਮ ਹੈ।

ਇਨ੍ਹਾਂ ਧਰਮਾਂ ਸੁਕਰਮਾਂ ਵਿਚੋਂ ਦੂਜਿਆਂ ਨੂੰ ਲਾਂਭੇ ਸੁੱਟ ਕੇ ਕਿਸੇ ਇਕ ਧਰਮ ਨੂੰ ਮੁਖ ਰਖ ਲੈਣਾ, ਇਸ ਇਕੋ ਧਰਮ ਦੀ ਕਰਨੀ ਰਹਿਤ ਕਥਨੀ ਬਦਨੀ ਕਰਦੇ ਫਿਰਨਾ ਅਤੇ ਇਸ ਕਥਨੀ ਬਦਨੀ ਦੁਆਰਾ ਆਪਣੇ ਆਪ ਨੂੰ ਪਰਮ ਧਰਮੀ ਸਿੱਧ ਕਰਨਾ ਨਿਰਾ ਪਾਖੰਡ ਅਤੇ ਫੋਕਟ ਪਾਜ ਹੈ। ਨਾਮ ਤੋਂ ਸੁੰਞੀ ਸ਼ੁਸ਼ਕ ਕਥਨੀ ਉਤੇ ਕੋਈ ਰਹਿੰਦਾ ਨਹੀਂ, ਰਹਿ ਸਕਦਾ ਨਹੀਂ। ਇਸ ਰਹਿਣੀ ਰਹਿਤ ਤੋਂ ਬਿਨਾਂ ਸੱਚ ਤੋਂ ਸਿਰਕਣਾ ਹੈ। ਰਹਿਤ ਤੇ ਦ੍ਰਿੜ ਰਹਿਣਾ ਸੱਚ ਨੂੰ ਗ੍ਰਹਿਣ ਕਰ ਪਕੜਨ ਦੀ ਨਿਸ਼ਾਨੀ ਹੈ। ਗੁਰਮਤਿ ਵਿਖੇ "ਸਚੁ ਵਖਰੁ ਧਨੁ ਨਾਮੁ ਹੈ", ਬਸ ਇਹ ਸੱਚ ਦੀ ਸੰਜੋ ਪਹਿਰੇ ਬਿਨਾਂ ਸਭ ਚਜ ਅਕਾਰ ਇਉਂ ਹਨ, ਜਿਵੇਂ ਗੁਰਵਾਕ—

"ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥ ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ ॥ ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥ ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥"

ਸੋ ਨਾਮ ਰੂਪੀ ਪਰਮ ਧਰਮ ਤੋਂ ਭੁਲੇ ਪੁਰਸ਼ਾਂ ਦੇ ਕਿਰਿਆ ਆਚਾਰ "ਸਭਿ ਫੋਕਟ ਨਿਸਚਉ ਕਰਮੰ", ਵਾਲੀ ਫੋਕੀ ਗੱਲ ਹੈ, ਜਿਵੇਂ ਨਿਰੇ ਇਸ਼ਨਾਨ ਦੇ ਅਸੂਲ ਨੂੰ ਮੁਖ ਧਰਮ ਮਿਥ ਲੈਣਾ ਅਤੇ ਉਦਕ ਇਸ਼ਨਾਨੀ ਹੋਣ ਕਰ ਕੇ ਆਪਣੇ ਆਪ ਨੂੰ ਪਰਮ ਧਰਮੀ ਸਿੱਧ ਕਰਨਾ ਗੁਰਮਤਿ ਵਿਚ ਪਖੰਡ ਹੈ, ਗੁਰਵਾਕ—

"ਮਨ ਕਾਮਨਾ ਤੀਰਥ ਦੇਹ ਛੁਟੈ ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥

 

ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥"

ਤਥਾ : "ਜਲ ਕੇ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥"

ਪੁਨਾ : "ਮਨਿ ਮੈਲੈ ਸਭੁ ਕਿਛੁ ਮੈਲਾ, ਤਨ ਧੋਤੈ ਮਨੁ ਹਛਾ ਨ ਹੋਇ॥"

ਪੁਨਾ : "ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ॥"

ਪਰ ਨਾਮ ਦੇ ਸਾਧਨ ਰੂਪ ਸੰਗਮ ਗੁਣਾਂ ਕਰ 'ਇਸ਼ਨਾਨ' ਭੀ ਗੁਰਮਤਿ ਦਾ ਨਿਤ ਨਿਯਮ ਸੰਜਮ ਕਿਰਿਆ-ਮਈ ਇਕੈ ਧਰਮ ਹੈ। ਯਥਾ ਗੁਰਵਾਕ—

"ਗੁਰਮੁਖਿ ਨਾਮੁ ਦਾਨੁ ਇਸਨਾਨੁ ॥"

ਤਥਾ : "ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥"

ਤਥਾਪ : "ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥"

ਪੁਨਾ : "ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ
ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ
ਪ੍ਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥"

ਪੁਨਾ : "ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ॥"

ਇਸੇ ਤਰ੍ਹਾਂ ਹੀ ਨਿਰੇ 'ਮਾਸ ਦੇ ਤਿਆਗ' ਦੇ ਅਸੂਲ ਨੂੰ ਮੁਖ ਰਖ ਲੈਣਾ, ਕੇਵਲ ਇਸ ਤਿਆਗ ਦੇ ਅਸੂਲ ਨੂੰ ਹੀ ਕਲਿਆਣਕਾਰੀ ਪਰਮ ਧਰਮ ਥਾਪ ਲੈਣਾ ਅਤੇ 'ਮਾਸ ਤਿਆਗੀ' ਹੋਣ ਕਰਕੇ ਹੀ ਆਪਣੇ ਆਪ ਨੂੰ ਪਰਮ ਧਰਮੀ ਸਿੱਧ ਕਰਨਾ ਗੁਰਮਤਿ ਅੰਦਰ ਪਖੰਡ ਰੂਪ ਦਸਿਆ ਹੈ। ਸੋਈ ਭਾਵ ਇਸ ਵਿਚਾਰ ਯੋਗ "ਮਾਸਹੁ ਨਿੰਮੇ ਮਾਸਹੁ ਜੰਮੇ" ਆਦਿ ਗੁਰ ਪ੍ਰਮਾਣਾਂ ਦਾ ਹੈ। ਪਰ ਨਾਮ ਰੂਪੀ ਪਰਮ ਧਰਮ ਦੇ ਔਗੁਣ ਵਿਕਣੇ ਸੰਗਮ ਗੁਣਾਂ ਰੂਪੀ ਸਾਧਨ ਸਪੰਨ ਅਸੂਲਾਂ ਵਿਚੋਂ ਇਕ ਅਸੂਲ ਮਾਸ ਦਾ ਪ੍ਰੀਤਿਆਗ ਭੀ ਹੈ, ਜਿਵੇਂ

ਕਿ ਪਿਛਲੇ ਅੰਕਾਂ ਵਿਚ ਦਿਤੇ ਗੁਰ ਪ੍ਰਮਾਣਾਂ ਤੋਂ ਸਿੱਧ ਹੈ।

ਸੋ ਸਿੱਟਾ ਇਹ ਨਿਕਲਿਆ ਕਿ ਗੁਰਮਤਿ ਵਿਚ ਮਾਸ ਦੇ ਤਿਆਗ ਵਾਲੇ ਅਸੂਲ ਦੀ ਆਗਿਆ ਇੰਨ ਬਿੰਨ ਇਉਂ ਹੀ ਹੈ ਜਿਵੇਂ ਇਸ਼ਨਾਨ ਦੇ ਧਾਰਨ ਕਰਨ ਵਾਲੇ ਅਸੂਲ ਦੀ। ਪਰ ਨਿਰੇ ਮਾਸ ਦੇ ਮੋਮਨ ਹੋਣ ਦਾ ਖੰਡਨ ਭੀ ਇਉਂ ਹੀ ਹੈ ਜਿਵੇਂ ਨਿਰੇ ਇਸ਼ਨਾਨ ਦੇ ਅਭਿਮਾਨੀ ਅਤੇ ਕਰਮ ਕਾਂਡੀ ਹੋਣ ਦਾ। ਅਰਥਾਤ ਜਿਸ ਗੁਰਮਤਿ ਅਨੁਸਾਰ ਇਸ਼ਨਾਨ ਦੇ ਧਾਰਨ ਕਰਨ ਦਾ ਅਸੂਲ ਪ੍ਰਸਿੱਧ ਅਤੇ ਪ੍ਰਮਾਣੀਕ ਹੈ ਓਸੇ ਗੁਰਮਤਿ ਅਨੁਸਾਰ ਮਾਸ ਦੇ ਪ੍ਰੀਤਿਆਗ ਦਾ ਅਸੂਲ ਭੀ ਪ੍ਰਸਿੱਧ ਅਤੇ ਪ੍ਰਮਾਣੀਕ ਹੈ। ਪ੍ਰੰਤੂ ਜਿਥੇ ਕਿਥੇ ਕੋਈ ਗੁਰ ਪ੍ਰਮਾਣ ਸਾਨੂੰ ਮਾਸ ਦੇ ਪ੍ਰੀਤਿਆਗ ਦਾ ਖੰਡਨ ਕਰਨ ਵਾਲਾ ਪ੍ਰਤੀਤ ਹੁੰਦਾ ਹੈ, ਉਸ ਤੋਂ ਵਾਸਤਵ ਵਿਚ ਮਾਸ ਦੇ ਪ੍ਰੀਤਿਆਗ ਦੇ ਖੰਡਨ ਦਾ ਸਿਧਾਂਤ ਭਾਵ ਨਹੀਂ, ਸਿਧਾਂਤ ਕੇਵਲ ਮਾਸ ਦੇ ਮੋਮਨ, ਨਿਰੇ ਦਿਖਾਵੇ ਦੇ ਤਿਆਗੀ ਅਤੇ ਇਸ ਤਿਆਗ ਨੂੰ ਹੀ ਪਰਮ ਧਰਮ ਮੰਨ ਬਹਿਣ ਵਾਲੇ ਪਖੰਡੀ ਪੁਰਸ਼ਾਂ ਦਾ ਪਖੰਡ ਪਾਜ ਖੋਲ੍ਹਣਾ ਹੈ।

ਜਿਸ ਪ੍ਰਕਾਰ ਨਿਰੋ ਇਸ਼ਨਾਨ ਦੇ ਕਰਮ ਕਾਂਡੀਆਂ ਤੇ ਕੇਵਲ ਇਸ ਕਰਮ ਕਾਂਡ ਨੂੰ ਪਰਮ ਧਰਮ ਮੰਨ ਕੇ ਮੁਕਤੀ ਮੰਨਣ ਭਾਲਣ ਵਾਲਿਆਂ ਦਾ ਪਖੰਡ ਪਾਜ ਜਿਨ੍ਹਾਂ ਗੁਰਵਾਕਾਂ ਦੇ ਆਸ਼ੇ-ਸਿਧਾਂਤ ਤੋਂ ਖੁੱਲ੍ਹਦਾ ਹੈ। ਤਿਥੇ ਇਹ ਸਿਧਾਂਤ ਨਹੀਂ ਕਿ ਇਸ਼ਨਾਨ ਦੇ ਅਸੂਲ ਦਾ ਖੰਡਨ ਕੀਤਾ ਹੈ, ਇਸ਼ਨਾਨ ਦਾ ਅਸੂਲ ਗੁਰਮਤਿ ਅੰਦਰ ਕਾਇਮ ਹੈ। ਇਵੇਂ ਹੀ ਮਾਸ ਦੇ ਅਸੂਲ ਪ੍ਰੀਤਿਆਗ ਦਾ ਅਸੂਲ ਭੀ ਕਾਇਮ ਹੈ। ਅਸੂਲ ਦੋਵੇਂ ਹੀ ਗੁਰਮਤਿ ਪ੍ਰਮਾਣੀਕ ਹਨ ਅਤੇ ਇਨ੍ਹਾਂ ਅਸੂਲਾਂ ਦੇ ਦ੍ਰਿੜ੍ਹਾਉਣ ਵਾਲੇ ਜਿਤਨੇ ਭੀ ਗੁਰ ਪ੍ਰਮਾਣ ਹਨ, ਉਨ੍ਹਾਂ ਦੇ ਆਸ਼ੇ ਵਿਚ ਪ੍ਰਸਪਰ ਕਿਤੇ ਭੀ ਵਿਰੋਧ ਨਹੀਂ, ਵਿਰੋਧ ਹੈ ਤਾਂ ਸਾਡੀ ਅਲਪੱਗ ਬੁੱਧੀ ਅੰਦਰ। ਅਸੂਲਾਂ ਦੇ ਪ੍ਰਮਾਣੀਕ ਹੋਣ ਵਿਚ ਕੋਈ ਸੰਦੇਹ ਨਹੀਂ, ਕਮਜ਼ੋਰੀ ਹੈ ਤਾਂ ਨਾ ਪ੍ਰਵਾਣ ਅਤੇ ਨਾ ਧਾਰਨ ਕਰਨ ਵਾਲਿਆਂ ਦੀ ਆਪਣੀ ਬੁਧ ਬਲ ਅੰਦਰ ਹੈ।

ਜਿਵੇਂ ਇਸ਼ਨਾਨ ਦੇ ਅਸੂਲ ਦੀ ਸਾਧਨਾ ਤੇ ਕਮਜ਼ੋਰ ਸਿਖ ਆਪਣੀ ਕਮਜ਼ੋਰੀ ਨੂੰ ਢੱਕਣ ਲਈ ਅਤੇ ਇਸ਼ਨਾਨ ਨਾ ਕਰਨ ਦੇ ਬਹਾਨੇ ਇਸ ਪ੍ਰਕਾਰ ਦੇ ਗੁਰਵਾਕ ਆਖ ਕੇ ਸੁਣਾ ਦਿੰਦੇ ਹਨ—"ਮਨ ਮੈਲੇ ਸਭੁ ਕਿਛੁ ਮੈਲਾ ਤਨ

ਧੋਤੇ ਮਨ ਹਛਾ ਨ ਹੋਇ ।" ਅਤੇ ਅਸਲ ਆਸ਼ਾਭਾਵ ਵਿਚਾਰਦੇ ਨਹੀਂ। ਇਵੇਂ ਹੀ ਮਾਸ ਦੇ ਪ੍ਰੀਤਿਆਗ, ਵਾਲੇ ਗੁਰਮਤਿ ਅਸੂਲ ਨੂੰ ਨਾ ਧਾਰਨ ਕਰ ਸਕਣ ਵਾਲੇ ਕਮਜ਼ੋਰ ਸਿਖ ਆਪਣੀ ਕਮਜ਼ੋਰੀ ਨੂੰ ਲੁਕਾਣ ਖ਼ਾਤਰ ਉਪਰ ਦਿੱਤੇ ਕੇਵਲ ਇਹੋ "ਪਹਿਲਾਂ ਮਾਸਹੁ......" ਤੇ "ਮਾਸੁ ਮਾਸੁ ਕਰਿ ਮੂਰਖੁ ਝਗੜੇ......" ਵਾਲੇ ਗੁਰ ਪ੍ਰਮਾਣ ਅਗੇ ਰਖ ਲਿਆ ਕਰਦੇ ਹਨ, ਅਤੇ ਇਸ ਦੇ ਅਸਲੀ ਭਾਵ ਨਹੀਂ ਵਿਚਾਰਦੇ । ਹੁਣ ਅਸੀਂ ਇਨ੍ਹਾਂ ਗੁਰ ਪ੍ਰਮਾਣਾਂ ਦੇ ਅਸਲੀ ਭਾਵ ਨੂੰ ਨਿਤਾਰ ਕੇ ਵਿਚਾਰਨ ਹਿਤ ਇਸ ਦੇ ਅਰਥਾਂ ਦੀ ਐਥੇ ਨਿਰਣੇ ਵਿਆਖਿਆ ਕਰ ਕੇ ਦਸਦੇ ਹਾਂ ।

ਨਿਰੇ ਮਾਸ ਦੇ ਨਾਮ ਮਾਤਰ ਤੋਂ ਘਿਰਣਾ ਕਰਨ ਵਾਲੇ ਆਪਣੇ ਆਪ ਨੂੰ ਮਾਸ ਦੇ ਪਰਮ ਤਿਆਗੀ ਜਤਾਉਣ ਵਾਲੇ ਮਾਸ ਦੇ ਮੋਮਨਾਂ ਤਾਈਂ ਗੁਰੂ ਮਹਾਰਾਜ ਜਣਾਉਂਦੇ ਹਨ ਕਿ ਐ ਮਾਸ ਤੋਂ ਛੂ ਛੂ ਕਰਨ ਵਾਲੇ ਪਖੰਡੀਓ! ਤੁਸੀਂ ਕਿੱਥੇ ਕੁ ਤਾਈਂ ਮਾਸ ਤੋਂ ਬਚੋਗੇ, ਜਦ ਕਿ ਤੁਸੀਂ ਆਪ ਹੀ ਨਿਰੇ ਮਾਸ ਦੇ ਪੁਤਲੇ ਹੋ, ਜੈਸਾ ਕਿ ਪਹਿਲੀਆਂ ਛੇ ਤੁਕਾਂ ਦੇ ਅਰਥ ਦਸਦੇ ਹਨ। ਯਥਾ ਅਰਥ ਪਹਿਲੀਆਂ ਛੇ ਤੁਕਾਂ :—

(੧) [ਪਹਿਲਾਂ ਮਾਸਹੁ ਨਿੰਮਿਆ] ਜੀਵ ਦਾ ਬੀਜ ਮਾਤਰ (Germ Seed) ਅੰਕੁਰ ਮੁਢ ਹੀ ਪਹਿਲਾਂ ਮਾਸ ਤੋਂ ਉਗਵਿਆ ਮੌਲਿਆ ਹੈ, ਜਿਵੇਂ ਹੋਰ ਗੁਰ ਪ੍ਰਮਾਣ—

"ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥"

ਤਥਾ : "ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥"

ਫੇਰ ਇਸ ਤਰ੍ਹਾਂ ਰਕਤ ਬਿੰਦ ਰੂਪੀ ਮਾਸ ਤੋਂ ਮੌਲੇ ਹੋਏ ਜੀਵ ਦਾ [ਮਾਸੈ **ਅੰਦਰਿ ਵਾਸੁ**] ਮਾਸ ਅੰਦਰ ਹੀ (ਦਸ ਮਹੀਨੇ) ਵਾਸਾ ਰਹਿੰਦਾ ਹੈ । ਯਥਾ **ਹੋਰ ਗੁਰ** ਵਾਕ—

"ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥"

ਤਥਾ : "ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥
ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥"

ਪੁਨਾ : "ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥

ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੇ ਨਾਇ ॥"

(੨) ਫੇਰ ਜਦ [ਜੀਉ ਪਾਇ] ਜੀਵ ਦੀ ਉਤਪਤੀ (ਪੂਰਨ ਸਾਜਨਾ ਮਾਨਵੀ ਪਿੰਡ ਦੀ ਪੂਰੀ ਸ਼ਕਲ ਵਿਚ ਗਰਭ ਮਝਾਰ ਦੀ ਦਸਾਂ ਮਹੀਨਿਆਂ ਅੰਦਰ) ਹੋ ਜਾਂਦੀ ਹੈ, ਇਸ ਗੁਰਵਾਕ ਦੇ ਭਾਵ ਅਨੁਸਾਰ "ਪਹਿਲੇ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ" ਤਦ ਗਰਭਾਸ ਅੰਦਰ ਖ਼ੁਰਾਕ ਪਹੁੰਚਾਉਣ ਲਈ [ਮਾਸ ਮੂੰਹ ਮਿਲਿਆ] ਮਾਸ ਦਾ ਨਾੜੂਆ ਹੀ ਮੁਖ ਵਿਚ ਲੈਣ ਨੂੰ ਮਿਲਿਆ ਅਤੇ ਪੇਟ ਅੰਦਰ ਬਣੇ ਜੀਵ ਦੇ ਪੁਤਲੇ ਦੇ [ਹਡੁ ਚੰਮੁ ਤਨੁ ਮਾਸੁ] ਹਡ ਅਤੇ ਤਨ ਦਾ ਚਮੜਾ ਭੀ 'ਮਾਸ' ਹੀ ਹੈ। ਅਰਥਾਤ ਰਕਤ ਬਿੰਦੋਂ ਮੌਲੇ ਮਾਸ ਦਾ ਹੈ। ਯਥਾ ਹੋਰ ਗੁਰਵਾਕ—

"ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥"

(੩) ਤਦ ਪਿਛੋਂ ਜਦ ਜੀਵ [ਮਾਸਹੁ ਬਾਹਰਿ ਕਢਿਆ] ਗਰਭ ਕੁੰਡ ਰੂਪੀ ਮਾਸ ਦੇ ਭਾਂਡੇ ਤੋਂ ਬਾਹਰ ਨਿਕਲਿਆ, ਜਨਮ ਲਿਆ, ਤਦ ਭੀ [ਮੰਮਾ ਮਾਸੁ ਗਿਰਾਸੁ] ਬਾਲ ਬਿਵਸਥਾ ਵਿਚ ਦੁੱਧ ਪਿਆਉਣ ਰੂਪੀ ਅਹਾਰ ਲਈ ਮੂੰਹ ਵਿਚ ਮਾਸ ਦੀ ਹੀ ਦੂਧੀ ਮਿਲੀ। ਅਤੇ—

(੪) ਇਸ ਦੂਧੀ ਨੂੰ ਚੂਸਣ ਵਾਲਾ [ਮੁਹੁ ਮਾਸੈ ਕਾ] ਮੁਖ ਵੀ ਮਾਸ ਦਾ, ਦੁੱਧ ਨੂੰ ਚੂਸਣ ਵਾਲੀ [ਜੀਭ ਮਾਸੈ ਕੀ] ਜੀਭ ਵੀ ਮਾਸ ਦੀ, ਐਥੋਂ ਤਾਂਈਂ ਕਿ [ਮਾਸੈ ਅੰਦਰ ਸਾਸੁ] ਸੂਖਮ ਸੁਆਸ ਦਾ ਆਉਣਾ ਜਾਣਾ ਭੀ ਸਥੂਲ ਸਰੀਰ ਰੂਪੀ ਮਾਸ ਦੇ ਭਾਂਡੇ ਅੰਦਰ ਹੀ ਰਹਿੰਦਾ ਹੈ। ਫੇਰ—

(੫) [ਵਡਾ ਹੋਆ ਵੀਆਹਿਆ] ਜਦੋਂ ਬਾਲਕ ਤੋਂ ਗਭਰੂ ਹੋਇਆ ਤੇ ਵਿਆਹਿਆ ਗਿਆ ਤਾਂ [ਘਰਿ ਲੈ ਆਇਆ ਮਾਸੁ] ਤਾਂ ਆਪਣੇ ਘਰ ਵਿਚ ਵਿਆਹ ਕੇ ਇਸਤ੍ਰੀ ਰੂਪੀ ਬਣਿਆ ਤਣਿਆ ਮਾਸ ਦਾ ਭਾਂਡਾ ਇਕ ਹੋਰ ਲੈ ਆਇਆ।

(੬) [ਮਾਸਹੁ ਹੀ ਮਾਸੁ ਊਪਜੈ] ਏਸ ਇਸਤ੍ਰੀ ਰੂਪੀ ਮਾਸ ਦੇ ਭਾਂਡੇ ਵਿਚੋਂ ਹੀ ਮਾਸ ਦੇ ਬਣੇ ਤਣੇ ਪੁੱਤਲੇ ਪੁਤਰ ਧੀਆਂ ਆਦਿਕ ਉਪਜਦੇ ਹਨ ਅਤੇ [ਮਾਸਹੁ ਸਭੋ ਸਾਕੁ] ਇਸ ਇਸਤ੍ਰੀ ਰੂਪੀ ਮਾਸ ਦੇ ਭਾਂਡੇ ਤੋਂ ਸਾਰੇ ਸਬੰਧੀਆਂ ਦਾ ਸਿਲਸਿਲਾ ਚਲਦਾ ਹੈ। ਯਥਾ ਗੁਰਵਾਕ—

"ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥"
"ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥"

ਸੋ ਇਨ੍ਹਾਂ ਛੇਆਂ ਤੁਕਾਂ ਦੇ ਅਰਥਾਂ ਤੋਂ ਪਤਾ ਲੱਗਾ ਕਿ ਮਾਸ ਦੇ ਨਾਮ ਮਾਤਰ ਤੋਂ ਘਿਰਣਾ ਕਰਨੀ ਭਰਮ ਰੂਪ ਹੈ। ਭਰਮ-ਜਾਲ ਤੋੜੇ ਬਿਨਾਂ ਛੁਟਕਾਰਾ ਨਹੀਂ ਤੇ ਨਾ ਹੀ ਸਤ ਅਸਤ ਦੀ ਸੂਝ ਬੂਝ ਆ ਸਕਦੀ ਹੈ। ਅਗਲੀਆਂ ਦੋ ਤੁਕਾਂ ਦਾ ਸਿਧਾਂਤ ਹੈ ਕਿ ਬਿਨਾਂ ਸਤਿਗੁਰੂ ਦੇ ਹੁਕਮਾਂ ਨੂੰ ਬੁਝੇ ਦੇ ਸਤ ਅਸਤ ਦੀ ਪਛਾਣ ਨਹੀਂ ਆਉਂਦੀ, ਆਪੋਂ ਚਾਹੇ ਕੋਈ ਕਿਤਨੀ ਕਥਨੀ ਬਦਨੀ ਕਰਦਾ ਫਿਰੇ, ਭਰਮਾਂ ਤੋਂ ਛੁਟਕਾਰਾ ਨਹੀਂ ਹੁੰਦਾ।

(੭) [ਸਤਿਗੁਰਿ ਮਿਲਿਐ ਹੁਕਮੁ ਬੁਝੀਐ] ਸੱਚੇ ਗੁਰੂ ਦੀ ਪ੍ਰਾਪਤੀ ਕਰ ਕੇ ਜਿਸ ਨੇ ਗੁਰੂ ਦੇ ਹੁਕਮਾਂ ਨੂੰ ਬੁਝਿਆ ਹੈ [ਤਾਂ ਕੋ ਆਵੈ ਰਾਸਿ] ਤਿਸ ਨੂੰ ਆ ਸਕਦੀ ਹੈ, ਤਤ ਵਸਤੂ ਦੀ ਸੱਚੀ ਸਮਝ, ਵਿਚਾਰ।

(੮) ਬਿਨਾਂ ਗੁਰ ਉਪਦੇਸ਼ ਦੇ [ਆਪਿ ਛੁਟੇ ਨਹ ਛੂਟੀਐ] ਆਪੋਂ (ਆਪਣੇ ਯਤਨ ਕਰ) ਜੇ ਕੋਈ ਛੁਟਣਾ ਚਾਹੇ (ਭਰਮ ਜਾਲਾਂ ਵਿਚੋਂ) ਤਾਂ ਨਹੀਂ ਛੁਟਕਾਰਾ ਹੁੰਦਾ; ਕਿਉਂਕਿ ਬਿਨਾਂ ਸਤਿਗੁਰ ਦੇ ਉਪਦੇਸ਼ ਦੇ ਦ੍ਰਿੜਾਈ ਸਤ ਵਿਚਾਰ ਦੀ ਹੋਰ ਜਿਤਨੀ ਭਰਮ ਕਲਪਨਾ ਮਾਤਰ ਕਥਨੀ ਬਦਨੀ ਹੈ [ਨਾਨਕ ਬਚਨਿ ਬਿਣਾਸੁ] ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਸਭ ਬੋਲਣ 'ਫਾਦਲ ਬਾਦ' ਹੀ ਹੈ।

ਇਸ ਪਹਿਲੇ ਸਾਰੇ ਸ਼ਬਦ ਦੇ ਆਸ਼ੇ ਅਰਥ ਭਾਵ ਤੋਂ ਸਿੱਟਾ ਇਹ ਨਿਕਲਿਆ ਕਿ ਐਵੇਂ 'ਮਾਸ ਮਾਸ' ਦੀ ਘਿਰਣਾ ਦੇ ਅਰਲ ਬਰਲ ਪਦ ਮੂੰਹੋਂ ਕੱਢੀ ਜਾਣਾ ਕਿਸੇ ਨੂੰ ਮਾਸ ਦਾ ਤਿਆਗੀ ਅਤੇ ਇਸ ਤ੍ਰਿਆਗ ਕਰ ਪਰ ਧਰਮੀ ਸਿੱਧ ਨਹੀਂ ਕਰ ਦਿੰਦਾ, ਸਗੋਂ ਨਿਰੇ ਆਪੋਂ ਵਿਚ ਆਫਰੇ ਹੋਏ ਅਗਿਆਨੀ, ਨਿਰੀ ਕਥਨੀ ਬਦਨੀ ਦੇ ਡਿੰਭੀ ਮੋਮਨ ਸਿੱਧ ਕਰਦਾ ਹੈ।

ਪਰ ਇਸ ਤੋਂ ਇਹ ਕਦਾਚਿਤ ਨਹੀਂ ਸਿੱਧ ਹੋ ਸਕਦਾ ਕਿ ਮਾਸ ਦੇ ਖਾਣ ਦੀ ਆਗਿਆ ਏਹਨਾਂ ਬਚਨਾਂ ਤੋਂ ਸਪੱਸ਼ਟ ਹੈ। ਜੇ ਭਲਾ ਇਉਂ ਹੀ ਸਮਝ ਲਿਆ ਜਾਵੇ ਕਿ ਮਾਸ ਦੇ ਖਾਣ ਦੀ ਆਗਿਆ ਹੈ ਤਾਂ ਪਿਛਲੇ ਗੁਰ ਪ੍ਰਮਾਣ ਦੀ ਹਰ ਇਕ ਤੁਕ ਵਿਚ ਵਰਨਣ ਕੀਤੇ ਮਾਸ ਨੂੰ ਵਰਤਣ ਦੀ ਆਗਿਆ ਸਮਝੀ ਜਾਵੇਗੀ। ਇਸ ਤਰ੍ਹਾਂ ਆਗਿਆ ਅਰੋਪ ਕੇ ਹਰ ਪ੍ਰਕਾਰ

 

ਦਾ ਗਿਣਿਆ ਮਾਸ ਵਰਤਣਾ ਪਵੇਗਾ। ਅਰਥਾਤ ਕੁਚੀਲ ਰਕਤ ਬਿੰਦ, ਇਸਤ੍ਰੀ ਦਾ ਰਿਤੂ, ਗਰਭ ਅਸਥਾਨ, ਗਰਭ ਅੰਦਰ ਬੱਚੇ ਦਾ ਬਣਿਆ ਬਣਾਇਆ ਬੁਥ, ਇਸ ਬੁੱਥ ਦੇ ਹਡ, ਚੰਮ, ਤਨ, ਮਾਸ, ਇਸਤ੍ਰੀ ਦੀ ਦੂਧੀ, ਨੱਕ, ਕੰਨ, ਬੁਲ੍ਹ ਤੇ ਦੰਦਾਂ ਸਣੇ ਸਾਰਾ ਮੁਖ, ਅੰਦਰਲੀ ਜੀਭਾ ਤੇ ਤਾਲੂ ਅਤੇ ਬਣੀਆਂ ਤਣੀਆਂ ਘਰ ਲੈ ਆਂਦੀਆਂ ਇਸਤ੍ਰੀਆਂ, ਅਤੇ ਇਸਤ੍ਰੀਆਂ ਤੋਂ ਉਪਜੇ ਬਾਲ ਬੱਚੇ, ਸਾਕ ਸਨਬੰਧ ਸਭ ਭਖਸ਼ਣ ਕਰਨੇ ਪੈਣਗੇ। ਪਰ ਮਾਸ ਖਾਣ ਵਾਲੇ ਭਰਾ ਅਜਿਹਾ ਨਹੀਂ ਕਰਦੇ ਅਤੇ ਨਾ ਹੀ ਕਰ ਸਕਦੇ ਹਨ।

ਤਾਂ ਤੇ ਇਨ੍ਹਾਂ ਬਚਨਾਂ ਤੋਂ ਮਾਸ ਦੇ ਖਾਣ ਦਾ ਪੱਖ ਸਿੱਧ ਕਰ ਲੈਣਾ ਨਿਰੀ ਮੂਰਖਤਾ ਹੈ। ਅਜਿਹੀ ਮੂਰਖਤਾ ਹੈ ਜਿਹੀ ਕਿ ਮਾਸ ਦੇ ਮੋਮਨਾਂ ਦਾ ਭਰਮ ਦੇ ਸੂਤਕ ਵਿਚ ਪੈਣਾ। ਤਾਹੀਂ ਤੇ ਦੋਹਾਂ ਪਾਸਿਆਂ ਦੇ ਨਿਰੇ 'ਮਾਸ ਮਾਸ' ਆਖ ਕੇ ਆਪੋ ਆਪਣਾ ਪੱਖ ਸਿੱਧ ਕਰਨ ਦੇ ਫੋਕੇ ਬੁਰੜਾਟ ਨੂੰ ਅਗਲੇ ਨਾਲ ਲਗਦੇ ਸ਼ਬਦ ਵਿਚ ਮੂਰਖਾਂ ਦਾ ਝਗੜਾ ਕਹਿ ਕੇ ਸਤਿਗੁਰੂ ਸਾਹਿਬ ਜੀ ਨੇ ਕਥਨ ਕੀਤਾ ਹੈ। ਯਥਾ ਅਰਥ ਵਿਆਖਿਆ ਨਾਲ ਲਗਦੇ ਗੁਰ ਸ਼ਬਦ ਦੀ—

(੧) [ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ] ਨਿਰੇ ਮਾਸ ਮਾਸ ਦੀ ਅਣਹੋਈ ਪੁਕਾਰ ਕਰ ਕੇ ਨਿਖੜਵਾਂ ਝਗੜਾ ਬੰਨ੍ਹ ਬਹਿਣਾ ਮੂਰਖਾਂ ਦਾ ਹੀ ਕੰਮ ਹੈ, ਕਿਉਂਕਿ ਉਨ੍ਹਾਂ ਨੂੰ ਸਤਿਗੁਰੂ ਦੇ ਦ੍ਰਿੜਾਏ ਗਿਆਨ ਅਤੇ ਗਹਿਰੇ ਖੋਜ ਵਿਚਾਰ (ਅਨੁਭਵੋਂ ਉਪਜੇ ਵਿਚਾਰ) ਦੀ ਸੂਝ ਬੂਝ ਨਹੀਂ ਹੁੰਦੀ। ਬਿਨਾਂ ਇਸ ਗਿਆਨ ਧਿਆਨ ਦੇ ਇਸ ਗੱਲ ਦਾ ਹੀ ਪਹਿਲਾਂ ਭਲੀ ਬਿਧ ਨਿਰਣਾ ਨਹੀਂ ਹੋ ਸਕਦਾ ਕਿ—

(੨) [ਕਉਣੁ ਮਾਸੁ ਕਉਣੁ ਸਾਗੁ ਕਹਾਵੈ] ਨਿੰਦਣ ਯੋਗ ਮਾਸ ਕਿਸ ਵਸਤੂ ਦਾ ਨਾਉਂ ਹੈ ਅਤੇ ਸ਼ਲਾਘਾ ਯੋਗ ਸਾਗ ਕਿਸ ਵਸਤੂ ਦਾ ਨਾਉਂ। ਅਰਥਾਤ 'ਮਾਸ' ਕਿਸ ਕਾਰਨ (ਔਗੁਣ) ਕਰਕੇ ਨਿੰਦਤ ਵਸਤੂ ਹੈ, ਜਾਂ 'ਮਾਸ' ਦੇ ਨਾਉਂ ਵਿਚ ਹੀ ਮੰਦ ਤੇ ਮਾੜੀ ਭਾਖਿਆ ਦਾ ਭਾਸ ਮੰਨਿਆ ਜਾਂਦਾ ਹੈ, ਅਤੇ 'ਸਾਗ' ਕੌਣ ਸਗੁਣਾਂ ਕਰਕੇ ਸ਼ਲਾਘਾ ਯੋਗ ਹੈ, ਤਾਂ ਤੇ 'ਸਾਗ' ਦੇ ਨਾਉਂ ਮਾਤਰ ਦੇ ਭਾਖਣ ਵਿਚ ਹੀ ਸਰੇਸ਼ਟਤਾ ਦਾ ਅਨੁਭਵ ਕੀਤਾ



 

ਜਾਂਦਾ ਹੈ।

ਸਿੱਟਾ ਇਹ ਕਿ ਹਰੇਕ ਮਾਸ ਨਿੰਦਣ ਯੋਗ ਨਹੀਂ ਤੇ ਹਰੇਕ ਸਾਗ ਸ਼ਲਾਘਾ ਯੋਗ ਨਹੀਂ, ਜਿਵੇਂ ਕਿ ਪਿਛਲੇ ਗੁਰ ਪ੍ਰਮਾਣ ਦੀ ਵਿਆਖਿਆ ਤੋਂ ਸਿੱਧ ਹੋਇਆ ਹੈ ਕਿ ਨਿਰੇ 'ਮਾਸ ਮਾਸ' ਦੀ ਘਿਰਣਾ ਭਰੀ ਭਾਖਿਆ ਦੁਆਰਾ ਹਰੇਕ ਸਰੀਰ ਸਣੇ (ਸਮੁੱਚੇ ਇਸਤ੍ਰੀ ਪੁਰਖ ਨੂੰ ਭੀ) ਘਿਰਣਾ ਯੋਗ ਭਾਖਣਾ ਪਵੇਗਾ। ਪਰ ਅਜਿਹਾ ਆਖਣਾ ਅਤੇ ਮੰਦ ਭਾਖਣਾ ਅਯੋਗ ਹੈ, ਜਿਵੇਂ ਕਿ ਇਸਤ੍ਰੀ, ਭੰਡ (ਮਾਸ ਦੇ ਭਾਂਡੇ) ਪ੍ਰਥਾਇ ਗੁਰ ਵਾਕ ਹੈ—

"ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥"

ਅਤੇ ਨਾ ਹੀ ਹਰੇਕ ਸਾਗ ਹੀ ਸ਼ਲਾਘਾ ਯੋਗ ਵਸਤੂ ਹੈ, ਜਦ ਕਿ ਇਹ ਗੁਰ ਵਾਕ ਭੀ ਸਪੱਸ਼ਟ ਹੈ ਕਿ—

"ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥"

ਤਾਹੀਂ ਤੇ ਬਿਨਾਂ ਗਿਆਨ ਧਿਆਨ ਦੇ ਇਹ ਭੀ ਪਤਾ ਨਹੀਂ ਲਗ ਸਕਦਾ ਕਿ 'ਮਾਸ' ਅਤੇ 'ਸਾਗ' ਦੋਹਾਂ ਵਿਚੋਂ [ਕਿਸੁ ਮਹਿ ਪਾਪ ਸਮਾਣੇ] ਕਿਸ ਦੇ ਅੰਦਰ ਪਾਪਾਂ ਦੀ ਅੰਸ ਅਸਲੇ ਮਾਤਰ ਸਮਾਈ ਹੋਈ ਹੈ। ਅਰਥਾਤ ਬਿਨਾਂ ਗੁਰੂ ਦੇ ਸਮਝਾਏ ਗਿਆਨ ਅਤੇ ਦ੍ਰਿੜ ਕਰਾਏ ਧਿਆਨ ਦੇ ਇਸ ਆਮਰ ਦਾ ਨਿਰਣਾ ਨਹੀਂ ਹੋ ਸਕਦਾ ਕਿ ਮਾਸ ਦੇ ਅਸਲੇ ਵਿਚ ਹੀ ਪਾਪ ਦੀ ਅੰਸ ਹੈ ਜਾਂ ਸਾਗ ਵਿਚ। ਸੋ ਸੂਖਮ ਵਿਚਾਰ ਦੀ ਦੀਰਘ ਦ੍ਰਿਸ਼ਟੀ ਦੁਆਰਾ ਜੇ ਦੇਖਿਆ ਜਾਏ ਤਾਂ ਕਿਸੇ ਚੀਜ਼ ਦੇ ਅਸਲੇ ਵਿਚ ਪਾਪ ਦੀ ਅੰਸ ਦਾ ਸਮਾਏ ਪਏ ਰਹਿਣਾ ਸਾਨੂੰ ਪਾਪ ਦੀ ਬਿਆਧ ਨਹੀਂ ਚਮੇੜ ਸਹੇੜ ਸਕਦਾ, ਜਦ ਤਕ ਕਿ ਸਾਡੀ ਵਰਤੋਂ ਵਿਚ ਉਹ ਚੀਜ਼ ਨਾ ਆਵੇ।

ਹੁਣ ਇਸ ਘੁੰਡੀ ਨੂੰ ਹੀ ਵਿਚਾਰ ਗੋਚਰ ਦ੍ਰਿਸ਼ਟੀ ਦੇ ਅਗੇ ਰਖ ਕੇ ਸਾਡਾ ਇਹ ਨਿਰਣਾ ਕਰਨਾ ਯੋਗ ਹੈ ਕਿ "ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ।" ਜੇ ਤਾਂ ਅਸਲੋਂ ਹੀ ? 'ਮਾਸ' ਵਿਚ ਤੇ ਨਾ 'ਸਾਗ' ਵਿਚ ਪਾਪ ਦੀ ਅੰਸ ਸਮਾਈ ਹੋਈ ਹੈ ਤਦ ਤਾਂ 'ਮਾਸ ਮਾਸ' ਕਹਿ ਕੇ ਝਗੜਨਾ ਨਿਰੀ ਮੂਰਖਤਾ ਹੈ, ਕਿਉਂਕਿ ਇਉਂ ਅਨੁਮਾਨ ਕਰ ਕੇ 'ਮਾਸ'

 

ਅਤੇ 'ਸਾਗ' ਦੇ ਅਰਥਾਂ ਵਿਚ ਕੋਈ ਵਿਰੋਧ ਨਹੀਂ ਵਾਪਰਦਾ। ਕੇਵਲ ਇਕੋ ਚੀਜ਼ ਦੇ ਦੋ ਵਖ ਵਖ ਨਾਉਂ ਵਖ ਵਖ ਪਦਾਂ ਵਿਚ ਰਖ ਲਏ ਹਨ, ਵਾਸਤਵ ਵਿਚ ਕੋਈ ਭੰਗਭੇਦ ਨਹੀਂ। ਚਾਹੇ ਮਾਸ ਨੂੰ ਸਾਗ ਕਹਿ ਲਓ, ਚਾਹੇ ਸਾਗ ਨੂੰ ਮਾਸ। ਸੋ ਇਸ ਹਾਲਤ ਵਿਚ ਜੇ 'ਮਾਸ' ਨੂੰ ਮਾਸ ਕਿਹਾ ਜਾਏ ਤਾਂ ਏਸ ਕਹਿਣ ਮਾਤਰ ਵਿਚ ਕੋਈ ਪਾਪ ਨਹੀਂ ਚੰਮੜਦਾ, ਐਨ ਇਸੇ ਤਰ੍ਹਾਂ ਹੀ ਜਿਵੇਂ 'ਸਾਗ' ਨੂੰ ਸਾਗ ਕਹਿਣ ਵਿਚ ਔਗੁਣ ਨਹੀਂ ਆਉਂਦਾ। ਜਦ ਇਹ ਹਾਲ ਹੈ ਤਾਂ ਮਾਸ ਮਾਸ ਆਖ ਕੇ ਦੂਜਿਆਂ ਨੂੰ ਚਿੜਾਉਣਾ ਤੇ ਆਪ ਘਿਰਣਾ ਕਰਨਾ ਇਕ ਬਿਅਰਥ ਪਖੰਡ ਕਿਰਿਆ ਹੈ।

ਇਸ ਤੋਂ ਸਾਫ਼ ਸਿੱਧ ਹੈ ਕਿ ਇਉਂ ਚਿੜਾਉਣ ਤੇ ਘਿਰਣਾ ਕਰਨ ਵਾਲਿਆਂ ਦੇ ਆਪਣੇ ਅੰਤਹਕਰਣ ਵਿਚ ਪਾਪਾਂ ਦੀ ਅੰਸ ਹੈ। ਅਥਵਾ ਮਾਸ ਹੀ ਕਿਸੇ ਹੋਰ ਸਰੂਪ ਵਿਚ ਅਜਿਹੀ ਘ੍ਰਿਣਤ ਵਸਤੂ ਹੈ, ਜਿਸ ਦਾ ਚਿਤਵਨ ਮਾਤਰ ਹੀ ਅੰਤਸ਼ਕਰਣ ਅੰਦਰ ਪਾਪਾਂ ਦੀ ਮਲਨਤਾ ਦੇ ਅਕੂਰ ਨੂੰ ਉਪਜਾ ਦਿੰਦੀ ਹੈ। ਜੇ ਦੀਰਘ ਵਿਚਾਰ ਕਰ ਦੇਖਿਆ ਜਾਵੇ ਤਾਂ ਬਿਨਾਂ ਬਹਿਰੰਗ ਸਬੰਧਤ ਮਲਨ ਵਸਤੂ ਦੇ ਮੇਲ ਦੇ ਅੰਤਸ਼ਕਰਣ ਅੰਦਰ ਮਲਨਤਾ ਦੇ ਅੰਕੂਰ ਦਾ ਉਗਵਣਾ ਹੀ ਅਤੀ ਅਸੰਭਵ ਹੈ। ਬਿਨਾਂ ਦਾਲ ਵਿਚ ਕਾਲੇ ਕਾਲੇ ਦੀ ਰਲਾਵਟ ਦੇ ਕਲੱਤਣ ਦੇ ਸੰਕਲਪ ਦਾ ਭਾਸ ਹੀ ਕੋਈ ਅਰਥ ਨਹੀਂ ਰਖਦਾ। ਬਹਿਰੰਗ ਵਸਤੂਆਂ ਦੇ ਸਬੰਧਤ ਅਸਰ ਬਿਨਾਂ ਮਨ ਦੇ ਕਿਸੇ ਸੰਕਲਪ ਦਾ ਉਪਜਣਾ ਹੀ ਮੁਹਾਲ ਹੈ*।

ਹੁਣ ਇਥੇ ਦੇਖਣਾ ਹੈ ਕਿ ਅੰਤਸ਼ਕਰਣ ਅੰਦਰ ਅੰਸ ਮਾਤਰ ਪਾਪਾਂ ਦੇ ਮਲਨਤਾ-ਮਈ ਸੰਕਲਪ ਦਾ ਮੇਲ ਸਬੰਧ ਕਿਸ ਮਾਸ ਰੂਪੀ ਵਸਤੂ ਦੇ ਆਸਰੇ ਪਰਣੇ ਹੋਇਆ। ਪਹਿਲੇ ਗੁਰ ਪ੍ਰਮਾਣ ਦੀਆਂ ਪਹਿਲੀਆਂ ਛੇ ਤੁਕਾਂ ਤੋਂ ਇਹ ਗੱਲ ਤਾਂ ਸਿੱਧ ਹੋ ਚੁਕੀ ਹੈ ਕਿ ਕੁਦਰਤੋਂ ਉਪਜਿਆ ਮਾਸ, ਦੇਹੀ ਪਿੰਡੇ ਦਾ ਸੁਰਜੀਤ ਮਾਸ ਅਜਿਹਾ ਮਾਸ ਹੀ ਹੈ ਨਹੀਂ, ਜਿਸ ਕਰ ਕੇ ਕੋਈ ਮਲਨਤਾ ਪਾਪ ਉਪਜ ਖਲੋਵੇ। ਪਰੰਤੂ ਪਿਛਲੇ ਵਖ ਵਖ ਅੰਕਾਂ ਵਿਚ ਗੁਰ ਪ੍ਰਮਾਣਾਂ ਰਾਹੀਂ ਇਸ ਘੁੰਡੀ ਨੂੰ ਚੰਗੀ ਤਰ੍ਹਾਂ ਖੋਲ੍ਹਿਆ ਜਾ ਚੁਕਾ ਹੈ ਕਿ ਜੀਵਾਂ ਨੂੰ

---

* ਇਸੇ ਵਿਸ਼ੇ ਤੇ ਵਿਸਥਾਰ ਸਹਿਤ ਵਿਚਾਰ 'ਗੁਰਮਤਿ ਫ਼ਿਲਾਸਫ਼ੀ' ਵਿਚ ਦੇਖੋ।

ਘਾਇ ਕੇ ਆਪਣੇ ਪੇਟ ਅਘਾਵਣ ਹਿਤ ਅਘੁਲਿਆ ਮਾਸ ਪਾਪ ਰੂਪ ਹੈ। ਤਾਂ ਤੇ ਇਸ ਤਰ੍ਹਾਂ ਦੇ ਮਾਸ ਵਿਚ ਹੀ 'ਪਾਪ ਸਮਾਣੇ' ਦਾ ਫ਼ਤਵਾ ਲਗਦਾ ਹੈ, ਉਸ ਤਰ੍ਹਾਂ ਦੇ ਨਿਰੇ ਨਾਮ ਮਾਤਰ ਦੇ 'ਮਾਸ' ਵਿਚ 'ਪਾਪ ਸਮਾਣੇ' ਦਾ ਫ਼ਤਵਾ ਨਹੀਂ। 'ਮਾਸ' ਰੂਪ ਵਸਤੂ ਦਾ ਮੇਲ ਜਦ ਖਾਣ ਰੂਪੀ ਕਰਤਬ ਨਾਲ ਹੋਇਆ ਤਦੇ ਹੀ ਮਾਸ ਨਿੰਦਣ ਯੋਗ ਪਾਪਿਸ਼ਟ ਵਸਤੂ ਹੈ, ਕਿਉਂ ਜਦ ਮਾਸ ਖਾਣ ਦੀ ਲੋਚਾ ਫੁਰੀ, ਤਦ ਮਾਸ ਦੀ ਪ੍ਰਾਪਤੀ ਦਾ ਯਤਨ ਹੋਇਆ। ਜਿਸ ਵਸਤੂ ਦੀ ਪ੍ਰਾਪਤੀ ਦਾ ਯਤਨ ਹੀ ਪਾਪਾਂ ਤੇ ਵਿਕਾਰਾਂ ਦਾ ਕਮਾਉਣਾ ਹੈ, ਉਸ ਵਸਤੂ ਦੇ ਖਾਧਿਆਂ ਤਾਂ ਪਾਪ ਅਤੇ ਵਿਕਾਰ ਉਪਜਣੇ ਹੀ ਹਨ। ਸੋ ਇਹ ਮਾਸ ਦਾ ਖਾਣਾ ਹੀ ਹੈ ਜੋ ਮਹਾਂ ਵਿਕਾਰ ਅਤੇ ਪਾਪ ਰੂਪ ਹੈ।

ਜੇ ਹੋਰ ਕੋਈ ਵਸਤੂ ਭੀ ਅਜਿਹੀ ਹੈ ਜਿਸ ਦੇ ਖਾਧਿਆਂ ਵਿਕਾਰ ਉਪਜਣ ਅਤੇ ਜਿਸ ਦੇ ਖਾਣ ਨਾਲ ਪਾਪੀ ਬਣੀਏ ਤਾਂ ਉਹ ਵੀ ਮਾਸ ਵਾਂਗ ਪਾਪ ਰੂਪ ਹੀ ਹੈ। ਪਰ ਅੰਕ ਨੰਬਰ ੧੭ ਵਿਚ ਇਹ ਸਿੱਧ ਹੋ ਚੁਕਾ ਹੈ ਕਿ ਸਮੂੰਹ ਰਸਕ ਵਸਤੂਆਂ ਵਿਚੋਂ ਮਾਸ ਹੀ ਸਭ ਤੋਂ ਵਧਕੇ ਪਾਪ ਰੂਪ, ਵਿਕਾਰ ਰੂਪ ਅਤੇ ਪਰਮ ਨਿੰਦਤ ਵਸਤੂ ਹੈ। ਹਾਂ, ਹੋਰ ਭੀ ਉਹ ਰਸਕ ਵਸਤੂਆਂ "ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ" ਪ੍ਰੀਤਿਆਗ ਯੋਗ ਹਨ। ਪਰ ਜੋ ਪਦਾਰਥ ਕੇਵਲ ਉਦਰ ਪੂਰਨਾ ਲਈ ਨਿਰਬਾਹ ਪੂਰਬਕ ਭੁੰਚਣ ਯੋਗ ਮਨੁੱਖ ਦੇ ਕੁਦਰਤੀ ਅਹਾਰ ਹਨ, ਓਹ ਕਦਾਚਿਤ ਪਾਪ ਰੂਪ ਤੇ ਨਿੰਦਤ ਨਹੀਂ, ਸਗੋਂ ਉਹ ਸ਼ਲਾਘਾ ਯੋਗ ਹਨ। ਅਤੇ ਇਹ ਪਦਾਰਥ ਸਾਗ, ਪਾਤ, ਅੰਨ ਆਦਿਕ ਹਨ। ਨਾ ਹੀ ਇਨ੍ਹਾਂ ਦੀ ਪ੍ਰਾਪਤੀ ਲਈ ਪਾਪ ਕਮਾਏ ਜਾਂਦੇ ਹਨ ਤੇ ਨਾ ਹੀ ਇਨ੍ਹਾਂ ਨੂੰ ਭੁੰਚਣ ਕਰ ਪਾਪ ਅਤੇ ਵਿਕਾਰ ਉਪਜਦੇ ਹਨ।

ਜੋ ਜੋ ਪਦਾਰਥ ਪਾਪਾਂ ਦੀ ਅੰਸ ਤੋਂ ਖ਼ਾਲੀ ਹਨ; ਜਿਨ੍ਹਾਂ ਦੇ ਪਰਸਿਆਂ, ਪ੍ਰਾਪਤ ਕੀਤਿਆਂ ਜਾਂ ਭੁੰਚਿਆਂ ਪਾਪ ਵਿਕਾਰ ਨਾ ਉਪਜਣ, ਉਹੀ ਸਾਗ ਕਹਾਉਂਦੇ ਹਨ। ਸੋ ਪਹਿਲੇ ਸ਼ਬਦ ਦੀਆਂ ਛੇ ਤੁਕਾਂ ਵਿਚ ਵਰਨਣ ਕੀਤਾ 'ਮਾਸ' ਉਕਤ ਪਾਪ ਵਿਕਾਰ ਉਪਜਾਉਣੀ ਸ਼ਕਤੀਓਂ ਸੁੰਨ ਹੋਣ ਕਰ ਕੇ ਸਾਗ ਸਮਾਨ ਹੀ ਹੈ, ਨਿੰਦਣ ਯੋਗ ਮਾਸ ਤੁਲ ਨਹੀਂ। ਉਹ ਮਾਸ ਨਹੀਂ, ਜੋ ਮਾਸਖ਼ੋਰਿਆਂ ਦੇ ਖਾਣ ਵਿਚ ਆਉਂਦਾ ਹੈ।

 

ਸੋ ਉਪਰ ਆਈ ਵਿਚਾਰ ਗੋਚਰ "ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸ ਮਹਿ ਪਾਪ ਸਮਾਣੇ" ਵਾਲੀ ਗੁਰ-ਬੁਝਾਰਤ ਨਿਰਣੇ ਹੋ ਗਈ। ਤਾਹੀਂ ਤੇ ਅਗਲੀ ਤੁਕ ਵਿਚ ਗੁਰੂ ਜੀ ਦਾ ਕਥਨ ਹੈ ਕਿ—

(੩) [ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ] ਐ ਪੰਡਿਓ, ਗੈਂਡੇ ਵਰਗੇ ਜੀਵਾਂ ਦਾ ਅਧ ਕਰਕੇ, ਉਸਦੇ ਮਾਸ ਨੂੰ ਜਗ ਵਿਚ ਹਵਨ ਕਰਨਾ ਤੁਹਾਡੇ ਵੱਡੇ ਵਡੇਰਿਆਂ ਦੇਵਤਿਆਂ ਦੀ ਹੀ ਬਾਣ ਰਹੀ ਹੈ। ਚਾਹੇ ਜੀਵਾਂ ਦੇ ਸੰਘਾਰ ਕੇ ਹਵਨ ਕਰਨ ਨੂੰ ਉਦੋਂ ਤੁਹਾਡੇ ਦੇਵਤਿਆਂ ਨੇ ਪੁੰਨ ਥਾਪ ਲਿਆ ਸੀ, ਪਰ ਇਹ ਪੁੰਨ ਕੋਈ ਨਹੀਂ, ਓਹਨਾਂ ਤੁਹਾਡੇ ਦੇਵਤਿਆਂ ਦੀ ਵਾਦੀ ਹੀ ਹੈ। ਸੋ ਜਦ ਤੁਹਾਡੇ ਵਿਚ ਇਹ ਵਾਦੀ ਓਦੋਂ ਦੀ ਹੀ ਚਲੀ ਆਉਂਦੀ ਹੈ ਤਾਂ ਤੁਹਾਡਾ ਅੰਤਸ਼ਕਰਣ ਮੈਲਾ ਹੋਣਾ ਹੀ ਸੀ। ਉਪਰੋਂ ਚਾਹੇ ਮਾਸ ਤੋਂ ਕਿਤਨੀ ਘਿਰਣਾ ਪਰਗਟ ਕਰੋ, ਅੰਤਰਗਤ ਤਾਂ ਓਹੋ ਵਾਦੀ ਤੁਹਾਡੇ ਅੰਦਰ ਬਣੀ ਹੋਈ ਹੈ। ਸੋ ਇਹ ਸਭ ਕਪਟ ਕਿਰਿਆ ਹੀ ਸਿੱਧ ਹੁੰਦੀ ਹੈ। ਅਗਲੀ ਤੁਕ ਵਿਚ ਵਰਨਣ ਹੈ ਕਿ—

(੪) [ਮਾਸੁ ਛੋਡਿ ਬੈਸਿ ਨਕੁ ਪਕੜਹਿ] ਲੋਕ ਦਿਖਾਵੇ ਖ਼ਾਤਰ ਤਾਂ ਅਜਿਹੇ ਪਖੰਡੀ ਮਾਸ ਦੇ ਤਿਆਗੀ ਬਣ ਕੇ ਨਕ ਫੜ ਬਹਿੰਦੇ ਹਨ, ਪ੍ਰੰਤੂ [ਰਾਤੀ ਮਾਣਸ ਖਾਣੇ] ਅੰਤਰਗਤ ਲੁਕ ਛਿਪ ਕੇ "ਗੁਪਤੀ ਖਾਵਹਿ ਵਟਿਕਾ ਸਾਰੀ" ਵਾਲੇ ਦੰਭੀਆਂ ਵਾਂਗ ਰਾਤ੍ਰੀ ਨੂੰ ਪਰ ਤ੍ਰਿਆ ਸਿਉਂ ਕੇਲ ਕਮਾਉਣ ਸਮੇਂ ਬਣਿਆ ਤਣਿਆ ਮਾਸ ਦਾ ਸਾਬਤ ਬੁਥ ਗਲ੍ਹਾਚੀ ਵਢ ਵਢ ਕੇ ਖਾ ਜਾਣੋਂ ਅਤੇ ਨਾਲ ਲਗਵੇਂ ਲਆਜ਼ਮੇ ਸ਼ਰਾਬ ਦੇ ਥੀ ਮਾਸ ਨੂੰ ਨਿਗਲ ਨਘਾਰ ਜਾਣੋਂ ਨਹੀਂ ਸੰਕੋਚਦੇ। ਫੇਰ ਉਨ੍ਹਾਂ ਮਾਸ ਤੋਂ ਘਿਰਣਾ ਤੇ ਨੱਕ ਫੜਨਾ ਨਿਰਾ ਪਖੰਡ ਹੈ, ਕਿਉਂ ਜੋ ਕੇਵਲ—

(੫) [ਫੜੁ ਕਰਿ ਲੋਕਾਂ ਨੋ ਦਿਖਲਾਵਹਿ] ਨੱਕ ਫੜ ਕੇ ਲੋਕਾਂ ਨੂੰ ਦਿਖਾਉਂਦੇ ਹਨ, ਆਪੋਂ ਰਿਦੰਤਰ ਮਾਸ ਦਾ ਤਿਆਗ ਨਹੀਂ ਫ਼ੁਰਮਾਉਂਦੇ ਕਿਉਂਕਿ ਉਨ੍ਹਾਂ ਨੂੰ [ਗਿਆਨੁ ਧਿਆਨੁ ਨਹੀ ਸੂਝੈ] ਪੂਰਨ ਬਿਬੇਕ ਵਿਚਾਰ ਅਤੇ ਡੂੰਘੀ ਅਨੁਭਵੀ ਗੰਮਤਾ ਦੀ ਸੂਝ ਬੂਝ ਨਹੀਂ ਹੁੰਦੀ। ਤਾਹੀਂ ਤੇ ਅਗਲੀ ਤੁਕ ਵਿਚ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ—

(੬) [ਨਾਨਕ ਅੰਧੇ ਸਿਉ ਕਿਆ ਕਹੀਐ] ਉਪਰ ਦਸੀ ਸੂਝ ਬੂਝ ਸੁੰਵੇ

ਬਿਬੇਕ ਹੀਣ ਅਗਿਆਨੀ ਪੁਰਸ਼ਾਂ ਨੂੰ ਕੀ ਕਹਿ ਕੇ ਸਮਝਾਈਏ, ਕਿਉਂਕਿ [ਕਹੈ ਨ ਕਹਿਆ ਬੂਝੈ] ਚਾਹੇ ਓਹਨਾਂ ਨੂੰ ਕਿਤਨਾ ਕਹਿ ਕੇ ਸਮਝਾਓ, ਪਰ ਕਹੇ ਤੇ ਉਨ੍ਹਾਂ ਅਕਲ ਦੇ ਅੰਨ੍ਹਿਆਂ ਨੂੰ ਕਹਿ ਕੇ ਸਮਝਾਏ ਦਾ ਬੋਧ ਆਉਂਦਾ ਹੀ ਨਹੀਂ। ਅਗਲੀ ਤੁਕ ਵਿਚ ਦਸਦੇ ਹਨ ਕਿ—

(੭) [ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ] ਅੰਨ੍ਹਾਂ ਪੁਰਸ਼ ਓਹ ਹੈ ਜਿਸ ਦਾ ਅੰਧ ਵਰਤਾਰਾ ਸੰਸਾਰ ਵਿਚ ਹੈ, ਜੋ ਅੰਨ੍ਹੇ ਅਗਿਆਨੀਆਂ ਵਾਲੇ ਕੰਮ ਕਰਦਾ ਹੈ, ਅਤੇ ਜਿਸ ਦੇ ਹਿਰਦੇ ਅੰਤਰ ਗਿਆਨ ਧਿਆਨ ਦੇ ਸੱਚੇ ਨੇਤਰ ਨਹੀਂ ਹਨ। ਇਹੋ ਆਸ਼ਾ ਇਨ੍ਹਾਂ ਗੁਰਾਂ ਵਾਕਾਂ ਵਿਚ ਹੈ—

"ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥"

ਤਥਾ : "ਸੋ ਕਿਉ ਅੰਧਾ ਆਖਿਐ ਜੋ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥"

ਖਸਮ ਦੇ ਹੁਕਮਾਂ ਦੇ ਬੋਧ ਤੋਂ ਵਾਂਜੇ ਹੋਏ ਫੋਕਟ ਧਰਮੀ ਭਰਮਾਂ ਵਿਚ ਭੁਲੇ ਫਿਰਦੇ ਹਨ। ਮੱਛੀ ਦੀ ਆਣ ਅਤੇ ਮਾਸ ਦਾ ਤਿਆਗ ਜਣਾ ਕੇ ਉਹ ਪਰਮ ਧਰਮੀਆਂ ਵਾਲੀ ਪਰਮ ਪੁਨੀਤਤਾ ਦੀ ਪਦਵੀ ਆਪਣੇ ਉਪਰ ਦਿਖਾਇਆ ਲੋੜਦੇ ਹਨ, ਪਰ ਇਸ ਦਿਖਾਵੇ ਦੀ ਪਵਿੱਤਰਤਾ ਦੇ ਭਰਮ ਭੁਲਾਵੇ-ਮਈ ਹੰਕਾਰ ਨੂੰ ਤੋੜਨ ਲਈ ਗੁਰੂ ਮਹਾਰਾਜ ਅਗਲੀ ਤੁਕ ਵਿਚ ਦਸਦੇ ਹਨ ਕਿ—

(੮) [ਮਾਤ ਪਿਤਾ ਕੀ ਰਕਤੁ ਨਿਪੰਨੇ] ਐ ਪਵਿੱਤਰਤਾ ਦੇ ਗੁਮਾਨੀਓਂ, ਜਦ ਤੁਸੀਂ ਮਾਤਾ ਪਿਤਾ ਦੀ ਮਹਾਂ ਮਲੀਨ ਰਿਤੂ ਬੀਰਜ ਤੋਂ ਉਪਜੇ ਨਿਪਜੇ ਹੋ, ਤਦ ਜੇ ਤੁਸੀਂ [ਮਛੀ ਮਾਸੁ ਨ ਖਾਹੀ] ਮੱਛੀ ਮਾਸ ਨੂੰ ਕੁਚੀਲ ਆਖਕੇ ਨ ਖਾਓ ਤਾਂ ਕੀ ਹੋਇਆ ? ਇਸ ਤਰ੍ਹਾਂ ਤੁਸੀਂ ਆਪਣੇ ਆਪ ਨੂੰ ਪਰਮ ਪੁਨੀਤ ਨਹੀਂ ਸਿੱਧ ਕਰ ਸਕਦੇ। ਗੁਰ ਵਾਕ ਹੈ—

"ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥"

ਸਾਡੇ ਮਾਸਖੋਰੇ ਭਰਾ ਇਸੇ ਅਠਵੀਂ ਤੁਕ ਦੇ ਅਰਥ ਆਸ਼ੇ ਨੂੰ ਮਾਸ ਖਾਣ ਦੀ ਆਗਿਆ ਸਿੱਧ ਹੋਈ ਅਰੋਪ ਲੈਂਦੇ ਹਨ ਅਤੇ ਅਰਥ ਇਸ ਤਰ੍ਹਾਂ ਕਰਿਆ

ਕਰਦੇ ਹਨ ਕਿ ਜਦ ਪ੍ਰਾਣੀ ਮਾਤ ਪਿਤਾ ਦੀ ਰਕਤ ਤੋਂ ਉਤਪੰਨ ਹੋਇਆ ਹੈ ਤਾਂ ਮੱਛੀ ਮਾਸ ਕਿਉਂ ਨਹੀਂ ਖਾਂਦਾ। ਭਾਵ ਜਦ ਰਕਤ ਬਿੰਦ ਰੂਪੀ ਮਾਸ ਤੋਂ ਪ੍ਰਾਣੀ ਦਾ ਸਰੀਰ ਬਣਿਆ ਹੈ ਤਦ ਮੱਛੀ ਮਾਸ ਖਾਣ ਦਾ ਕੀ ਡਰ?

ਇਨ੍ਹਾਂ ਅਰਥਾਂ ਵਿਚ ਮਾਸ ਖਾਣ ਦੀ ਗਿਣੀ ਮਿੱਥੀ ਦਲੀਲ ਨਿਰੀ ਕਪੋਲ ਕਲਪਨਾ ਹੈ। ਪ੍ਰਾਣੀ ਦੇ ਸਰੀਰ ਦਾ ਮਾਸ-ਮਈ ਰਕਤ ਬਿੰਦ ਆਦਿਕ ਧਾਤੂਆਂ ਤੋਂ ਉਪਜਣ ਨਿਪਜਣ ਦਾ ਵਰਤਣ, ਪ੍ਰਾਣੀ ਨੂੰ ਮਾਸ ਖਾਣ ਲਈ ਮਜਬੂਰ ਕਰਨ ਦੀ ਕੋਈ ਦਲੀਲ ਨਹੀਂ।

ਮਾਤਾ ਪਿਤਾ ਦੀ ਰਕਤ ਤੋਂ ਸਰੀਰ ਦੇ ਨਿਪਜੇ ਜਾਣ ਦੀ ਦਲੀਲ ਦੇ ਕੇ ਜੇ ਮੱਛੀ ਮਾਸ ਦਾ ਹੜੱਪ ਕਰ ਜਾਣਾ ਜਾਇਜ਼ ਹੈ ਤਾਂ ਏਸ ਦਲੀਲ ਅਨੁਸਾਰ ਸਰੀਰ ਦੇ ਨਿਪਜਾਉਣ ਵਾਲੇ ਰਿਤੂ ਬੀਰਜ ਆਦਿਕ ਧਾਤੂਆਂ ਦਾ ਸਪੜ ਜਾਣਾ ਪਹਿਲਾਂ ਪ੍ਰਵਾਣ ਕਰਨਾ ਪਏਗਾ ਅਤੇ ਸਰੀਰ ਦੇ ਸਭੈ ਧਾਤੂ, ਰਸ, ਰੁਧਰ, ਮਾਸ, ਚਰਬੀ, ਮੇਦ, ਅਸਤ ਅਤੇ ਮਿੱਝ ਆਦਿ ਸਭ ਭਖਸ਼ਣ ਕਰਨੇ ਪੈਣਗੇ। ਭਖ ਅਭਖ ਦੇ ਭੇਦ ਭੰਗ ਵਲੋਂ ਨਿਸੰਗ ਹੋਣਾ ਪਵੇਗਾ ਅਤੇ ਸਰਬ ਮਲ ਭਖੀ ਬਣਨਾ ਪਵੇਗਾ। ਇਹ ਸਰਬ ਮਲ ਭਖਤਾ ਗੁਰਮਤਿ ਵਿਚ ਸਰੇਵੜਿਆਂ ਦੀ ਮਹਾਂ ਮਲੀਨ ਕਿਰਿਆ ਨਾਲੋਂ ਭੀ ਮਹਾਂ ਮੰਦ ਅਤੇ ਅਧਿਕ ਨਿੰਦਤ ਕਿਰਿਆ ਸਮਝੀ ਜਾਵੇਗੀ। ਜੇ ਸਰੀਰ ਅੰਦਰਲੀ ਵਿਸ਼ਟਾ ਰਕਤ ਆਦਿਕ ਮੱਛੀ ਮਾਸ ਦੇ ਬਰਾਬਰ ਸਮਝੀ ਗਈ ਹੈ ਤਾਂ ਕੀ ਕਾਰਨ ਹੈ ਕਿ ਮੱਛੀ ਮਾਸ ਦੇ ਖਾਣ ਨੂੰ ਤਾਂ ਪਰਵਾਣ ਰਖਿਆ ਜਾਏ ਅਤੇ ਵਿਸ਼ਟਾ ਰਕਤ ਆਦਿਕ ਦੇ ਖਾਣ ਤੋਂ ਘਿਰਣਾ ਕੀਤੀ ਜਾਵੇ? ਅਸਲ ਗੱਲ ਇਹ ਹੈ ਕਿ ਇਸ ਤੁਕ ਵਿਚ ਰਕਤ ਆਦਿਕ ਦੇ ਖਾਣ ਦੀ ਤੇ ਮੱਛੀ ਮਾਸ ਦੇ ਖਾਣ ਦੀ ਇਕ--ਸਾਰਤਾ ਨਹੀਂ ਦਿਖਾਈ ਗਈ। ਵਿਚਾਰ ਯੋਗ ਆਸ਼ਾ-ਪ੍ਰਕਰਣ ਇਸ ਤੁਕ ਵਿਚ ਰਕਤ ਮਾਤਰ ਅਤੇ ਮਾਸ ਮਾਤਰ ਦੀ ਘ੍ਰਿਣਾ, ਅਥਵਾ ਅਘ੍ਰਿਣਤਾ ਦੀ ਸਮਸਰਤਾ ਦਿਖਾ ਕੇ ਮਾਸ ਮਾਤਰ ਆਦਿਕ ਦੇ ਨਾਮ ਮਾਤਰ ਦਿਖਾਵੇ ਦੀ ਘਿਰਣਾ ਦੀ ਨਿਖੇਧੀ ਦਾ ਹੈ। ਅਰਥਾਤ ਆਪਣੇ ਆਪ ਨੂੰ ਦਿਖਾਵੇ ਮਾਤਰ ਮਾਸ ਦੇ ਨਾ ਖਾਣ ਵਾਲਾ ਸਿੱਧ ਕਰਨ ਲਈ ਨਿਰਾ ਮਾਸ ਦੇ ਨਾਮ ਤੋਂ ਨਫ਼ਰਤ ਕਰਨਾ ਇਸ ਤੁਕ ਵਿਚ ਪਖੰਡ ਰੂਪ ਸਿੱਧ ਕੀਤਾ ਗਿਆ ਹੈ, ਮਾਸ ਖਾਣ ਦੀ ਆਗਿਆ ਨਹੀਂ ਸਿੱਧ ਕੀਤੀ

ਗਈ। ਅਗਲੀ ਨੌਂਵੀਂ ਤੁਕ ਤੋਂ ਸਪੱਸ਼ਟ ਹੁੰਦਾ ਹੈ ਕਿ ਉਵੇਂ ਤਾਂ ਮਾਸ ਦੇ ਨਾਮ ਮਾਤਰ ਤੋਂ ਐਡੀ ਨਫ਼ਰਤ ਦੰਭੀ ਪੁਰਸ਼ ਦਿਖਾਉਂਦੇ ਹਨ, ਪਰ—

(੯) [ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ] ਜਦ ਰਾਤ ਸਮੇਂ ਇਸਤ੍ਰੀ ਪੁਰਸ਼ ਦਾ ਪ੍ਰਸਪਰ ਮਿਲਾਪ ਹੁੰਦਾ ਹੈ ਤਾਂ [ਓਥੇ ਮੰਧੁ ਕਮਾਹੀ] ਓਸ ਸਮੇਂ ਮੈਥਨ ਸਪਰਸ਼ ਆਦਿਕ ਮੰਦੇ ਕਰਮ ਕਮਾਈਦੇ ਹਨ, ਅਜਿਹੇ 'ਕਾਮਿ ਵਿਆਪੇ ਕਸੁਧ ਨਰ' ਇਸ ਵਿਸ਼ੇ ਵਿਸ਼ਾਇਣੀ ਬ੍ਰਿਤੀ ਤੋਂ ਘਿਰਣਾ ਨਹੀਂ ਕਰਦੇ। 'ਮਾਸ ਮਾਸ' ਕਰ ਕਰ ਕੇ ਘ੍ਰਿਣੀ ਤੇ ਤਿਆਗੀ ਬਣ ਬਹਿਣਾ ਬੇ-ਅਰਥ ਹੈ, ਕਿਉਂਕਿ ਮਾਸ ਤੋਂ ਅਸੀਂ ਕਿਥੋਂ ਤਕ ਬਚ ਸਕਦੇ ਹਾਂ, ਜਦ ਕਿ ਅਸੀਂ—

(੧੦) [ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ] ਮਾਸ ਤੋਂ ਹੀ ਉਪਜੇ ਨਿਪਜੇ ਹਾਂ ਅਤੇ ਨਿਰੇ ਮਾਸ ਦੇ ਹੀ ਪੁਤਲੇ ਹਾਂ, ਤਦ ਬਿਨਾਂ ਸੋਚੇ ਵਿਚਾਰੇ ਦੇ 'ਮਾਸ ਮਾਸ' ਕੂਕੀ ਜਾਣਾ ਮੂਰਖਾਂ ਦਾ ਕੰਮ ਹੈ-ਫੇਰ

(੧੧) [ਗਿਆਨੁ ਧਿਆਨੁ ਕਛੂ ਸੂਝੈ ਨਾਹੀ] ਅਸਲ ਬਿਬੇਕ ਵਿਚਾਰ ਅਤੇ ਡੂੰਘੀ ਅਨੁਭਵੀ ਖੋਜ ਦੀ ਸੂਝੀ ਸੂਝ ਬਿਨਾਂ [ਚਤੁਰ ਕਹਾਵੈ ਪਾਂਡੇ] ਐ ਪਾਂਡੇ, ਤੂੰ ਐਵੇਂ ਹੀ ਚਤੁਰ ਬਣਿਆ ਫਿਰਦਾ ਹੈਂ ਅਰਥਾਤ ਸਾਰ ਅਸਾਰ ਦੀ ਵਿਚਾਰ ਬਿਨਾਂ ਸਿਆਣਾ ਬੁਧਵਾਨ ਸਦਾਉਣਾ ਦੰਭ ਦਿਖਾਵਾ ਹੈ। ਤੂੰ ਬਾਹਰਮੁਖੀ ਘਿਰਣਾ ਕਰਦਾ ਹੈਂ, ਪਰ ਅੰਤਰਗਤ ਕਈ ਤਰ੍ਹਾਂ ਦੇ ਰਸ ਭੋਗਦਾ ਹੈਂ। ਜਿਵੇਂ ਕਿ ਅਗਲੀ ਤੁਕ ਵਿਚ ਪੰਡੇ ਨੂੰ ਸੁਆਮੀ ਕਹਿ ਕੇ ਇਸ ਤਰ੍ਹਾਂ ਤ੍ਰਿਸਕਾਰਿਆ ਹੈ ਕਿ—

(੧੨) [ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ] ਐ ਸੁਆਮੀ ਪੰਡਤਾ, ਬਾਹਰ ਦਾ ਮਾਸ ਮੰਦਾ ਜਾਣ ਕੇ ਜੋ ਤੂੰ ਘਿਰਣਾ ਕਰਦਾ ਹੈਂ ਅਤੇ ਘਰ ਦਾ ਮਾਸ ਚੰਗਾ ਸਮਝ ਕੇ ਜੋ ਤੂੰ ਰਸ ਭੁੰਚਦਾ ਹੈਂ, ਇਸ ਤਰ੍ਹਾਂ ਤੇਰਾ ਗਿਆਨ ਧਿਆਨ ਕਿਧਰ ਰੁੜ੍ਹ ਗਿਆ ? ਬਿਬੇਕ ਵਿਚਾਰ ਇਕਸਾਰ ਕਿਉਂ ਨਹੀਂ ਰਿਹਾ ? ਇਹ ਸਭ ਪਖੰਡ ਤੇ ਦਿਖਾਵਾ ਹੈ, ਕਿਉਂਕਿ ਮਾਸ ਤੋਂ ਛੁਟਕਾਰਾ ਕਿਤੇ ਭੀ ਨਹੀਂ ਹੋ ਸਕਦਾ। ਸੋਈ ਭਾਵ ਅਗਲੀ ਤੁਕ ਵਿਚ ਸਪੱਸ਼ਟ ਹੈ ਕਿ—

(੧੩) [ਜੀਅ ਜੰਤ ਸਭਿ ਮਾਸਹੁ ਹੋਏ] ਜੀਅ ਜੰਤ ਸਭ ਮਾਸ ਤੋਂ ਉਤਪੰਨ ਹੋਏ ਹਨ ਅਤੇ ਮਾਸ ਰੂਪੀ ਭਾਂਡੇ (ਗੁਰਭਾਸ) ਅੰਦਰ ਹੀ [ਜੀਇ



 

ਲਇਆ ਵਾਸੇਰਾ] ਜੀਵ ਆਤਮਾ ਨੇ ਵਾਸਾ ਲਿਆ ਹੈ ।

ਇਸ ਤੁਕ ਦੀ ਪਿਛਲੀ ਪੰਗਤੀ ਤੋਂ ਪਹਿਲੀ ਪੰਗਤੀ "ਜੀਅ ਜੰਤ ਸਭਿ ਮਾਸਹੁ ਹੋਏ" ਦੇ ਅਰਥਾਂ ਦਾ ਭਾਸ ਹੋਰ ਵੀ ਨਿਤਰਵੇਂ ਭਾਵ ਅੰਦਰ ਪ੍ਰਕਾਸ਼ਤ ਹੁੰਦਾ ਹੈ ਅਤੇ ਗੂੜ੍ਹੇ ਗਿਆਨ ਧਿਆਨ-ਮਈ ਗੁਰਮਤਿ ਫ਼ਿਲਾਸਫ਼ੀ ਵਲ ਸਾਡੀ ਵਿਚਾਰ ਸ਼ਕਤੀ ਨੂੰ ਲੈ ਜਾਂਦਾ ਹੈ, ਜਿਸ ਦਾ ਨਿਯੁਮ ਨਿਰਣਾ* ਐਥੇ ਕਰਨਾ ਅਸੀਂ ਪੂਰਨ ਲਾਭ ਪੂਰਤ ਸਮਝਦੇ ਹਾਂ ।

ਜੇਰਜ ਖਾਣੀ ਵਿਚ ਹਰੇਕ ਜੀਵ ਮਾਤਰ ਦੀ ਮਾਸਹੁ ਉਤਪਤੀ ਦਾ ਮੂਲ ਮੁਢ ਵਿਚਾਰਨ ਪਰ ਪ੍ਰਿਥਮ ਤਾਂ ਇਹੋ ਪਤਾ ਲਗਦਾ ਹੈ ਕਿ ਜਿਸ ਦੁਆਰੇ ਤੋਂ ਨਿਕਸ ਕੇ ਜੀਵ ਜਨਮਿਆ, ਉਹ ਗਰਭਸਥਾਨ ਹੀ ਮਾਸ ਦਾ ਅਸਥਾਨ ਹੈ । ਜਿਵੇਂ "ਪ੍ਰਥਮੈ ਗਰਭ ਮਾਤਾ ਕੈ ਵਾਸਾ", "ਗਰਭ ਛੋਡਿ ਮ੍ਰਿਤ ਮੰਡਲ ਆਇਆ ।" ਸੋ ਇਸ ਆਸ਼ੇ ਅਨੁਸਾਰ ਜੀਵ ਦੀ ਮਾਸਹੁ ਉਤਪਤੀ ਦੇ ਅਰਥ ਕੇਵਲ ਗਰਭ ਸਥਾਨੋਂ ਬਾਹਰ ਨਿਕਸ ਜਨਮਣ ਦਾ ਹੀ ਲਿਆ ਜਾਵੇਗਾ।

ਦੂਜੀ ਵਿਚਾਰ ਦਸੀ ਹੈ ਕਿ ਜੀਵ ਦੀ ਮਾਸਹੁ ਉਤਪਤੀ ਦਾ ਅਰਥ ਜੀਵ ਦੇ ਸਰੀਰ ਦੀ ਸਾਜਨਾ ਦਾ ਮਾਸ ਕਰਿ ਸਾਜੇ ਜਾਣਾ ਹੈ। ਜਿਵੇਂ ਕਿ : "ਪਹਿਲਾ ਮਾਸਹੁ ਨਿੰਮਿਆ" ਆਦਿਕ ਗੁਰਵਾਕ ਦਸਦੇ ਹਨ ।

ਤੀਜੀ ਵਿਚਾਰ ਜੀਵ ਦੀ ਮਾਸਹੁ ਉਤਪਤੀ ਦੇ ਅਰਥ ਇਉਂ ਕਰਾਂਦੀ ਹੈ ਕਿ ਜੀਵ ਮਾਸ ਦੇ ਘਰ ਗਰਭਵਾਸ ਵਿਚ ਦਸ ਮਹੀਨੇ ਤਕ ਵਾਸ ਰਖਦਾ ਹੋਇਆ ਮਾਸ ਰੂਪੀ ਨਾੜੂਏ ਰਾਹੀਂ ਅਹਾਰ ਪਹੁੰਚਣ ਦੇ ਅਧਾਰ ਕਰਿ ਹੀ ਪਲ ਕੇ ਮਾਨਸੀ ਜਾਮਾ ਧਾਰ ਜਗ ਵਿਚ ਜਨਮ ਲੈਂਦਾ ਹੈ। ਜਿਵੇਂ ਗੁਰਵਾਕ ਹੈ : "ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥"

ਇਨ੍ਹਾਂ ਤਿੰਨਾਂ ਵਿਚਾਰਾਂ ਤੋਂ ਇਹ ਭਾਵ ਲੈਣਾ ਠੀਕ ਨਹੀਂ ਕਿ ਜੀਵ ਦੀ ਮਾਸਹੁ ਉਤਪਤੀ ਦੇ ਇਹ ਤਿੰਨ ਵਖ ਵਖ ਅਰਥ ਹਨ, ਪ੍ਰੰਤੂ ਇਉਂ ਸਮਝਣਾ ਹੀ ਚਾਹੀਦਾ ਹੈ ਕਿ ਇਹ 'ਜੀਵ ਦੀ ਰਚਨਾ' ਦੀ "ਕਵਨ ਮੂਲ ਤੇ ਕਵਨ ਦ੍ਰਿਸਟਾਨੀ" ਦੇ ਭਾਵ ਅਨੁਸਾਰ ਵਖ ਵਖ ਅਵਸਥਾ ਦਾ ਨਿਰਣਾ

---

*ਅਧ ਵਿਚਾਰ 'ਗੁਰਮਤਿ ਫ਼ਿਲਾਸਫ਼ੀ' ਪੁਸਤਕ ਵਿਚ ਦੇਖੋ ।*

ਹੈ। ਜਿਵੇਂ ਅਗੇ ਦਿਤੇ ਗੁਰਵਾਕ ਵਿਚ ਵਖ ਵਖ ਅਵਸਥਾ ਦ੍ਰਿਸ਼ਟਾਈ ਗਈ ਹੈ। ਯਥਾ ਗੁਰਵਾਕ—

"ਰਮਈਆ ਕੇ ਗੁਨ ਚੇਤਿ ਪਰਾਨੀ ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
ਜਿਨ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭਿ ਅਗਨਿ ਮਹਿ ਜਿਨਹਿ ਉਬਾਰਿਆ ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
ਭਰਿ ਜੋਬਨ ਭੋਜਨ ਸੁਖ ਸੂਧ ॥
ਬਿਰਧ ਭਇਆ ਊਪਰਿ ਸਾਕ ਸੈਨ ॥
ਮੁਖਿ ਅਪਿਆਉ ਬੈਠ ਕਉ ਦੈਨ ॥
ਇਹੁ ਨਿਰਗੁਨੁ ਗੁਨ ਕਛੂ ਨ ਬੂਝੈ ॥
ਬਖਸਿ ਲੇਹੁ ਤਉ ਨਾਨਕ ਸੀਝੈ ॥"

ਇਸ ਗੁਰਵਾਕ ਵਿਚ 'ਕਵਨ ਮੂਲ' ਦਾ ਇਸ਼ਾਰਾ ਗਰਭਾਸਿ ਅੰਦਰਲੀ ਆਂਦਰਾਂ ਦੀ ਰਕਤ ਬਿੰਦ ਵਾਲੀ ਬਿਵਸਥਾ ਵਲ ਹੈ। 'ਕਵਨ ਦ੍ਰਿਸਟਾਨੀ' ਦੇਹ ਦੀ ਸੁੰਦਰ ਰਚਨਾ ਵਾਲੀ ਗਰਭਾਸ਼ ਅੰਦਰਲੀ ਅੰਤ ਦੀ ਬਿਵਸਥਾ ਤੋਂ ਮੁਰਾਦ ਹੈ, ਜਦ ਕਿ ਜੀਵ ਦਾ ਜਨਮਣ ਸਮਾਂ ਬਝਦਾ ਹੈ। "ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭਿ ਅਗਨਿ ਮਹਿ ਜਿਨਹਿ ਉਬਾਰਿਆ" ਦੀਆਂ ਦੋਹਾਂ ਤੁਕਾਂ ਵਿਚ ਗਰਭ ਵਿਖੇ ਹੀ ਮਧ ਵਾਲੀ ਬਿਵਸਥਾ ਦਸੀ ਹੈ। (ਸਾਜਿ=ਹੱਥ ਪੈਰ ਆਦਿਕ ਅੰਗ ਬਣਾਏ। ਸੀਗਾਰਿਆ=ਗਿਆਨ ਇੰਦਰੇ ਸਸ਼ੋਭਤ ਕੀਤੇ। ਉਬਾਰਿਆ ਅਹਾਰ ਦੇ ਕੇ ਬਚਾ ਲਿਆ)। ਉਪਰੰਤ ਰਹਿੰਦੀਆਂ ਤੁਕਾਂ ਵਿਚ ਬਾਲ ਬਿਵਸਥਾ, ਜੁਬਾ ਬਿਵਸਥਾ ਅਤੇ ਬਿਰਧ ਬਿਵਸਥਾ ਦਾ ਨਿਰੂਪਣ ਕਰ ਕੇ ਦਸਿਆ ਹੈ ਕਿ ਦੇਨਹਾਰ ਦਾਤਾਰ ਪ੍ਰਾਣੀ ਨੂੰ ਸਾਰੀਆਂ ਬਿਵਸਥਾ ਵਿਚ ਯਥਾ ਅਹਾਰ ਯੋਗ ਰਿਜ਼ਕ ਅੰਬਰਾਉਂਦਾ ਹੈ।

ਸੋ ਏਸੇ ਤਰ੍ਹਾਂ "ਜੀਅ ਜੰਤ ਸਭਿ ਮਾਸਹੁ ਹੋਏ, ਜੀਇ ਲਇਆ ਵਾਸੇਰਾ" ਦੀ ਤੁਕ ਦੇ ਅਰਥਾਂ ਅੰਦਰ ਗੂੜ੍ਹੀ ਵਿਚਾਰ ਕਰਨ ਤੋਂ ਤਿੰਨ ਬਿਵਸਥਾਵਾਂ ਘਟਦੀਆਂ ਹਨ, ਅਰਥ ਅਡੋ ਅਡ ਨਹੀਂ ਹਨ। ਜਾਂ ਇਉਂ ਕਹੋ ਕਿ "ਪਹਿਲਾਂ ਮਾਸਹੁ ਨਿੰਮਿਆ" ਆਲੇ ਸਮੂੰਹ ਦੇ ਪ੍ਰਿਥਮ ਕੀਤੇ ਅਰਥਾਂ ਦਾ ਭਾਵ ਇਸ

 

ਇਕ ਤੁਕ ਅੰਦਰ ਪੈਂਦਾ ਹੈ।

ਇਸ ਤੁਕ ਦੇ ਅਰਥਾਂ ਦੀ ਪਿਛਲੀ ਪੰਗਤੀ ਨੂੰ ਲੈ ਕੇ ਤਾਂ ਸਪੱਸ਼ਟ ਹੀ ਇਹ ਸਮਝ ਪੈਂਦੀ ਹੈ ਕਿ ਜੀਵ ਦਾ ਗਰਭਾਸ ਅੰਦਰ ਕੁਦਰਤੀ ਨਿਯਮ ਅਨੁਸਾਰ ਅਹਾਰ ਕੇਵਲ ਮਾਸ ਰੂਪ ਨਾੜੂਏ ਰਾਹੀਂ ਹੀ ਬਣਿ ਆਉਂਦਾ ਹੈ। ਦੂਜੀ ਬਿਵਸਥਾ ਦਾ ਸੂਖਮ ਵਿਚਾਰ ਭੀ ਇਹੋ ਦਸਦਾ ਹੈ। ਪਹਿਲੀ ਬਿਵਸਥਾ ਦੀ ਰੰਚਕ ਦੀਰਘ ਵਿਚਾਰ ਤੋਂ ਭੀ ਇਹੋ ਕਾਢ ਫੁਰੀ ਆਉਂਦੀ ਹੈ ਕਿ ਮਾਸ ਮੰਡਲ ਇਕ ਪਰਕਾਰ ਜੀਵ ਦੇ ਜੀਵਨ ਦਾ ਸਹਾਰਾ ਹੈ। ਸੋ ਤਿੰਨੇ ਬਿਵਸਥਾ ਲੈ ਕੇ ਅੰਕੂਰ ਮਾਤਰ ਇਸ ਤੁਕ ਦੇ ਭਾਵ ਤੋਂ ਇਹੋ ਭਾਸ ਨਿਕਲਦਾ ਹੈ ਕਿ ਗਰਭਾਸ ਅੰਦਰ ਜੀਵ ਦਾ ਅਹਾਰ ਇਕ ਪ੍ਰਕਾਰ ਮਾਸ ਹੀ ਹੈ।

ਸੋ ਗਰਭਾਸ ਅੰਦਰਲੀ ਬਿਵਸਥਾ ਵਾਲੀ ਇਸ ਪ੍ਰਕਾਰ ਦਾ ਮਾਸ ਦੇ ਅਹਾਰ ਦੀ ਨਜ਼ੀਰ ਲੈ ਜੇ ਸਾਡੇ ਮਾਸਾਹਾਰੀ ਭਰਾ ਬਾਹਰਮੁਖੀ ਬਿਵਸਥਾਵਾਂ ਵਿਚ ਭੀ ਮਾਸ ਖਾਣਾ ਜਾਇਜ਼ ਰਖ ਲੈਣ ਤਾਂ ਪਏ ਰਖਣ। ਪਰ ਮਾਸ ਖਾਣ-ਮਈ ਅਰਥਾਂ ਦੀ ਬਿਵਸਥਾ ਦਾ ਗਰਭਾਸ ਅੰਦਰਲੀ ਬਿਵਸਥਾ ਨਾਲ ਬਾਹਰਲੀਆਂ ਬਿਵਸਥਾਵਾਂ ਦਾ ਪੂਰਨ ਟਾਕਰਾ ਕਰ ਕੇ, ਪਹਿਲਾਂ ਵਿਚਾਰ ਲੈਣ ਕਿ ਗਰਭ ਕੁੰਡ ਦੀ ਬਿਵਸਥਾ ਵਾਲੇ ਮਾਸ ਦਾ ਅਹਾਰ ਸੰਸਾਰ ਦੀ ਬਿਵਸਥਾ ਵਾਲੇ ਮਾਸ ਦੇ ਅਹਾਰ ਦੀ ਤੁਲਤਾ ਰਖਦਾ ਹੈ ਨਹੀਂ ?

ਜਠਰਾਗਨ ਦੇ ਜੀਵ ਨੂੰ ਜਠਰਾਗਨ ਦੇ ਦਾਹ ਤੋਂ ਬਚਾਉਣ ਲਈ ਮਾਸ ਰੂਪੀ ਨਾੜੂਏ ਰਾਹੀਂ ਅਹਾਰ ਦਾ ਮਿਲਣਾ ਜੀਵ ਦਾ ਪ੍ਰਾਲਭਧੀ ਪ੍ਰਾਣ ਅਧਾਰ ਹੈ। ਜੀਵ ਦੇ ਇਸ ਪ੍ਰਾਲਭਧੀ ਅਹਾਰ ਕਰਿ ਜੀਵ ਉਤੇ ਮਾਸ ਭਖਸ਼ੀ ਹੋਣ ਦਾ ਦੂਸ਼ਨ ਨਹੀਂ ਆ ਸਕਦਾ। ਪ੍ਰਾਲਭਧੀ ਭੁਗਤ ਕਿਸੇ ਜੁਗਤ ਅਨੁਸਾਰ ਭੀ ਨਿੰਦਤ ਨਹੀਂ। ਇਸ ਭੁਗਤ ਨੂੰ ਮਾਸ ਦੀ ਤੁਲਤਾ ਦੇ ਹੀ ਨਹੀਂ ਸਕਦੇ, ਕਿਉਂਕਿ ਜੀਵ ਨੂੰ ਨਾੜੂਏ ਰਾਹੀਂ ਬਾਹਰੋਂ ਅਹਾਰ ਪਹੁੰਚਦਾ ਹੈ। ਨਾੜੂਏ ਨੂੰ ਹੀ ਤਾਂ ਨਹੀਂ ਚੱਬ ਚੱਬ ਕੇ ਖਾਂਦਾ। ਬੇਸੂਝ ਜੀਵ ਨੂੰ ਮਾਸ ਖਾਣ ਦੀ ਸੂਝ ਹੀ ਕਿਥੋਂ ? ਅਸੂਝ ਇਆਣੀ ਅਵਸਥਾ ਅੰਦਰ ਅਹਾਰ ਦੇ ਸਮਾਨ ਅਮਰੋਂ ਹੀ ਬਣੇ ਹੋਏ ਹੁੰਦੇ ਹਨ, ਜਿਵੇਂ ਕਿ ਜੀਵ ਦੇ ਜਨਮਣ ਸਾਰ "ਬਾਰ ਬਿਵਸਥਾ ਤੁਝਹਿ ਪਿਆਰੈ ਦੂਧ" ਮਾਤਾ ਦੀ ਦੂਧੀ ਦੁਆਰਾ ਦੁੱਧ ਦਾ ਆਹਾਰ ਕੁਦਰਤੋਂ ਹੀ ਕਾਦਰ ਨੇ ਬਣਾ ਰਖਿਆ ਹੈ। ਜੇ ਮਤਮੰਦੇ ਮਾਸ ਅਹਾਰੀ ਇਸ ਦੁੱਧ

ਪੀਣ ਨੂੰ ਹੀ ਮਾਸ ਦਾ ਖਾਣਾ ਕਲਪ ਲੈਣ ਤਾਂ ਇਸ ਤੋਂ ਵਧ ਕੇ ਕਿਹੜੀ ਕੁਸਮਝ ਹੋ ਸਕਦੀ ਹੈ ? ਪ੍ਰਾਲਭਧੀ ਅਹਾਰ ਪਾਪ ਰੂਪ ਨਹੀਂ, ਇਹੋ ਭਖ ਵਸਤੂ ਹੈ। ਅਣਹੋਏ ਰਸਕ ਅਹਾਰਾਂ ਦੀ ਸਾਡੀ ਆਪਣੀ ਸਹੇੜ ਪਾਪ ਰੂਪ ਹੈ, ਇਹੋ ਅਭੱਖ ਵਸਤੂ ਹੈ। ਸੋ ਪ੍ਰਾਲਭਧੀ ਅਹਾਰ ਨੂੰ ਮਾਸ ਦਾ ਭਖ ਕਹਿ ਹੀ ਨਹੀਂ ਸਕਦੇ। ਮਾਸ ਦੇ ਅਰਥ ਅਸੀਂ ਪਿਛੇ ਕਰ ਆਏ ਹਾਂ ਕਿ ਜੀਵਾਂ ਨੂੰ ਸੰਘਾਰ ਕੇ ਜਿਹਬਾ ਦੇ ਰਸਾਂ ਖ਼ਾਤਰ ਲੋਭ ਲਹਿਰ ਵਿਚ ਹੱਤਿਆ ਕਮਾ ਕੇ ਅਭੱਖ ਵਸਤੂ ਦੀ ਜੋ ਸਹੇੜ ਹੈ, ਸੋ ਮਾਸ ਹੈ।

ਅਜਿਹੀ ਆਪਣੀ ਸਹੇੜੀ ਅਭੱਖ ਵਸਤੂ ਨੂੰ ਪ੍ਰਾਲਭਧੀ ਅਹਾਰ ਨਾਲ ਤੁਲਤਾ ਦੇਣੀ ਮਹਾਂ ਮੂਰਖਤਾ ਹੈ। ਸਗੋਂ ਪਖੰਡੀ ਪੁਰਸ਼ਾਂ ਨੇ ਮਾਸ ਸਦੇਸ਼ ਰਸਕ ਅਤੇ ਅਭੱਖ ਵਸਤੂਆਂ ਦਾ ਭਖ ਕਰਨਾ ਜਾਇਜ਼ ਸਮਝ ਰਖਿਆ ਹੈ। ਉਹ ਅੰਤਰਗਤ ਅਭੱਖ ਭਖਦੇ ਹਨ, ਪਰ ਦਿਖਾਵੇ ਮਾਤਰ ਆਪਣੇ ਆਪ ਨੂੰ ਧਰਮੀ ਜਣਾਉਣ ਲਈ ਭਖ ਵਸਤਾਂ ਦੇ ਤਿਆਗੀ ਅਤੇ ਘ੍ਰਿਣੀ ਬਣ ਬਹਿੰਦੇ ਹਨ। ਇਨ੍ਹਾਂ ਪਖੰਡੀਆਂ ਦੇ ਹੰਕਾਰ ਤੋੜਨ ਅਤੇ ਭਰਮ ਅਗਿਆਨ ਦੂਰ ਕਰਨ ਲਈ ਗੁਰੂ ਜੀ ਨੇ ਦਸਿਆ ਹੈ ਕਿ ਜਿਸ ਮਾਸ ਤੋਂ ਤੁਸਾਂ ਪ੍ਰਹੇਜ਼ ਕਰਨਾ ਹੈ, ਉਸ ਤੋਂ ਕਰਦੇ ਨਹੀਂ, ਸਗੋਂ ਰਸਾਂ ਕਸਾਂ ਵਿਚ ਲੰਪਟ ਹੋ ਕੇ ਅਭੱਖ ਭਖੀ ਜਾਂਦੇ ਹੋ ਅਤੇ ਪ੍ਰਾਲਭਧੀ ਅਹਾਰ ਅੰਦਰ ਆਏ ਪ੍ਰਾਣੀ ਦੇ ਪ੍ਰਾਣ-ਅਧਾਰ ਬਣੇ ਭੱਖ ਦੀ ਤੁਲਤਾ ਦੇ ਅਰਥਾਂ ਵਾਲੇ ਮਾਸ ਤੋਂ ਐਵੇਂ ਘਿਰਣੀ ਬਣ ਬਣ ਬਹਿੰਦੇ ਹੋ। ਇਹ ਅੰਦਰਲੇ ਅਗਿਆਨ ਗ੍ਰਸੇ ਨਿਗੁਰਿਆਂ ਦਾ ਵਤੀਰਾ ਹੈ। ਯਥਾ ਗੁਰ ਵਾਕ—

"ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮਿ ਕਰੇਨਿ ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥"

ਸੱਚੇ ਗੁਰੂ ਤੋਂ ਬਿਨਾਂ ਭਖ ਤੇ ਅਭੱਖ ਵਸਤੂਆਂ ਦਾ ਗਿਆਨ ਨਹੀਂ ਹੋ ਸਕਦਾ। ਤਾਹੀਂ ਅਗਿਆਨੀ ਪੁਰਸ਼ ਮਨਮਤ ਦੁਆਰਾ ਅਭੱਖ ਭਖੀ ਜਾਂਦੇ ਹਨ ਅਤੇ ਭਖ ਵਸਤਾਂ ਨੂੰ ਤਜ ਕੇ ਨੱਕ ਚੜ੍ਹ ਬਹਿੰਦੇ ਹਨ। ਸੋਈ ਭਾਵ ਗੁਰੂ ਸਾਹਿਬ ਅਗਲੀ ਚੌਧਵੀਂ ਤੁਕ ਰਾਹੀਂ ਸਪੱਸ਼ਟ ਕਰਦੇ ਹਨ ਕਿ—

(੧੪) [ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ] ਜਿਨ੍ਹਾਂ ਦਾ ਗੁਰੂ ਅੰਨ੍ਹਾ ਅਗਿਆਨੀ ਹੈ, ਅਜਿਹੇ ਪੁਰਸ਼ਾਂ ਨੂੰ ਸਤ ਅਸੱਤ, ਸਾਰ ਅਸਾਰ,

ਭਖ ਅਭੱਖ ਵਸਤੂ ਦਾ ਗਿਆਨ ਕਿਥੋਂ ਹੋਣਾ ਸੀ। ਅਜਿਹੇ ਅਗਿਆਨੀ ਪੁਰਸ਼ ਅਭੱਖ ਰਸਕ ਵਸਤੂਆਂ ਨੂੰ ਲੋਭ ਲਹਿਰ ਅਧੀਨ ਹੋ ਕੇ ਭਖੀ ਜਾਂਦੇ ਹਨ। ਗੁਰਵਾਕ ਹੈ—

"ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥"

ਤਥਾ : "ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥

ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥"

ਜਿਸ ਤਰ੍ਹਾਂ ਸਰਬ ਭੱਖੀ ਅਤੇ ਬਹੁਤ ਸਾਰੇ ਹਲਕੇ ਹੋਏ ਸਾਡੇ ਲੋਭੀ ਭਰਾ ਅੰਡਿਆਂ ਅੰਦਰਲੀ ਮਹਾਂ ਮਲੀਨ ਅਤੇ ਕੁਚੀਲ ਬੀਰਜ ਆਦਿ ਦੀ ਸਾਰਖੀ ਸੜ੍ਹਾਂਦ ਨੂੰ ਬਿਨਾਂ ਘਿਰਣਾ ਦੇ ਖਾ ਜਾਂਦੇ ਹਨ।

ਇਸ ਪ੍ਰਥਾਇ ਇਕ ਖ਼ਾਸ ਵਾਪਰੀ ਘਟਨਾ ਸਾਨੂੰ ਯਾਦ ਆ ਗਈ। ਸਾਡੇ ਪਾਸ ਨਾਰੰਗਵਾਲ ਇਕ ਖ਼ਾਸ ਸਜਨ, ਜੋ ਕਿਸੇ ਖ਼ਾਸ ਪੰਥ ਭੂਸ਼ਨ ਦਾ ਨਿਕਟਵਰਤੀ ਸੀ, ਮਿਲਣ ਲਈ ਆਇਆ। ਆਉਂਦਿਆਂ ਨੂੰ ਅਸੀਂ ਬਾਹਰ ਮੈਦਾਨ ਜਾਣ ਨੂੰ ਤਿਆਰ ਸੀ। ਉਹ ਵੀ ਨਾਲ ਹੀ ਤੁਰ ਪਏ। ਉਸ ਪ੍ਰੇਮੀ ਨੇ ਤੁਰਨ-ਸਾਰ ਇਹ ਗੱਲ ਛੇੜ ਦਿੱਤੀ ਕੀ ਮਹਾਰਾਜ ਜੀ ਤਾਂ ਕਹਿੰਦੇ ਹਨ ਕਿ ਆਂਡੇ ਵੈਜੀਟੇਬਲ ਹਨ, ਤੁਹਾਡਾ ਕੀ ਖ਼ਿਆਲ ਹੈ? ਪਹਿਲਾਂ ਤਾਂ ਅਸਾਂ ਉਸ ਨੂੰ ਪੁਛਿਆ ਕਿ ਕਿਹੜੇ ਮਹਾਰਾਜ ਜੀ? ਉਸ ਝਕਦਿਆਂ ਦਸਿਆ, ਮੇਰਾ ਭਾਵ ਹੈ ਉਸ ਪੰਥ ਭੂਸ਼ਨ ਤੋਂ। ਕੁਦਰਤ ਐਸੀ ਹੋਈ ਕਿ ਰਾਹ ਜਾਂਦੇ ਇਕ ਸੜੀ ਹੋਈ ਵਹੀਣ ਵਿਚ ਕਿਸੇ ਦਾ ਸਿਣਕਿਆ ਸੀਂਢ ਪਿਆ ਸੀ। ਉਸ ਨੂੰ ਇਕ ਮੁਰਗਾ ਖਾਣ ਲਗ ਪਿਆ। ਇਤਫ਼ਾਕਨ ਸਾਡੀ ਦੋਹਾਂ ਦੀ ਨਿਗਾਹ ਉਸ 'ਤੇ ਜਾ ਪਈ। ਅਸੀਂ ਉਸ ਪ੍ਰੇਮੀ ਨੂੰ ਉਸ ਸੀਂਢ ਖਾਂਦੇ ਮੁਰਗ਼ੇ ਵਲ ਇਸ਼ਾਰਾ ਕਰ ਕੇ ਆਖਿਆ ਕਿ ਐਸੀ ਗੰਦੀ ਚੀਜ਼ ਖਾਣ ਵਾਲੇ ਮੁਰਗ਼ੇ ਦੇ ਬੀਰਜ ਤੋਂ ਉਪਜੇ ਹੋਏ ਆਂਡਿਆਂ ਨੂੰ ਤੁਸੀਂ ਵੈਜੀਟੇਬਲ ਭਾਖਦੇ ਹੋ? ਇਹ ਉਦਾਹਰਣ ਪੇਖਣ ਸੁਣਨ ਸਾਰ ਹੀ ਉਸ ਨੇ ਆਪਣੇ ਦੋਵੇਂ ਕੰਨ ਫੜ ਕੇ ਆਖਿਆ ਕਿ ਅੱਜ ਤੋਂ ਮੈਂ ਕਦੇ ਆਂਡੇ ਨਹੀਂ ਖਾਵਾਂਗਾ। ਮੇਰੀ ਨਿਸ਼ਾ ਕਰਾਉਣ ਲਈ ਹੀ ਕੁਦਰਤ ਨੇ ਇਹ ਕੌਤਕ ਵਰਤਾਇਆ ਹੈ ਤੇ ਮੇਰੇ ਪ੍ਰਸ਼ਨ ਦਾ ਸੋਹਣਾ ਉਤਰ ਆਇਆ ਹੈ।

ਜੇ ਸਤਿਗੁਰਾਂ ਨੂੰ ਅੰਡੇ-ਖੋਰਾਂ ਨਾਲ ਵਾਹ ਪੈਂਦਾ ਤਾਂ ਕੀ ਗੁਰੂ ਸਾਹਿਬ

ਇਸ ਪ੍ਰਥਾਇ "ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ" ਦੇ ਤਰਕ-ਮਈ ਵਾਕ ਦੀ ਥਾਉਂ ਇਸ ਬਿਧ ਵਾਕ ਉਚਾਰ ਕੇ ਤਰਕ ਕਰਨੋਂ ਰੁਕਦੇ ?—"ਘਰ ਕਾ ਮਾਸ ਮੰਦਾ ਸੁਆਮੀ ਬਾਹਰ ਕਾ ਮਾਸ ਚੰਗੇਰਾ।"

"ਬਾਹਰ ਕਾ ਮਾਸੁ ਮੰਦਾ ਸੁਆਮੀ....." ਰੂਪੀ ਗੁਰ ਵਾਕ ਤੋਂ ਹੀ ਸਿੱਧ ਹੈ ਕਿ ਤਿਆਗਨ ਕਰਨਾ ਹੈ ਤਾਂ ਸਿੱਧੇ ਹੋ ਕੇ ਮਾਸ ਨੂੰ ਤਿਆਗੋ। ਘਰ ਦਾ ਮਾਸ ਚੰਗਾ ਹੈ ਤਾਂ ਬਾਹਰ ਦਾ ਮੰਦਾ ਕਿਉਂ ? ਜੇ ਬਾਹਰ ਦਾ ਮੰਦਾ ਹੈ ਤਾਂ ਘਰ ਦਾ ਚੰਗਾ ਕਿਉਂ ? ਬਾਹਰ ਦਾ ਚੰਗਾ ਤਾਂ ਘਰ ਦਾ ਮੰਦਾ ਕਿਉਂ ? ਜੇ ਘਰ ਦਾ ਮੰਦਾ ਹੈ ਤਾਂ ਬਾਹਰ ਦਾ ਚੰਗਾ ਕਿਉਂ ? ਇਕ ਤੋਂ ਘਿਰਣਾ, ਦੂਜੇ ਦੀ ਸ਼ਲਾਘਾ ਅਤੇ ਇਕ ਦੀ ਸ੍ਵੀਕਾਰਤਾ, ਦੂਜੇ ਤੋਂ ਨਫ਼ਰਤ, ਅਜਿਹਾ ਵਤੀਰਾ ਨਿਰਾ ਪਖੰਡ ਕਿਰਿਆ ਹੈ ਅਤੇ ਅਗਿਆਨੀਆਂ ਵਾਲਾ ਕੰਮ ਹੈ।

ਗਿਆਨੀ ਸੋ ਜੋ ਸਮਵਰਤੀ ਹੋਵੇ। ਬਾਹਰ ਦੇ ਮਾਸ ਤੋਂ ਕਿਉਂ ਘਿਰਣਾ ਕਰੇ, ਜਦ ਉਸ ਦੇ ਨਾਲ ਮਾਸ ਲਗਾ ਹੋਇਆ ਹੈ ? ਬਾਹਰ ਦੇ ਮਾਸ ਨੂੰ ਕਿਉਂ ਖਾਵੇਂ ਜਦ ਆਪਣੇ ਮਾਸ ਨੂੰ ਨਹੀਂ ਖਾਂਦਾ ? ਉਸ ਨੂੰ ਭਖ ਅਭੱਖ, ਦੀ ਪਛਾਣ ਹੁੰਦੀ ਹੈ। ਗਿਆਨੀ ਸੋ ਜਿਸਦੇ 'ਰਿਦੇ ਸਿਲੋਚਨ' ਹੋਵਨ ਅਤੇ ਅਗਿਆਨੀ ਸੋ 'ਜਿਸ ਰਿਦੈ ਸਿਲੋਚਨ ਨਾਹੀਂ'। ਸਾਰ ਅਸਾਰ ਵਸਤੂ ਦੀ ਪਛਾਣ ਤਿਨ੍ਹਾਂ ਨੂੰ ਹੁੰਦੀ ਹੈ, ਜੋ ਗਿਆਨ ਧਿਆਨ ਕਰਕੇ ਸੁਜਾਖੇ ਹੋਵਣ। ਗਿਆਨ ਧਿਆਨ ਦੇ ਮਨਾਖੇ ਪੁਰਸ਼ ਮੂੰਹ ਜ਼ੋਰ ਹੋ ਕੇ ਅਭੱਖ ਵਸਤੂ ਨੂੰ ਜਫਾ ਪਾ ਲੈਂਦੇ ਹਨ ਅਤੇ ਭੱਖ ਵਸਤੂ ਤੋਂ ਨੱਕ ਮੋੜ ਬਹਿੰਦੇ ਹਨ।

'ਭੱਖ' ਦੇ ਅਰਥ 'ਭਖੁ ਤਜਿ ਛੋਡਹਿ' ਪੰਗਤੀ ਵਿਚ ਪ੍ਰਾਲਭਧ ਅਨੁਸਾਰ ਬਣੀ ਅਤੇ ਪ੍ਰਾਪਤ ਹੋਈ ਕੁਦਰਤੀ ਨਿਯਮਾਂ ਅਨੁਸਾਰ ਨਿਰਬਾਹ ਅੰਦਰ ਆਈ ਵਸਤੂ ਦੇ ਹਨ। ਜਿਵੇਂ ਕਿ ਜੀਵ ਦੇ ਗਰਭਾਸ ਅੰਦਰਲੀਆਂ ਤਿਹਾਂ ਬਿਵਸਥਾਂ ਦੇ ਨਿਰਣੇ ਤੋਂ ਸਿੱਧ ਹੋ ਚੁਕਾ ਹੈ। ਇਸ ਬਿਧ ਨਿਰਣੇ ਹੋਈ ਵਸਤੂ ਨੂੰ ਕੋਈ ਨਿਸੰਗ ਮਾਸ ਦਾ ਪਦ ਦੇ ਕੇ ਪੁਕਾਰ ਲਵੇ। ਮਾਸ ਕਹਿ ਕੇ ਪੁਕਾਰਨ ਨਾਲ ਕੋਈ ਦੋਸ਼ ਨਹੀਂ ਲਗ ਜਾਂਦਾ। 'ਭਖੁ ਤਜਿ ਛੋਡਹਿ' ਤੋਂ ਭਾਵ 'ਖਾਣ ਯੋਗ ਵਸਤੂ ਨੂੰ ਨਾ ਖਾਣ' ਦਾ ਨਹੀਂ, ਕਿੰਤੂ ਨਾ ਨਿੰਦਣ ਯੋਗ ਵਸਤੂ ਨੂੰ ਤ੍ਰਿਸਕਾਰਨ ਦਾ ।

ਸੋ ਸਮੂੰਹ ਤੁਕ "ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ

ਕੇਰਾ" ਦੇ ਭਾਵ ਅਰਥ ਇਹ ਬਣੇ ਕਿ ਨਿੰਦਤ ਅਭੱਖ ਵਸਤੂ ਨੂੰ ਭਖਸ਼ ਕਰ ਜਾਣਾ ਅਤੇ ਅਨਿੰਦ ਵਸਤੂ ਨੂੰ ਐਵੇਂ ਨਿੰਦ ਕੇ ਤ੍ਰਿਸਕਾਰਨਾ ਇਹ ਅਗਿਆਨੀ ਪੁਰਸ਼ਾਂ ਦਾ ਵਤੀਰਾ ਹੈ। ਅਰਥਾਤ 'ਅਭਖ ਭਖਹਿ' ਦੀ ਪੰਗਤੀ ਅੰਦਰ 'ਭਖ' ਪਦ ਤੋਂ ਭਾਵ ਮਾਸ ਹੀ ਹੈ, ਫ਼ਰਕ ਹੈ ਤਾਂ ਬਿਵਸਥਾ ਦਾ ਹੀ। ਬਿਵਸਥਾ ਦੇ ਭੇਦ ਹੋਣ ਕਰ ਕੇ ਮਾਸ ਨਿੰਦਤ ਵਸਤੂ ਹੈ। ਉਪਾਧੀ ਰਹਿਤ ਉਪਾਧੀ ਉਪਜਾਇਕ ਸ਼ਕਤੀ ਸ਼ੂਨ ਹੋਣ ਕਰ ਮਾਸ ਅਨਿੰਦਤ ਵਸਤੂ ਹੈ। ਮਾਸ ਆਪਣੇ ਸੁਤੇ ਸਰੂਪ ਵਿਚ ਹਰਗਿਜ ਉਪਾਧੀ ਰੂਪ ਨਹੀਂ, ਪਰ ਭਖਸ਼ਣ ਵਾਲਾ ਮਾਸ ਨਿਰਾ ਉਪਾਧੀ ਸਰੂਪ ਹੈ। ਮਾਸ ਦਾ ਖਾਣਾ ਹੀ ਉਪਾਧੀ ਦਾ ਘਰ ਹੈ। ਖਾਣ ਲਈ ਮਾਸ ਦਾ ਮੰਗਣਾ ਹੀ ਜਾਣੋ ਪਹਿਲੀ ਉਪਾਧੀ ਸੰਕਲਪ ਅੰਦਰ ਛਿੜੀ, ਜੋ ਲੋਭ ਲਹਿਰ ਜਿਹਬਾ ਰਸ ਦਾ ਕਾਰਯ ਹੋਣ ਕਰ ਹੀ ਉਪਾਧੀ ਰੂਪ ਹੈ, ਕਿਉਂਕਿ ਕਾਮ ਆਦਿਕ ਪੰਜ ਮਹਾਂ ਬਿਖਾਧੀਆਂ ਵਿਚੋਂ ਕਿਸੇ ਇਕ ਬਿਖਾਧੀ ਤੋਂ ਉਪਜਿਆ ਜੋ ਭੀ ਕਾਰਜ ਹੈ, ਸੋ ਪਾਪ ਉਪਾਧੀ ਰੂਪ ਹੀ ਹੈ। ਲੋਭ ਤੋਂ ਉਪਜਿ ਲੋਚਾ ਅੰਦਰ ਆਈ ਉਪਾਧੀ ਗਲ ਵਢ ਹਤਿਆ ਕਮਾਉਣ ਦੀ ਦੂਜੀ ਉਪਾਧੀ ਉਪਜਾਉਂਦੀ ਹੈ। ਇਸ ਬਿਧ ਸਹੇੜੀ ਉਪਾਧੀ ਹੁਣ ਅਗਾਹਾਂ ਅਨੇਕ ਬਿਧ ਦੀਆਂ ਉਪਾਧੀਆਂ ਦਾ ਕਾਰਣ ਬਣ ਜਾਂਦੀ ਹੈ, ਜੋ ਦਇਆ ਧਰਮ ਆਦਿਕ ਦੈਵੀ ਗੁਣਾਂ ਨੂੰ ਸੰਘਾਰ ਕੇ, ਅਸੁਰੀ ਔਗੁਣਾਂ ਤੇ ਪੰਜਾਂ ਬਿਖਾਧੀਆਂ ਦੇ ਵਿਕਾਰਾਂ ਨੂੰ ਹੋਰ ਭੀ ਅਧਿਕ ਉਪਾਧ ਪੂਰਤ ਕਰ ਦਿੰਦੀਆਂ ਹਨ।

ਸੋ ਖਾਣ ਵਾਲਾ ਮਾਸ ਹੀ ਉਪਾਧੀ ਰੂਪ ਤੇ ਨਿੰਦਤ ਵਸਤੂ ਹੈ; ਪਰ ਪ੍ਰਾਲਭਧੀ ਰਚਨਾ ਦੁਆਰਾ ਪਿੰਡ ਦੀ ਸਾਜਨਾ ਅੰਦਰ ਆਇਆ ਮਾਸ, ਬਣਿਆ ਤਣਿਆ ਮਾਸ ਰੂਪੀ ਮਾਸ ਦਾ ਭਾਂਡਾ ਮਾਸ, ਉਪਾਧ ਬਿਆਧ ਤੇ ਆਧ ਬਿਆਧ ਤੋਂ ਰਹਿਤ ਮਾਸ, ਉਪਾਧੀ ਦੇ ਕਾਰਨ ਬਣਨ ਦੀ ਸਤਾ ਸੂਨ ਮਾਸ, ਉਪਾਧੀ ਦੇ ਕਾਰਯ ਉਪਜਾਉਣ ਦੀ ਸ਼ਕਤੀ ਤੇ ਥੋਥਾ ਮਾਸ, ਕੇਵਲ ਮਾਸ ਦਾ ਨਾਉਂ ਪੈਣ ਕਰ ਹੀ ਨਿੰਦਤ ਵਸਤੂ ਨਹੀਂ। ਅਜਿਹੀ ਅਨਿੰਦ ਉਪਾਧੀ ਰਹਿਤ ਵਸਤੂ, ਨੂੰ ਤ੍ਰਿਸਕਾਰਨਾ ਨਿਰਾ ਉਪਰਲਾ ਦਿਖਾਵਾ ਹੈ। 'ਭਖੁ ਤਜਿ ਛੋਡਹਿ' ਦਾ ਅਰਥ 'ਮਾਸ ਛੋਡਿ ਬੈਸਿ ਨਕ ਪਕੜਨ' ਦਾ ਹੈ।

ਸਾਡੇ ਮਾਸਖ਼ੋਰੇ ਭਰਾ 'ਅਭਖੁ ਭਖਹਿ ਭਖੁ ਤਜਿ ਛੋਡਹਿ......" ਦੀ ਤੁਕ

 

ਤੋਂ ਮਾਸ ਖਾਣ ਦਾ ਵਿਧਾਨ ਸਿੱਧ ਕਰਦੇ ਹਨ ਅਤੇ ਅਰਥ ਇਉਂ ਕਰਦੇ ਹਨ ਕਿ 'ਨਾ ਖਾਣ ਯੋਗ ਵਸਤੂ ਨੂੰ ਖਾ ਜਾਣਾ ਅਤੇ ਖਾਣ ਯੋਗ ਨੂੰ ਨਾ ਖਾਣਾ ਅਗਿਆਨੀਆਂ ਦਾ ਕੰਮ ਹੈ।' ਉਹ ਖਾਣ ਯੋਗ ਵਸਤੂ ਤੋਂ ਮੁਰਾਦ 'ਮਾਸ' ਲੈਂਦੇ ਹਨ।

ਅਸੀਂ ਅਜਿਹੀ ਖਿੱਚ ਕਰਨ ਵਾਲਿਆਂ ਤੋਂ ਪੁਛਦੇ ਹਾਂ ਕਿ ਜੇ ਮਾਸ ਹੀ ਖਾਣ ਯੋਗ ਵਸਤੂ ਹੈ ਤਾਂ ਪਹਿਲੀ ਪੰਗਤੀ ਵਿਚ (ਅਭਖੁ) ਨਾ ਖਾਣ ਯੋਗ ਵਸਤੂ ਤੋਂ ਮੁਰਾਦ ਕਿਹੜੀ ਵਸਤੂ ਲਈ ਜਾਵੇਗੀ ? ਜੇ 'ਅਭਖ' ਦੇ ਅਰਥ 'ਵਿਸ਼ੇ ਉਪਜਾਉਣ ਵਾਲੇ ਰਸ ਕਸ' ਲਏ ਜਾਣ ਤਾਂ ਭੀ ਮਾਸ ਤੋਂ ਵਧ ਕੇ ਵਿਸ਼ੇ ਉਪਜਾਉਣ ਵਾਲੀ ਰਸਕ ਵਸਤੂ ਕਿਹੜੀ ਹੈ ? ਸੋ ਮਾਸ ਭਖ ਵਸਤੂ ਨਾ ਰਿਹਾ। ਤਾਂ ਪਹਿਲੀ ਅਤੇ ਦੂਈ ਪੰਗਤੀ ਦੇ ਅਰਥਾਂ ਵਿਚ ਵਿਰੋਧ ਹੋ ਗਿਆ, ਕਿਉਂ ਜੁ 'ਭਖ' ਅਤੇ 'ਅਭਖ' ਪਦਾਂ ਦੇ ਅਰਥ ਇਕੋ ਹੀ ਹੋ ਗਏ। ਅਤੇ ਅਰਥ ਕੋਈ ਭੀ ਸਿੱਧ ਨਾ ਹੋਇਆ। ਅਰਥਾਤ ਜਦ ਪਹਿਲੀ ਪੰਗਤੀ ਦੇ 'ਅਭਖੁ' ਪਦ ਵਾਲੇ ਅਰਥਾਂ ਵਿਚ ਮਾਸ ਭੀ ਇਕ ਨਾ ਭਖਸ਼ਣ ਯੋਗ ਵਸਤੂ ਮੰਨੀ ਗਈ ਤਾਂ ਦੂਜੀ ਪੰਗਤੀ ਵਿਚ 'ਭਖ' ਪਦ ਦੇ ਅਰਥਾਂ ਤੋਂ ਮਾਸ ਨੂੰ ਭਖਸ਼ਣ ਯੋਗ ਵਸਤੂ ਥਾਪ ਲੈਣਾ ਇਕ ਮਹਾਂ ਭਿਆਨਕ ਵਿਰੋਧ ਹੈ।

ਹਾਂ, ਜੇ ਮਾਸ ਨੂੰ ਮਾਸ ਖ਼ੋਰੇ ਭਰਾ ਵਿਸ਼ੇ ਵਿਕਾਰ ਉਪਜਾਉਣ ਵਾਲੀ ਵਸਤੂ ਹੀ ਨਾ ਸਮਝਣ ਤਾਂ ਦੂਜੀ ਗੱਲ ਹੈ। ਅਭੱਖ ਵਸਤੂਆਂ ਵਿਚੋਂ ਮਾਸ ਨੂੰ ਮੂਲੋਂ ਹੀ ਲਾਂਭੇ ਕਰ ਦੇਣਾ ਇਹ ਸਿੱਧ ਕਰ ਦੇਣਾ ਹੈ ਕਿ ਅਭੱਖ ਵਸਤੂ ਹੀ ਕੋਈ ਦੁਨੀਆਂ ਦੇ ਤਖ਼ਤੇ ਉੱਤੇ ਨਹੀਂ। ਜਦ ਇਹ ਮੰਨ ਲਿਆ ਜਾਵੇ ਕਿ ਮਾਸ ਵਿਸ਼ੇ ਵਿਕਾਰ ਉਪਜਾਉਣ ਵਾਲੀ ਵਸਤੂ ਨਹੀਂ, ਤਾਂ ਹੋਰਨਾਂ ਵਸਤੂਆਂ ਦਾ ਭੀ ਨਾ ਵਿਸ਼ੇ ਵਿਕਾਰ ਉਪਜਾਉਣ ਵਾਲੀਆਂ ਵਸਤਾਂ ਮੰਨ ਲੈਣਾ ਕੋਈ ਕਠਨ ਗੱਲ ਨਹੀਂ। ਤਾਂ ਤੇ ਅਭੱਖ ਵਸਤੂ ਹੀ ਕੋਈ ਨਾ ਰਹੇਗੀ ਅਤੇ ਇਹ ਫੁਰਮਾਣ ਹੀ ਅਕਾਰਥ ਉਚਰਿਆ ਸਮਝਣਾ ਪਵੇਗਾ। ਐਸਾ ਸਮਝਣਾ ਗੁਰਮਤਿ-ਹੀਣ ਨਿਗੁਰੇ ਪੁਰਸ਼ਾਂ ਦਾ ਬਣ ਸਕਦਾ ਹੈ। ਸਾਡੇ ਗੁਰਸਿਖ ਭਰਾਵਾਂ ਵਿਚ ਹੀ ਅਜਿਹੇ ਬਹੁਰੂਪੀਏ ਦੰਭੀ ਪੁਰਸ਼ ਉਪਜ ਪਏ ਹਨ, ਜੋ ਆਪਣੀ ਮਤ ਉਪਰ ਹੀ ਚਲਦੇ ਹਨ ਅਤੇ ਵਿਸ਼ੇ ਭੋਗਣ ਹਿਤ

ਗੁਰਵਾਕਾਂ ਦੇ ਹੀ ਉਲਟੇ ਪੁਲਟੇ ਅਰਥ ਲਾ ਲੈਂਦੇ ਹਨ।

ਸਾਨੂੰ ਅਜਿਹੇ ਭੀ ਸਿੱਖ ਟਕਰੇ ਹਨ ਜੋ ਸ਼ਰਾਬ ਨੂੰ ਭੀ ਵਿਸ਼ੇ ਉਪਜਾਉਣ ਵਾਲੀ ਵਸਤੂ ਨਹੀਂ ਸਮਝਦੇ, ਅਤੇ ਇਉਂ ਆਖ ਸੁਣਾਉਂਦੇ ਹਨ ਕਿ—

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥"

ਇਹ ਵਾਕ ਉਨ੍ਹਾਂ ਸ਼ਰਾਬ-ਖ਼ੋਰਿਆਂ ਉੱਤੇ ਹੀ ਘਟਦਾ ਹੈ, ਜਿਨ੍ਹਾਂ ਦੀ ਮਤ ਸ਼ਰਾਬ ਪੀਣ ਕਰਕੇ ਮਾਰੀ ਜਾਂਦੀ ਹੈ ਅਤੇ ਜਿਹੜੇ ਆਪਣੇ ਪਰਾਏ ਦੀ ਪਛਾਣ ਕਰਨੋਂ ਘੁੱਥੇ ਜਾਂਦੇ ਹਨ।

"ਪਰ ਜੇ ਸ਼ਰਾਬ ਪੀਤੇ ਮਤ ਭੀ ਦੂਰ ਨਾ ਹੋਇ, ਨਾ ਮਤ ਵਿਚ ਆ ਕੇ ਬਰਲ ਪਵੇ, ਜਿਤ ਪੀਣ ਕਰ ਆਪਣੇ ਪਰਾਏ ਦੀ ਪਛਾਣ ਭੀ ਕਰ ਸਕੀ ਜਾਵੇ ਅਤੇ ਜਿਤ ਪੀਣ ਕਰ ਖਸਮ ਤੋਂ ਭੀ ਧੱਕੇ ਨਾ ਖਾਧੇ ਜਾਣ ਤਦ ਤਾਂ ਸ਼ਰਾਬ ਪੀ ਲੈਣ ਨਾਲ ਕੋਈ ਦੋਸ਼ ਨਹੀਂ।" ਐਸੇ ਸਿਖ ਕੇਵਲ ਆਪਣਾ ਸ਼ਰਾਬ ਪੀਣ ਵਾਲਾ ਵਸ਼ (ਝੱਸ) ਪੂਰਾ ਕਰਨ ਲਈ ਅਜਿਹੇ ਢਕੌਂਸਲੇ ਘੜਦੇ ਹਨ ਅਤੇ ਇਹ ਢਕੌਂਸਲੇ ਹੁੰਦੇ ਭੀ ਕਥਨੀ ਮਾਤਰ ਹੀ ਹਨ ਕਰਨੀ ਉਨ੍ਹਾਂ ਦੀ ਦੇਖੀ ਜਾਵੇ ਤਾਂ ਖੋਟ ਵੇ ਜੀਆ 'ਖੋਟ' ਵਾਲੀ ਗੱਲ ਹੀ ਨਿਕਲਦੀ ਹੈ। ਕਥਨੀ ਮਾਤਰ ਦੇ ਅਜਿਹੀ ਕਪੋਲ ਕਿਰਿਆ ਵਾਲੇ ਪੁਰਸ਼ਾਂ ਨੂੰ ਸ਼ਰਾਬ ਪੀ ਕੇ ਆਪਣੇ ਘਰਾਂ ਵਿਚ ਗਨਿਕਾ ਦੇ ਨਾਚ ਕਰਾਉਂਦਿਆਂ ਨੂੰ ਅਸੀਂ ਉੱਤੋਂ ਫੜਿਆ ਹੈ। ਪੁਛੋ ਤਾਂ ਗਨਿਕਾ ਦੇ ਨਾਚ ਦੇਖਣ ਅਤੇ ਕਰਾਉਣ ਨੂੰ ਭੀ ਵਿਸ਼ਾ ਨਹੀਂ ਸਮਝਦੇ।

ਸ਼ਰਾਬ ਪੀ ਕੇ ਘਰ ਦੀਆਂ ਨੂੰਹਾਂ, ਧੀਆਂ, ਸਾਲੀਆਂ ਅਤੇ ਸਾਲੇਹਾਰਾਂ ਆਦਿ ਨੂੰ ਹੱਥ ਪਾਉਣੋਂ ਭੀ ਨਾ ਟਲਣਾ, ਇਹ ਕਰਤੂਤਾਂ ਸ਼ਰਾਬੀ ਸਿੱਖਾਂ ਦੀਆਂ ਸਾਡੇ ਆਪਣੇ ਦੇਖਣ ਸੁਣਨ ਵਿਚ ਆਈਆਂ ਹੋਈਆਂ ਹਨ। ਹਾਲਾਂਕਿ ਪੰਥ ਵਿਚ ਅਟੱਲ ਫ਼ੈਸਲਾ ਹੋ ਚੁੱਕਾ ਹੈ ਕਿ ਸ਼ਰਾਬ ਪੀਣਾ ਗੁਰਮਤਿ ਵਿਰੁੱਧ ਹੈ ਅਤੇ—

"ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ ॥
ਰਾਮਿ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥"

ਅਜਿਹੇ ਅਨੇਕਾਂ ਗੁਰਵਾਕ ਸ਼ਰਾਬੀਆਂ ਲਈ ਕਰੌਰੀਆਂ ਚਪੇੜਾਂ ਹਨ।

ਫਿਰ ਭੀ ਉਹ ਢੀਠ ਆਖੀ ਜਾਂਦੇ ਹਨ ਕਿ ਸ਼ਰਾਬ ਵਿਸ਼ੇ ਵਿਕਾਰ ਉਪਜਾਉਣ ਵਾਲੀ ਵਸਤੂ ਨਹੀਂ ।

ਸਾਨੂੰ ਅਜਿਹੇ ਭੀ ਗਏ ਗੁਜ਼ਰੇ ਸਿਖ ਟਕਰੇ ਹਨ ਜੋ ਸਾਡੇ ਨਾਲ ਮਾਸ ਦੇ ਵਿਸ਼ੇ ਤੇ ਵਿਚਾਰ ਕਰਦੇ ਹੋਏ 'ਮਾਸ ਖਾਣ ਨੂੰ' ਕੁਦਰਤੀ ਅਹਾਰ ਸਿੱਧ ਕਰਨ ਦੇ ਸਿਲਸਲੇ ਵਿਚ ਐਥੋਂ ਤਾਈਂ ਭੀ ਕਹਿ ਉਠੇ ਹਨ ਕਿ ਵਿਸ਼ੇ ਵਿਕਾਰਾਂ ਦਾ ਭੋਗਣਾ ਹੀ ਕੋਈ ਮਾੜੀ ਗੱਲ ਨਹੀਂ । ਵਿਸ਼ੇ ਭੀ ਰੂਹ ਦੀ ਇਕ ਖ਼ੁਰਾਕ ਹਨ । ਐਵੇਂ ਸਿਰੜੀਆਂ ਨੇ ਇਨ੍ਹਾਂ ਨੂੰ ਮਾੜਾ ਕਲਪ ਲਿਆ ਹੈ ।

ਸੋ ਜੇ ਅਨਮਤੀ ਸਿੱਖਾਂ ਦੀ ਆਪਾ ਧਾਪੀ ਵਲ ਦੇਖੀਏ ਤਾਂ 'ਅਭੱਖ' ਪਦ ਹੀ ਗੁਰਬਾਣੀ ਵਿਚੋਂ ਉਡਾ ਦੇਣਾ ਪਏਗਾ । ਤਾਂ ਤੇ ਇਨ੍ਹਾਂ ਬੇ-ਪੀਰੇ ਬਹੁਰੂਪੀਏ ਅਤੇ ਮਨਮਤੀਏ ਸਿੱਖਾਂ ਦੀ ਪਰਵਾਹ ਨਾ ਕਰਦੇ ਹੋਏ ਸਾਨੂੰ, ਇਹ ਦੇਖਣਾ ਚਾਹੀਦਾ ਹੈ ਕਿ ਗੁਰਮਤਿ ਦੇ ਆਸ਼ੇ ਅਨੁਸਾਰ ਓਹ ਕਿਹੜੀਆਂ ਵਸਤਾਂ ਹਨ ਜੋ ਵਿਸ਼ੇ ਵਿਕਾਰ ਉਪਜਾਉਂਦੀਆਂ ਹਨ, ਅਤੇ ਜਿਨ੍ਹਾਂ ਵਿਸ਼ੇ ਵਿਕਾਰਾਂ ਦਾ ਕਾਰਨ ਹੋਣ ਕਰਿ, ਅਭੱਖ ਵਸਤੂਆਂ ਨੂੰ ਗੁਰਬਾਣੀ ਅੰਦਰ ਦਸਿਆ ਗਿਆ ਹੈ । ਸਾਨੂੰ ਗੁਰਬਾਣੀ ਵਿਚੋਂ ਅਜਿਹੀਆਂ ਵਸਤਾਂ ਦੀ ਫ਼ਰਦ ਟੋਲਣ ਦੀ ਲੋੜ ਨਹੀਂ, ਕੇਵਲ ਏਨਾ ਨਿਰਣਾ ਕਰਨ ਦੀ ਲੋੜ ਹੈ ਕਿ ਗੁਰਮਤਿ ਨਿੰਦਣ ਯੋਗ ਵਿਸ਼ੇ ਵਿਕਾਰ ਉਪਜਾਉਣ ਵਾਲੀਆਂ ਵਸਤੂਆਂ ਨੂੰ ਮੰਨਿਆ ਭੀ ਗਿਆ ਹੈ ਕਿ ਨਹੀਂ ? ਅਤੇ ਕੀ ਉਨ੍ਹਾਂ ਵਿਚੋਂ ਮਾਸ ਭੀ ਇਕ ਨਿੰਦਣ ਯੋਗ ਵਸਤੂ ਹੈ ਕਿ ਨਹੀਂ ?

ਪਹਿਲੀ ਗੱਲ ਦਾ ਤਾਂ ਇਤਨਾ ਹੀ ਸਬੂਤ ਕਾਫ਼ੀ ਹੈ ਕਿ 'ਅਭਖੁ' ਪਦ ਜੋ 'ਭਖ ਪਦ ਦੇ ਟਾਕਰੇ ਵਿਚ ਗੁਰਬਾਣੀ ਵਿਚ ਵਰਤਿਆ ਗਿਆ ਹੈ, ਸੋ ਤਾਹੀਓਂ ਵਰਤਿਆ ਗਿਆ ਹੈ ਜੋ ਗੁਰਮਤਿ ਅਨੁਸਾਰ ਐਸੀਆਂ ਵਸਤਾਂ ਭੀ ਹਨ, ਜੋ ਨਾ ਭਖਣ ਯੋਗ ਸਮਝੀਆਂ ਗਈਆਂ ਹਨ । ਅਤੇ ਮਾਸ ਨੂੰ 'ਅਭੱਖ ਵਸਤੂ' ਗੁਰਮਤਿ ਅਨੁਸਾਰ ਅਸੀਂ ਪਹਿਲਾਂ ਸਿੱਧ ਕਰ ਚੁੱਕੇ ਹਾਂ ।

ਬਹੁਤ ਸਾਰੇ ਮਾਸ ਖ਼ੋਰੇ ਚੁੰਚ ਗਿਆਨੀ 'ਅਭੱਖ' ਦੇ ਅਰਥ ਓਹਨਾਂ ਵਸਤਾਂ ਦੇ ਲਾਉਂਦੇ ਹਨ ਜੋ ਧਰਮ ਈਮਾਨ ਤੋਂ ਵਿਰੁਧ ਰਿਸ਼ਵਤ ਅਤੇ ਚੋਰੀ ਆਦਿਕ ਦੀ ਅਧਰਮ ਅਤੇ ਹਰਾਮ ਦੀ ਕਮਾਈ ਕਰ ਕੇ ਵਰਤਣ ਹਿਤ ਸਿੰਚਨ ਕੀਤੀਆਂ ਜਾਂਦੀਆਂ ਹਨ । ਪ੍ਰੰਤੂ ਅੰਕ ਨੰਬਰ ੧੯ ਵਿਚ ਸਾਬਤ ਹੋ ਚੁੱਕਾ

 

ਹੈ ਕਿ "ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ" ਗੁਰਵਾਕ ਦੇ ਆਸ਼ੇ ਅਨੁਸਾਰ ਜੀਵ-ਹੱਤਿਆ ਤੋਂ ਵਧ ਕੇ ਹੋਰ ਕੋਈ ਅਧਰਮ ਨ਼ਹੀਂ ।

"ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥"

ਇਸ ਗੁਰਵਾਕ ਅਨੁਸਾਰ ਪਸ਼ੂਆਂ ਵਾਂਗ ਜੀਵਾਂ ਨੂੰ ਕੋਹ ਕੇ ਪ੍ਰਾਪਤ ਕੀਤੇ ਮਾਸ ਸਾਰਖੀ ਮੁਰਦਾਰ ਵਸਤੂ ਤੋਂ ਵੱਧ ਕੇ ਹੋਰ ਕਿਹੜੀ ਹਰਾਮ ਦੀ ਕਮਾਈ ਕਰਕੇ ਸਹੇੜੀ ਵਸਤੂ ਹੋ ਸਕਦੀ ਹੈ ?

ਸਿੱਟਾ ਇਹ ਕਿ ਕਿਸੇ ਤਰ੍ਹਾਂ ਭੀ ਇਸ ਚੌਧਵੀਂ ਤੁਕ ਤੋਂ ਸਾਡੇ ਮਾਸ-ਖ਼ੋਰੇ ਭਰਾ ਗੁਰਮਤਿ ਅਨੁਸਾਰ ਮਾਸ ਦੇ ਖਾਣ ਦਾ ਵਿਧਾਨ ਸਿੱਧ ਨਹੀਂ ਕਰ ਸਕਦੇ। ਬਸ ਏਸ ਤੁਕ ਘੜੇਰ ਮਾਸ ਦੇ ਮੋਮਨਾਂ ਦੀ ਪਖੰਡ-ਕਿਰਿਆ ਦੀ ਨਿਖੇਧੀ ਕਰਿ, ਭਖ ਅਭੱਖ ਦੀ ਸੱਚੀ ਸੂਝ ਦ੍ਰਿੜਾ ਕੇ, ਦੇਖਣ ਮਾਤਰ ਨਾਲ ਮਾਸ ਤੋਂ ਘਿਰਣਾ ਦਿਖਾਉਣ ਵਾਲੇ, ਦਿਖਾਵੇ ਮਾਤਰ ਦੇ ਮਾਸ ਤਿਆਗੀਆਂ ਦਾ ਦੰਭ ਨਿਵਾਰਨ ਕੀਤਾ ਗਿਆ ਹੈ। ਸੋਈ ਅਗਲੀ ਪੰਦਰਵੀਂ ਤੁਕ ਅੰਦਰ ਸਪੱਸ਼ਟ ਹੈ ਕਿ–

(੧੫) [ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ] ਜਦ ਪ੍ਰਾਣੀ ਦਾ ਉਪਜਣਾ ਨਿਪਜਣਾ ਹੀ ਮਾਸ ਤੋਂ ਬਣਿਆ ਹੋਇਆ ਹੈ, ਜਦ ਪ੍ਰਾਣੀ ਨਿਰਾ ਮਾਸ ਦਾ ਹੀ ਪੁਤਲਾ ਹੈ ਤਾਂ ਫੇਰ ਐਵੇਂ ਮਾਸ ਦੇ ਨਾਮ ਮਾਤਰ ਤੋਂ ਨਫ਼ਰਤ ਕੀਤਿਆਂ ਨਿਰੀ ਮੂਰਖਤਾ ਹੀ ਸਿੱਧ ਹੁੰਦੀ ਹੈ। ਤਾਹੀਂ ਫੇਰ ਗੁਰੂ ਮਹਾਰਾਜ ਵੰਗਾਰ ਕੇ ਆਖਦੇ ਹਨ ਕਿ—

(੧੬) [ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ] ਐ ਪਾਂਡੇ, ਜਦ ਤੈਨੂੰ ਇਹ ਗਿਆਨ ਹੀ ਨਹੀਂ ਅਨੁਭਵ ਹੋਇਆ ਕਿ ਕਿਹੜਾ ਮਾਸ ਅਨਿੰਦ ਹੈ ਤੇ ਕਿਹੜਾ ਨਿੰਦਤ ਹੈ ਤਾਂ ਤੇਰਾ ਚਤਰ ਕਹਾਉਣਾ ਬਿਰਥਾ ਹੈ। ਫੇਰ—

(੧੭) [ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ] ਤੁਸਾਡੀਆਂ ਧਰਮ ਪੁਸਤਕਾਂ ਤੋਂ ਭੀ ਮਾਸ ਸਿੱਧ ਹੁੰਦਾ ਹੈ। ਮੁਸਲਮਾਨਾਂ ਦੀਆਂ ਦੀਨੀ ਕਿਤਾਬਾਂ ਤੋਂ ਭੀ ਕੁਰਬਾਨੀ ਆਦਿਕ ਵਾਲਾ ਮਾਸ ਸਿੱਧ ਹੈ ਅਤੇ ਹਿੰਦੂਆਂ ਦੇ ਚੌਹਾਂ ਜੁਗਾਂ ਅੰਦਰ, ਯੁੱਗਾਂ ਯੁੱਗਾਂ ਦੇ ਸਮੇਂ ਮਾਸ ਵਰਤੀਂਦਾ

ਰਿਹਾ ਹੈ। ਫੇਰ—

(੧੮) [ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ] ਹਿੰਦੂਆਂ ਦੇ ਵਿਆਹ ਕਾਰਜ ਦੇਵਤਿਆਂ ਦੀ ਪੂਜਾ ਕਰਿ ਹੀ ਸ਼ੋਭਨੀਕ ਹੁੰਦੇ ਹਨ। ਇਸ ਪੂਜਾ ਵਿਚ ਦੇਵੀ ਦੇਵਤਿਆਂ ਦੀ ਭੇਟਾ ਲਈ ਬਕਰੇ ਆਦਿਕ ਪਸ਼ੂ ਮਾਰ ਕੇ ਚੜ੍ਹਾਏ ਜਾਂਦੇ ਹਨ। ਸੋ ਤੁਹਾਡੇ ਵਿਆਹਾਂ ਕਾਰਜਾਂ ਦੀਆਂ ਪਵਿੱਤਰ ਰਸਮਾਂ ਭੀ ਮਾਸਹੁੰ ਖ਼ਾਲੀ ਨਹੀਂ। ਜਦ ਤੁਸੀਂ ਆਪਣੀਆਂ ਧਰਮ ਪੁਸਤਕਾਂ ਵਿਖੇ ਅਤੇ ਆਪਣੇ ਵਿਆਹਾਂ ਕਾਰਜਾਂ ਦੀਆਂ ਰਸਮਾਂ ਵਿਖੇ ਮਾਸ ਨੂੰ ਪ੍ਰਮਾਣ ਮੰਨ ਰਖਿਆ ਹੈ ਤਾਂ ਫੇਰ ਇਹ ਨਿਰੀ ਦਿਖਾਵੇ ਦੀ ਮਾਸ ਘਿਰਣਾ ਕੀ ਆਖ ?

ਇਨ੍ਹਾਂ ਆਨ ਮਤਾਂ ਦੀਆਂ ਧਾਰਮਿਕ ਪੁਸਤਕਾਂ ਤੇ ਰਸਮਾਂ ਰੀਤਾਂ ਦੇ ਹਵਾਲੇ ਤੋਂ ਇਹ ਸਿਧਾਂਤ ਕਢ ਲੈਣਾ ਠੀਕ ਨਹੀਂ ਕਿ ਗੁਰੂ ਮਹਾਰਾਜ ਨੇ ਇਹ ਹਵਾਲੇ ਪ੍ਰਮਾਣ ਦੇ ਕੇ ਮਾਸ ਖਾਣ ਦਾ ਵਿਧਾਨ ਸਿੱਧ ਕੀਤਾ ਹੈ, ਕਿਉਂਕਿ ਏਥੇ ਗੁਰੂ ਮਹਾਰਾਜ ਨੇ ਤਾਂ ਪਖੰਡੀਆਂ ਦੀ ਪਖੰਡ ਕਿਰਿਆ ਦਾ, ਓਹਨਾਂ ਦੀਆਂ ਆਪਣੀਆਂ ਮੰਨੀਆਂ ਪ੍ਰਮੰਨੀਆਂ ਧਰਮ ਪੁਸਤਕਾਂ ਅਤੇ ਓਹਨਾਂ ਦੀਆਂ ਆਪਣੀਆਂ ਰੀਤਾਂ ਰਸਮਾਂ ਅੰਦਰ ਆਏ ਮਾਸ ਦੇ ਆਸ਼ੇ ਦਾ ਫ਼ੋਟੋ ਖਿਚ ਕੇ, ਖੰਡਨ ਕੀਤਾ ਹੈ।

ਏਥੇ ਇਹ ਭੀ ਕਦੇ ਨਹੀਂ ਸਮਝ ਲੈਣਾ ਚਾਹੀਦਾ ਕਿ ਸਤਿਗੁਰੂ ਜੀ ਨੇ ਹਿੰਦੂਆਂ ਦਿਆਂ ਪੁਰਾਣਾਂ ਆਦਿਕਾਂ ਵਿਚ ਲਿਖੇ ਮਾਸ ਦੇ ਆਸ਼ੇ ਨੂੰ ਸਾਕਾਰ ਕੀਤਾ ਹੈ ਅਤੇ ਹਿੰਦੂਆਂ ਦੀਆਂ ਰੀਤਾਂ ਰਸਮਾਂ ਵਿਚ ਸਮਾਏ ਮਾਸ ਨੂੰ ਸਲਾਹਿਆ ਹੈ। ਪ੍ਰੰਤੂ ਗੁਰੂ ਸਾਹਿਬ ਨੇ ਤਾਂ ਹਿੰਦੂਆਂ ਨੂੰ ਓਹਨਾਂ ਦੇ ਆਪਣੇ ਧਰਮ-ਪੁਸਤਕ ਅਤੇ ਧਰਮ-ਰੀਤਾਂ ਦਾ ਸ਼ੀਸ਼ਾ ਦਿਖਾ ਕੇ ਸ਼ਰਮਿੰਦਾ ਕੀਤਾ ਹੈ। (ਜਿਵੇਂ ਕਿ ਅੰਕ ਨੰਬਰ ੧੨ ਵਿਚ ਆਏ "ਬੇਦ ਕਤੇਬ ਕਹਹੁ ਮਤ ਝੂਠੇ......" ਵਾਲੇ ਗੁਰ ਪ੍ਰਮਾਣ ਵਿਚ ਕੀਤਾ ਹੈ।) ਸੋ ਅਗਲੀ ਤੁਕ ਵਿਚ ਗੁਰੂ ਸਾਹਿਬ ਜੀ ਇਸ ਬਿਧ ਪਖੰਡੀਆਂ ਨੂੰ ਉਪਦੇਸ਼ਦੇ ਹਨ ਕਿ—

(੧੯) [ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ] ਇਸ ਮਾਸ ਤੋਂ ਹੀ ਸਭ ਮਨੁੱਖ ਮਾਤਰ, ਕੀ ਪੁਰਖ ਕੀ ਇਸਤਰੀ, ਕੀ ਪਾਤਸ਼ਾਹ ਕੀ ਸੁਲਤਾਨ, ਸਭ ਦੀ ਉਤਪਤੀ ਹੈ। ਜੇ ਨਿਰਾ ਮਾਸ ਤੋਂ ਨਿਪਜਣ ਕਰਿ ਹੀ ਮਨੁੱਖਾਂ ਨੂੰ ਦੂਸ਼ਣ ਚੰਬੜ ਜਾਂਦਾ ਹੈ, ਅਤੇ ਇਸ ਦੂਸ਼ਣ ਲਗਣ ਕਰਿ—

(੨੦) [ਜੇ ਓਇ ਦਿਸਹਿ ਨਰਕਿ ਜਾਂਦੇ] ਜੇ ਉਹ ਤੁਹਾਡੇ ਜਜਮਾਨ ਨਰਕਾਂ ਵਿਚ ਪੈਣ ਦੇ ਅਧਿਕਾਰੀ ਤੁਹਾਨੂੰ ਦਿਸਦੇ ਹਨ, ਐ ਪੰਡਿਓ, [ਤਾਂ ਉਨ ਕਾ ਦਾਨੁ ਨ ਲੈਣਾ] ਤਦ ਤੁਹਾਨੂੰ ਚਾਹੀਦਾ ਹੈ ਕਿ ਉਨ੍ਹਾਂ ਜਜਮਾਨਾਂ ਦਾ ਦਿੱਤਾ ਦਾਨ ਭੀ ਨਾ ਲਵੋ, ਕਿਉਂਕਿ ਤੁਸੀਂ ਭੀ ਨਰਕੀਆਂ ਦਾ ਦਾਨ ਲੈਣ ਕਰਿ ਨਰਕੀਂ ਪਵੋਗੇ। ਜੇ ਕਹੋ, ਅਸੀਂ ਨਰਕ ਵਿਚ ਨਹੀਂ ਪੈਂਦੇ ਅਤੇ ਸੁਰਗ ਨੂੰ ਪ੍ਰਾਪਤ ਹੋਵਾਂਗੇ ਤਾਂ—

(੨੧) [ਦੇਂਦਾ ਨਰਕਿ ਸੁਰਗਿ ਲੈਂਦੇ] ਦਾਨ ਦੇਣ ਵਾਲੇ ਦਾ ਨਰਕ ਵਿਚ ਪੈਣਾ ਅਤੇ ਲੈਣ ਵਾਲੇ ਨੂੰ ਸੁਰਗ ਮਿਲਣਾ [ਦੇਖਹੁ ਇਹੁ ਧਿਙਾਣਾ] ਦੇਖੋ ਐ ਪਖੰਡੀਓ, ਤੁਹਾਡਾ ਇਹ ਕੈਸਾ ਧੀਂਗੋ ਜ਼ੋਰੀ ਦਾ ਟਪਲਾ ਹੈ, ਅਰਥਾਤ ਨਿਰਾ ਅੰਞਾਣ ਅਗਿਆਨੀਆਂ ਵਾਲਾ ਖ਼ਿਆਲ ਹੈ। ਸੋ ਜਦ—

(੨੨) [ਆਪਿ ਨ ਬੂਝੈ] ਤੈਨੂੰ ਆਪ ਤਾਂ ਕੁਝ ਸੂਝ ਬੂਝ ਹੈ ਨਹੀਂ ਤਾਂ [ਲੋਕ ਬੁਝਾਏ ਪਾਂਡੇ ਖਰਾ ਸਿਆਣਾ] ਐ ਪਾਂਡੇ, ਤੂੰ ਲੋਕਾਂ ਨੂੰ ਕੀ ਸਮਝਾ ਸਕਦਾ ਹੈਂ ਅਤੇ ਅਜਿਹੇ ਸਮਝਾਉਣ ਕਰਿ ਤੂੰ ਕਦ ਸਿਆਣਾ ਅਖਵਾ ਸਕਦਾ ਹੈਂ! ਐਵੇਂ ਆਪਣੇ ਆਪ ਹੀ ਅਤਿ ਸਿਆਣਾ ਬਣਿਆ ਬੈਠਾ ਹੈਂ। ਯਥਾ ਗੁਰ ਵਾਕ—

"ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥"



ਅਗਲੀ ਤੁਕ ਵਿਖੇ ਦਿਖਾਵੇ ਮਾਤਰ ਦੇ ਦੰਭ ਤਿਆਗ ਦੇ ਪਖੰਡੀ ਅਤੇ ਅਗਿਆਨੀ ਪਾਂਡੇ ਦੀਆਂ ਗੁਰੂ ਜੀ ਇਸ ਬਿਧ ਅੱਖੀਆਂ ਉਘੇੜਦੇ ਹਨ ਕਿ—

(੨੩) [ਪਾਂਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ] ਐ ਪਾਂਡੇ, ਤੈਨੂੰ ਤਾਂ ਐਤਨਾ ਭੀ ਪਤਾ ਨਹੀਂ ਕਿ ਮਾਸ ਕਿਥੋਂ ਉਤਪਤ ਹੋਇਆ ਹੈ। ਲੈ ਅਸੀਂ ਤੈਨੂੰ ਦੱਸਦੇ ਹਾਂ—

(੨੪) [ਤੋਇਅਹੁ ਅੰਨੁ ਕਮਾਦੁ ਕਪਾਹਾ ਤੋਇਅਹੁ ਤ੍ਰਿਭਵਣੁ ਗੰਨਾ] ਇਹ ਮਾਸ ਜਲ ਤੋਂ ਉਤਪਤ ਹੋਇਆ ਹੈ; ਓਸੇ ਜਲ ਤੋਂ, ਜਿਸ ਤੋਂ ਅੰਨ, ਕਮਾਦ ਤੇ ਕਪਾਹ ਆਦਿ ਸਭ ਪਦਾਰਥ ਉਤਪਤ ਹੁੰਦੇ ਹਨ, ਤੇ ਜਿਸ ਜਲ ਤੋਂ ਸਾਰਾ ਬ੍ਰਹਿਮੰਡ ਉਤਪਤ ਹੋਇਆ ਗਿਣੀਦਾ ਹੈ। ਯਥਾ:

"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥

ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ ॥"

ਹੁਣ ਜਲ ਤੋਂ ਭਾਂਤ ਭਾਂਤ ਦੇ ਪਦਾਰਥਾਂ ਦੀ ਉਤਪਤੀ ਹੋਣ ਕਰਿ, ਐਥੋਂ ਤਕ ਕਿ ਤ੍ਰਿਭਵਣ ਦੀ ਰਚਨਾ ਹੀ ਜਲ ਤੋਂ ਰਚੀ ਜਾਣ ਕਰਿ–

(੨੫) [ਤੋਆ ਆਖੈ] ਜਲ ਦੀ ਹਸਤੀ ਸਾਨੂੰ ਇਹੋ ਬੁਝਾਉਂਦੀ ਹੈ ਕਿ [ਹਉ ਬਹੁ ਬਿਧਿ ਹਛਾ] ਜਲ ਨਾਨਾ ਪ੍ਰਕਾਰ ਕਰਿ ਸਲਾਹੁਣ ਯੋਗ ਹੈ। ਤਾਂ ਤੇ ਜਲ ਤੋਂ ਉਪਜਿਆ ਮਾਸ ਕਿਉਂ ਨਿੰਦਿਆ ਜਾਏ ? ਜਦ ਜਲ ਤੋਂ ਸਾਰਾ ਹੀ ਬ੍ਰਹਿਮੰਡ ਉਤਪਤ ਹੁੰਦਾ ਹੈ ਤਦ ਕੁਦਰਤੀ ਰਚਨਾ ਦੀ ਵਿਉਂਤ ਢਾਲ ਅਨੁਸਾਰ ਜਲ ਤੋਂ ਉਪੰਨਾ ਮਾਸ ਰੂਪੀ ਪਿੰਡ ਅਰਥਾਤ ਸਰੀਰ ਰੂਪੀ ਮਾਸ ਦਾ ਭਾਂਡਾ ਕਿਉਂ ਤ੍ਰਿਸਕਾਰਿਆ ਜਾਏ ? ਇਹ ਜਲ ਦੀ ਹੀ ਵਡਿਆਈ ਹੈ, ਜੋ ਚਰਾਚਰ ਜੀਵਾਂ ਦੀ ਸਰੀਰਕ ਰਚਨਾ ਬਣੀ ਹੈ। ਇਹ ਜਲ ਦੀ ਹੀ ਵਡਿਆਈ ਹੈ, ਜੋ ਅੰਨ ਕਮਾਦ ਕਪਾਹ ਆਦਿਕ ਸਾਡੇ ਭੁੰਚਣ ਵਰਤਣ ਯੋਗ ਪਦਾਰਥ ਬਣੇ ਹਨ। ਪ੍ਰੰਤੂ ਜੇ ਇਨ੍ਹਾਂ ਜਲ ਤੋਂ ਉਪਜੇ ਜੀਅ ਜੰਤ ਨੂੰ ਆਪਣੇ ਜਿਹਬਾ-ਰਸ ਦੀ ਖ਼ਾਤਰ ਘਾਇ ਘਾਇ ਕੇ ਖਾਣ ਲਗ ਜਾਈਏ, ਅਤੇ ਜੇ ਜਲ ਤੋਂ ਉਪਜੇ ਪਦਾਰਥਾਂ ਦੇ ਭੁੰਚਣ ਵਿਚ ਅਸੀਂ ਐਥੋਂ ਤਾਈਂ ਲੰਪਤ ਹੋ ਜਾਈਏ ਕਿ "ਦਾਤਿ ਪਿਆਰੀ ਵਿਸਰਿਆ ਦਾਤਾਰ" ਵਾਲੀ ਗੁਰ ਤਾੜਨਾ ਸਾਡੇ ਉੱਤੇ ਘਟ ਜਾਏ, ਅਰਥਾਤ ਜੇ ਇਹ ਜਲੋਂ ਉਪੰਨੇ ਪਦਾਰਥ ਭੁੰਚਣ ਲਗੇ ਨਿਰਬਾਹ ਮਾਤਰ ਦੇ ਪਰਾਲਭਧੀ ਅਹਾਰ ਦੀ ਹੱਦ ਉਲੰਘਣ ਕੀਤੀ ਜਾਏ ਤਾਂ [ਤੋਐ ਬਹੁਤ ਬਿਕਾਰਾਂ] ਓਹੀ ਬਹੁ ਬਹੁ ਬਿਧ ਭਾਤ ਕਰ ਸਲਾਹਿਆ ਜਲ ਅਨੇਕ ਪ੍ਰਕਾਰ ਦੇ ਰਸਾਂ ਕਸਾਂ ਦੀ ਖਾਣ ਹੋਣ ਕਰਿ ਵਿਕਾਰ ਰੂਪ ਬਣ ਜਾਂਦਾ ਹੈ।

ਤਾਂ ਤੇ ਪ੍ਰਾਲਭਧੀ ਵਿਉਂਤ ਅੰਦਰ ਆਈ ਹੋਈ ਕੁਦਰਤੀ ਘਾੜਤ ਅੰਦਰ ਘੜੀ ਗਈ ਅਨਿੰਦ ਵਸਤੂ ਨੂੰ, ਅਣਹੋਣੀ ਘਿਰਣਾ ਕਰਨ ਨਾਲੋਂ ਨਿੰਦਤ ਰਸਾਂ ਕਸਾਂ ਅਥਵਾ ਵਿਕਾਰ ਉਪਜਾਇਕ ਵਸਤਾਂ ਦਾ ਤਿਆਗਣਾ ਹੀ ਉਚਿਤ ਹੈ। ਸੋ ਐਵੇਂ ਨਿਰਾ 'ਮਾਸ ਮਾਸ' ਆਖ ਕੇ ਮਾਸ ਦੇ ਨਾਮ-ਮਾਤਰ ਤੋਂ ਨਫ਼ਰਤ ਕਰਨ ਨਾਲ ਕੋਈ ਆਪਣੇ ਆਪ ਨੂੰ ਜੇ ਮਾਸ ਦਾ ਤਿਆਗੀ ਸਿੱਧ ਕਰੇ ਅਤੇ ਇਸ ਤਿਆਗ ਕਰਿ ਆਪਣੇ ਆਪ ਨੂੰ ਪਰਮ ਧਰਮੀ ਮੰਨ ਬੈਠੇ ਤਾਂ ਇਹ ਨਿਰਾ ਪਖੰਡ ਹੈ। ਮਾਸ ਰੂਪੀ ਰਸਕ ਵਸਤਾਂ

 

ਦਾ ਭਖਸ਼ਣ ਕਰਨਾ ਵਿਕਾਰ ਰੂਪ ਹੈ। ਸੋ ਇਹ ਪ੍ਰੀਤਿਆਗ ਹੀ ਸੱਚਾ ਤਿਆਗ ਅਤੇ ਸੰਨਿਆਸ ਹੈ ।

ਹਾਂ, ਇਥੇ, ਇਹ ਕਹਿ ਦੇਣਾ ਭੀ ਐਨ ਇਨਸਾਫ਼ ਹੈ ਕਿ ਨਿਰੇ ਮਾਸ ਖਾਣ ਦਾ ਪ੍ਰੀਤਿਆਗ ਹੀ ਪਰਮ ਪ੍ਰੀਤਿਆਗ ਸੱਚਾ ਸੰਨਿਆਸ ਨਹੀਂ। ਅਰਥਾਤ ਜੇ ਕੋਈ ਕੇਵਲ ਮਾਸ ਖਾਣਾ ਛਡਕੇ ਹੀ ਪਰਮ ਤਿਆਗੀ ਬਣ ਬੈਠੇ ਅਤੇ ਹੋਰ ਅਨੇਕ ਪ੍ਰਕਾਰ ਦੇ ਵਿਸ਼ੇ ਵਿਕਾਰਾਂ ਵਿਚ ਖੱਚਤ ਹੋਵੇ ਤਦ ਉਸ ਪੁਰਖ ਦਾ ਨਿਰਾ ਮਾਸ ਦਾ ਤਿਆਗ ਕਿਸੇ ਲੇਖੇ ਨਹੀਂ। ਅਤੇ ਨਾ ਹੀ ਨਿਸਚੇ ਹੋ ਸਕਦਾ ਹੈ ਕਿ ਹੋਰਸ ਸਰਬ ਵਿਸ਼ੇ ਵਿਕਾਰਾਂ ਵਿਚ ਲੰਪਟ ਹੋਏ ਪੁਰਸ਼ ਨੇ ਮਾਸ ਖਾਣ ਦਾ ਵਿਕਾਰ ਮਨ ਬਚ ਕਰਮ ਕਰਕੇ ਛਡ ਦਿਤਾ ਹੋਵੇ। ਜਿਸ ਨੇ ਇਹ ਨਹੀਂ ਛਡਿਆ, ਉਹ ਹੋਰਸ ਵਿਕਾਰ ਭੀ ਨਹੀਂ ਛਡ ਸਕਦਾ। ਜਿਸ ਨੇ ਮਨ ਬਚ ਕਰਮ ਕਰਕੇ ਇਹ ਵਿਕਾਰ ਛਡ ਦਿੱਤਾ, ਉਸ ਤੋਂ ਆਸ ਬਝ ਸਕਦੀ ਹੈ ਕਿ ਸਨੇ ਸਨੇ ਉਹ ਹੋਰ ਵਿਸ਼ੇ ਵਿਕਾਰਾਂ ਤੇ ਰਸਾਂ ਕਸਾਂ ਵਲੋਂ ਭੀ ਮੋੜਾ ਖਾ ਜਾਵੇ। ਪ੍ਰੰਤੂ ਆਨ ਵਿਸ਼ੇ ਵਿਕਾਰਾਂ ਵਿਚ ਲੱਥ ਪੱਥ ਹੋਏ-ਵੇ ਹੋਣਾ ਅਤੇ ਮਾਸ ਦਾ ਤਿਆਗ ਆਖ ਸੁਣਾਉਣਾ ਅਵਲ ਤਾਂ ਤਿਆਗ ਦੇ ਕੋਈ ਅਰਥ ਹੀ ਨਹੀਂ ਰਖਦਾ, ਨਹੀਂ ਅਸੰਭਵ ਗੱਲ ਤਾਂ ਜ਼ਰੂਰ ਹੈ, ਮੰਨਣ ਯੋਗ ਨਹੀਂ। ਐਸੇ ਸਿਰਫ਼ ਪ੍ਰੀਤਿਆਗ ਦਾ ਪ੍ਰਗਟਉਣਾ ਜਣਾਉਣਾ ਇਕ ਪਖੰਡ ਸਮਝਿਆ ਜਾਵੇਗਾ । ਨਿਰੇ ਮਾਸ ਦਾ ਤਿਆਗ ਕਿਸੇ ਨੂੰ ਪਰਮ ਤਿਆਗੀ ਨਹੀਂ ਬਣਾ ਸਕਦਾ । ਵਿਸ਼ੇ ਵਿਕਾਰ ਉਪਜਾਉਣ ਵਾਲੇ ਸਮੂੰਹ ਰਸਾਂ ਕਸਾਂ ਦਾ ਪ੍ਰੀਤਿਆਗ ਹੀ ਪਰਮ ਤਿਆਗ ਹੈ ਅਤੇ ਇਹੋ ਸੱਚਾ ਸੰਨਿਆਸ ਹੈ । ਸੋਈ ਭਾਵ ਛੇਕੜਲੀ ਤੁਕ ਤੋਂ ਸਪੱਸ਼ਟ ਹੁੰਦਾ ਹੈ—

(੨੬) [ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕ ਕਹੈ ਵਿਚਾਰਾ] ਅਰਥਾਤ 'ਤੋਐ ਬਹੁਤੁ ਬਿਕਾਰਾ' ਦੀ ਪੰਗਤੀ ਵਿਚ ਆਏ ਭਾਵ ਵਾਲੇ ਜਲ ਤੋਂ ਉਪਜੇ ਅਨੇਕ ਪ੍ਰਕਾਰ ਦੇ ਸਮੂੰਹ ਰਸਾਂ ਕਸਾਂ ਨੂੰ ਛਡ ਕੇ ਹੀ, ਹੇ ਪਾਂਡੇ, ਤੂੰ [ਸੰਨਿਆਸੀ] ਪਰਮ ਤਿਆਗੀ ਬਣ ਸਕਦਾ ਹੈਂ। ਇਸ ਬਿਧ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ [ਵਿਚਾਰਾ] ਤਤ, ਨਿਰਣਯ ਸਾਧਨ ਸਪੰਨ ਸਮਦਾਇ ਰੂਪੀ ਸਾਰ ਵਾਕ ।

ਇਸ ਛੇਕੜਲੀ ਤੁਕ ਤੋਂ ਭੀ ਸਾਡੇ ਮਾਸਖ਼ੋਰੇ ਭਰਾ ਮਾਸ ਖਾਣ ਦਾ



 

ਵਿਧਾਨ ਸਿੱਧ ਕਰਦੇ ਹਨ, ਅਤੇ ਕਹਿੰਦੇ ਹਨ ਕਿ ਇਸ ਤੁਕ ਤੋਂ ਰਸਾਂ ਕਸਾਂ ਦਾ ਤਿਆਗ ਹੀ ਉਪਦੇਸ਼ਿਆ ਗਿਆ ਹੈ, ਮਾਸ ਖਾਣ ਦਾ ਤਿਆਗ ਨਹੀਂ। ਇਹ ਉਨ੍ਹਾਂ ਦੀ ਭੁਲ ਹੈ। ਅਸੀਂ ਪਿਛੇ ਅੰਕ ਨੰਬਰ ੧੭ ਵਿਚ ਸਿੱਧ ਕਰ ਆਏ ਹਾਂ ਕਿ ਮਾਸ ਖਾਣਾ ਸਭ ਰਸਾਂ ਤੋਂ ਵਧਕੇ ਬਿਖੇ ਰਸ ਹੈ।

ਰਾਗ ਮਲਾਰ ਦੀ ਵਾਰ ਦੇ ਇਨ੍ਹਾਂ ਦੋਹਾਂ ਸਲੋਕਾਂ ਦੀ ਵਿਆਖਿਆ ਤੋਂ ਭਲੀ ਪ੍ਰਕਾਰ ਸਿੱਧ ਹੋ ਗਿਆ ਕਿ ਇਹ ਗੁਰ ਫ਼ੁਰਮਾਣ ਮਾਸ ਖਾਣ ਦੇ ਵਿਧਾਨ ਪ੍ਰਥਾਇ ਨਹੀਂ ਉਚਾਰਨ ਕੀਤੇ ਗਏ, ਕਿੰਤੂ ਮਾਸ ਦੇ ਮੋਮਨਾਂ ਦੇ ਮਾਨ ਤੋੜਨ ਅਤੇ ਪਖੰਡ ਖੰਡਨ ਪ੍ਰਥਾਇ ਉਚਾਰੇ ਗਏ ਹਨ। ਜੈਨੀਆਂ ਦੀ 'ਅਹਿੰਸਾ ਪਰਮ ਧਰਮੋਂ' ਦੇ ਅਸੂਲ ਦਾ ਖੰਡਨ ਰੂਪੀ ਸੰਬੋਧਨ ਹੈ।

## ੨੪

**ਉਪਰਲੇ ਗੁਰ ਪ੍ਰਮਾਣਾਂ ਦੀ ਉਥਾਨਕਾ ਨੂੰ ਗੁਰੂ ਘਰ ਦੀਆਂ ਪ੍ਰਾਚੀਨ ਸਾਖੀਆਂ 'ਚੋਂ ਲਭ ਕੇ ਉਸ ਆਸ਼ੇ ਤੋਂ ਮਾਸ ਖਾਣ ਦੇ ਵਿਧਾਨ ਦੀ ਯਥਾ ਯੋਗ ਪਰਖ, ਅਤੇ ਕੁਰਛੇਤਰ ਦੀ ਸਾਖੀ ਦਾ ਅਸਲੀ ਨਿਰਣਾ।**

ਹੁਣ ਸਾਡੇ ਮਾਸਾਹਾਰੀ ਭਰਾ ਸਾਖੀ ਪ੍ਰਮਾਣਾਂ ਦੁਆਰਾ ਇਨ੍ਹਾਂ ਗੁਰ ਪ੍ਰਮਾਣਾਂ ਦੀ ਦਿੱਤੀ ਉਥਾਨਕਾ ਨੂੰ ਹੱਥ ਪਾਉਣਗੇ ਤੇ ਆਖਣਗੇ ਕਿ ਇਹ ਗੁਰ ਸ਼ਬਦ ਕੁਰਛੇਤਰ ਦੇ ਪ੍ਰਸੰਗ ਵਿਖੇ ਕੇਵਲ ਮਾਸ ਖਾਣ ਦੇ ਵਿਸ਼ੇ ਦੇ ਵਿਧਾਨ ਪ੍ਰਥਾਇ ਹੀ ਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤੇ। ਕਿਉਂਕਿ ਗੁਰੂ ਘਰ ਦੀਆਂ ਸਮੂਹ ਪ੍ਰਾਚੀਨ ਸਾਖੀਆਂ ਵਿਖੇ ਜਿਥੇ ਕਿਥੇ ਭੀ ਇਹ ਕੁਰਛੇਤਰ ਵਾਲਾ ਪ੍ਰਸੰਗ ਆਉਂਦਾ ਹੈ, ਤਿੱਥੇ ਗੁਰੂ ਨਾਨਕ ਦੇਵ ਜੀ ਦਾ ਮਾਸ ਰਿੰਨ੍ਹਣਾ ਭੀ ਸਿੱਧ ਹੁੰਦਾ ਹੈ। ਸੋ ਏਥੇ ਅਸੀਂ ਸਾਖੀ ਪ੍ਰਮਾਣਾਂ ਨੂੰ ਪਰਖਣਾ ਭੀ ਪਰਮ ਜ਼ਰੂਰੀ ਸਮਝਦੇ ਹਾਂ। ਚਾਹੇ ਅਸੀਂ ਸਾਖੀਆਂ ਦੇ ਝੰਬੇਲੇ ਵਿਚ ਪੈਣਾ ਠੀਕ ਨਹੀਂ ਸੀ ਸਮਝਦੇ, ਕਿਉਂਕਿ ਇਕ ਸਾਖੀ ਦਾ ਬਿਰਤਾਂਤ ਦੂਜੀ ਸਾਖੀ ਨਾਲ ਭਲੀ ਭਾਂਤ ਟਾਕਰਾ ਨਹੀਂ ਖਾਂਦਾ। ਕਈ ਅਜਿਹੀਆਂ ਗੱਲਾਂ ਭੀ ਸਾਖੀਆਂ ਅੰਦਰ ਦਰਜ ਹੁੰਦੀਆਂ ਹਨ, ਜੋ ਗੁਰਬਾਣੀ ਦੀ ਕਸੌਟੀ ਦੁਆਰਾ ਪਰਖਣ ਨਾਲ ਮੂਲੋਂ ਹੀ ਗੁਰਮਤਿ ਵਿਰੁਧ ਹੁੰਦੀਆਂ ਹਨ। ਪਰ ਇਨ੍ਹਾਂ ਘਾਟਿਆਂ ਕਰਕੇ

ਅਸੀਂ ਸਾਖੀਆਂ ਨੂੰ ਮੂਲੋਂ ਹੀ ਵਿਚਾਰ ਦ੍ਰਿਸ਼ਟੀ ਤੋਂ ਲਾਂਭੇ ਨਹੀਂ ਕਰ ਸਕਦੇ, ਨਾ ਹੀ ਇਸ ਨਿਯੂਨਤਾ ਕਾਰਨ ਅਸੀਂ ਗੁਰੂ ਘਰ ਦੀਆਂ ਸਾਖੀਆਂ ਨੂੰ ਉੱਕਾ ਹੀ ਰੱਦ ਕਰ ਸਕਦੇ ਹਾਂ। 'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ' ਗੁਰ ਵਾਕ ਦੇ ਭਾਵ ਅਨੁਸਾਰ ਹਰੇਕ ਇਤਿਹਾਸਕਾਰ ਕੋਈ ਨਾ ਕੋਈ ਭੁਲ ਜ਼ਰੂਰ ਕਰ ਹੀ ਜਾਂਦਾ ਹੈ, ਪਰ ਏਸ ਇਕ ਅੱਧੀ ਭੁਲ ਦੇ ਕਾਰਨ ਅਸੀਂ ਸਾਰੇ ਇਤਿਹਾਸ ਨੂੰ ਰਦੀ ਨਹੀਂ ਕਰ ਸਕਦੇ। ਜਿੱਥੇ ਕਿਤੇ ਭੁੱਲਾਂ ਹਨ, ਓਥੇ ਇਕ ਅਲਪਗ ਜਗਿਆਸੂ ਦੀ ਭੁਲ ਮੰਨ ਲੈਣੀ ਚਾਹੀਦੀ ਹੈ। ਗੁਰਬਾਣੀ ਦੀ ਕਸੌਟੀ ਅਨੁਸਾਰ ਉਸ ਭੁਲ ਨੂੰ ਸੋਧ ਲੈਣਾ ਚਾਹੀਦਾ ਹੈ, ਨਾ ਕਿ ਉਸ ਭੁਲ ਦੇ ਕਾਰਨ ਹੋਰਸ ਸਾਰੇ ਇਤਿਹਾਸ ਨੂੰ ਹੀ ਰਦੀ ਸਮਝ ਕੇ ਸੁੱਟ ਪਾਈਏ।

ਪ੍ਰਾਚੀਨ ਇਤਿਹਾਸ ਨੂੰ ਰਦਣ ਵਾਲੇ ਅਜ ਕਲ੍ਹ ਦੇ ਨਵੀਨ ਸਿਖ ਜਗਿਆਸੂ ਕਿਹੜੇ ਸਰਬੱਗ ਹੋ ਗਏ ਹਨ, ਜੋ ਭੁਲਣ ਵਿਚ ਨਾ ਸਮਝੇ ਜਾਣ। ਉਸੇ ਗੁਰ ਵਾਕ ਦੇ ਭਾਵ ਅਨੁਸਾਰ ਨਵੀਨ ਸਿਖ ਜਗਿਆਸੂਆਂ ਦੇ ਬਣਾਏ ਇਤਿਹਾਸ ਭੀ ਭੁਲ ਤੋਂ ਰਹਿਤ ਨਹੀਂ ਹੋ ਸਕਦੇ, ਸਗੋਂ ਨਵੀਨ ਰੌਸ਼ਨੀ ਦੇ ਮੁਠੇ ਅਤੇ ਮਗ਼ਰਬੀ ਖ਼ਿਆਲਾਂ ਤੋਂ ਪ੍ਰਚੁਰ ਹੋਏ, ਆਪਣੀ ਮਨ ਦੀ ਮਤ ਦੁਆਰਾ ਇਤਿਹਾਸ ਲਿਖਣ ਲਗੇ ਗੁਰਮਤਿ ਦੇ ਅਗੰਮ ਅਸੂਲਾਂ ਦੇ ਅਸਲੀ ਆਸ਼ਿਆਂ ਉੱਤੇ ਮੂਲੋਂ ਹੀ ਪਾਣੀ ਫੇਰ ਦਿੰਦੇ ਹਨ। ਅਸ਼ਰਧਾ ਤੋਂ ਉਪਜੀ ਭੁਲ ਕਾਰਨ ਉਹ ਵਾਹੋ-ਦਾਹੀ ਗੁਰੂ ਘਰ ਦੀਆਂ ਸਭ ਪਰਾਚੀਨ ਸਾਖੀਆਂ ਨੂੰ ਰੱਦ ਕਰੀ ਤੁਰੇ ਜਾਂਦੇ ਹਨ ਅਤੇ ਓਸੇ ਸਮੇਂ ਦੇ ਆਨ-ਮਤਾਂ ਦੇ ਇਤਿਹਾਸਾਂ ਨੂੰ ਅੰਗੀਕਾਰ ਕਰ ਲੈਂਦੇ ਹਨ। ਊਰੀ ਮਤ ਦੇ ਕਾਰਨ ਸਾਰੇ ਇਤਿਹਾਸਕਾਰਾਂ ਦੀ ਰਚਨਾ ਅਕਸਰ ਅਧੂਰੀ ਹੀ ਰਿਹਾ ਕਰਦੀ ਹੈ। ਸਗੋਂ ਗੁਰਮਤਿ ਊਣੇ ਆਨ-ਮਤੀ ਪੁਰਸ਼ਾਂ ਦੇ ਇਤਿਹਾਸਾਂ ਉੱਤੇ ਇਤਬਾਰ ਕਰਨਾ ਭੁਲ ਹੈ। ਗੁਰਮਤਿ ਦੇ ਇਤਿਹਾਸ ਆਨ-ਮਤਾਂ ਦੇ ਇਤਿਹਾਸ ਨਾਲੋਂ ਵਧੀਕ ਇਤਬਾਰੀ ਹਨ, ਕਿਉਂਕਿ ਗੁਰਮਤਿ ਸਬੰਧੀ ਬਿਰਤਾਂਤ ਆਨ-ਮਤੀ ਇਤਿਹਾਸਕਾਰ ਦੀ ਬੁੱਧੀ ਦੇ ਵਸੀਕਾਰ ਅੰਦਰ ਆਉਣੇ ਅਤੀ ਕਠਨ ਹਨ। ਤਾਂ ਤੇ ਗੁਰਮਤਿ ਸਬੰਧੀ ਬਿਰਤਾਂਤ ਗੁਰਮਤਿ ਦੇ ਇਤਿਹਾਸ ਵਿਚੋਂ ਹੀ ਖੋਜਣੇ ਠੀਕ ਹਨ।

ਇਥੇ ਅਸੀਂ ਕੇਵਲ ਇਹ ਦਸਣਾ ਹੈ ਕਿ ਪ੍ਰਾਚੀਨ ਗੁਰਮਤਿ ਦੀਆਂ ਸਾਖੀਆਂ ਅਥਵਾ ਇਤਿਹਾਸਾਂ ਅੰਦਰ ਭੁੱਲਾਂ ਦਾ ਪੈ ਜਾਣਾ ਕੋਈ ਵੱਡੀ ਗੱਲ

ਨਹੀਂ ਅਤੇ ਬਿਰਤਾਂਤਾਂ ਦੇ ਵਰਨਣ ਅੰਦਰ ਜੋ ਫ਼ਰਕ ਪਾਇਆ ਜਾਂਦਾ ਹੈ, ਇਹ ਵੀ ਕੋਈ ਅਨੋਖੀ ਗੱਲ ਨਹੀਂ, ਕਿਉਂਕਿ ਅਜ ਕਲ੍ਹ ਦੀਆਂ ਨਵੀਨ ਰੌਸ਼ਨੀ ਦੀਆਂ ਤਵਾਰੀਖ਼ਾਂ ਅੰਦਰ ਅਤੇ ਆਨ-ਮਤਾਂ ਦੀਆਂ ਪੁਰਾਣੀਆਂ ਹਿਸਟਰੀਆਂ ਅੰਦਰ ਭੀ ਅਜਿਹਾ ਫ਼ਰਕ ਅਕਸਰ ਦੇਖਣ ਵਿਚ ਆਉਂਦਾ ਹੈ। ਜੋ ਬਿਰਤਾਂਤ ਇਕ ਤਵਾਰੀਖ਼ ਵਿਚ ਦਰਜ ਹੈ, ਦੂਜੀ ਅੰਦਰ ਨਹੀਂ ਵਰਨਣ ਹੋਇਆ ਮਿਲਦਾ। ਜੋ ਦੂਜੀ ਅੰਦਰ ਹੈ, ਉਹ ਤੀਜੀ ਅੰਦਰ ਦਰਜ ਹੋਣੋਂ ਰਹਿ ਗਿਆ। ਜਿੰਨੀ ਕੁ ਆਪੁ ਆਪਣੀ ਖੋਜ ਹੈ, ਉਸ ਮੁਤਾਬਕ ਬਿਰਤਾਂਤ ਵੱਖ ਵੱਖ ਤਵਾਰੀਖ਼ਾਂ ਵਿਚ ਦਰਜ ਹਨ। ਆਪੋ ਆਪਣੀ ਬੁੱਧੀ ਅਨੁਸਾਰ ਹਰੇਕ ਤਵਾਰੀਖ਼-ਕਰਤਾ, ਆਪਣੇ ਖ਼ਿਆਲਾਂ ਦਾ ਅਕਸ ਆਪਣੀ ਰਚਨਾ ਅੰਦਰ ਪਾ ਦਿੰਦਾ ਹੈ। ਪਰ ਫਿਰ ਭੀ ਇਨ੍ਹਾਂ ਫ਼ਰਕਾਂ ਦੇ ਹੁੰਦਿਆਂ ਭੀ ਇਹ ਸਭ ਤਵਾਰੀਖ਼ਾਂ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ।

ਤਾਂ ਤੇ ਅਸਾਡੀਆਂ ਗੁਰੂ ਘਰ ਦੀਆਂ ਵੱਖ ਵੱਖ ਸਾਖੀਆਂ ਵਿਚੋਂ ਜੇ ਵੱਖ ਵੱਖ ਬਿਰਤਾਂਤਾਂ ਦੇ ਵਰਨਣ ਅੰਦਰ ਕੋਈ ਫ਼ਰਕ ਭੀ ਹੈ ਜਾਂ ਪਿਆ ਹੋਵੇ, ਸਾਨੂੰ ਚਾਹੀਦਾ ਹੈ ਕਿ ਹਰੇਕ ਸਾਖੀ ਵਿਚ ਜੋ ਬਿਰਤਾਂਤ ਗੁਰਮਤਿ ਦੇ ਆਸ਼ੇ ਅਨੁਕੂਲ ਅਤੇ ਗੁਰਬਾਣੀ ਦੀ ਕਸੌਟੀ ਅਨੁਸਾਰ ਠੀਕ ਉਤਰਦਾ ਦਿਸਦਾ ਹੈ, ਉਸ ਨੂੰ ਪ੍ਰਵਾਨ ਕਰ ਲਈਏ। ਅਵੱਸ਼ ਪੈ ਗਈ ਭੁਲ ਅਥਵਾ ਫ਼ਰਕ ਨੂੰ ਅਣਡਿਠ ਕਰ ਛਡੀਏ।

ਇਤਿਹਾਸ ਦੇ ਬਹੁਤ ਸਾਰੇ ਬਿਰਤਾਂਤ ਸੱਚੇ ਹੁੰਦੇ ਹਨ ਅਤੇ ਬਹੁਤ ਸਾਰੇ ਪੰਥ ਵਿਚ ਸੀਨਾ ਬਸੀਨਾ ਪ੍ਰਚਲਤ ਹੋਏ ਪੰਥਕ ਅਸੂਲਾਂ ਦੀ ਸੁਚਾਈ ਪੂਰਤ, ਮੂਲ ਮੁਢ ਕੇਵਲ ਇਨ੍ਹਾਂ ਇਤਿਹਾਸਾਂ ਵਿਚੋਂ ਹੀ ਲਭਦਾ ਹੈ, ਹੋਰ ਕਿਤੋਂ ਨਹੀਂ। ਐਥੋਂ ਤਾਈਂ ਕਿ ਗੁਰੂ ਸਾਹਿਬਾਨ ਦਾ ਗੁਰੂ ਕਰ ਮੰਨਣਾ, ਗੁਰੂ ਗ੍ਰੰਥ ਸਾਹਿਬ ਜੀ ਗੁਰੂ ਥਾਪੇ ਜਾਣੇ, ਗੁਰੂ ਪੰਥ ਨੂੰ ਗੁਰਿਆਈ ਦਾ ਅਧਿਕਾਰ ਮਿਲਣਾ, ਸ੍ਰੀ ਗੁਰੂ ਦਸਮੇਸ਼ ਜੀ ਦਾ ਪੰਥ ਖ਼ਾਲਸਾ ਨੂੰ ਸਾਜਣਾ ਸਜਾਉਣਾ, ਅੰਮ੍ਰਿਤ ਦੀ ਪਵਿੱਤਰ ਮਰਯਾਦਾ ਦਾ ਪੰਥ ਵਿਖੇ ਪ੍ਰਵਿਰਤ ਹੋਣਾ ਆਦਿਕ ਇਹ ਸਭ ਖੋਜ ਕੇਵਲ ਗੁਰੂ ਘਰ ਦੇ ਪ੍ਰਾਚੀਨ ਇਤਿਹਾਸਾਂ ਤੋਂ ਹੀ ਮਿਲ ਸਕਦੀ ਹੈ। ਸੋ ਇਨ੍ਹਾਂ ਸਾਖੀਆਂ ਨੂੰ ਸੱਚੀ ਖੋਜ ਦੱਸਣ ਵਾਲੀਆਂ ਜਾਣ ਕੇ, ਇਨ੍ਹਾਂ ਵਿਚੋਂ ਸਚਾਈ ਪੂਰਤ ਸੂਝ ਦਾ ਤੇ ਪ੍ਰਮਾਣਾਂ ਦਾ ਲੱਭ ਲੈਣਾ ਅਸਾਂ ਲਈ ਇਕ

ਅਤਿ ਜ਼ਰੂਰੀ ਗੱਲ ਹੈ।

ਇਸ ਵਿਚ ਰੰਚਕ ਸੰਦੇਹ ਨਹੀਂ ਕਿ "ਮਾਸੁ ਮਾਸੁ ਕਰਿ ਮੂਰਖੁ ਝਗੜੇ......" ਵਾਲੇ ਗੁਰ ਪ੍ਰਮਾਣ ਹਰੇਕ ਗੁਰੂ ਘਰ ਦੀ ਪ੍ਰਾਚੀਨ ਸਾਖੀ ਅੰਦਰ, ਕੁਰਛੇਤਰ ਦੇ ਪ੍ਰਸੰਗ ਪ੍ਰਤੀ ਉਚਰੇ ਹੀ ਮਿਲਦੇ ਹਨ, ਪ੍ਰੰਤੂ ਇਹ ਪ੍ਰਸੰਗ ਵਖ ਵਖ ਸਾਖੀਆਂ ਵਿਚ ਸਾਖੀਕਾਰਾਂ ਦੀ ਆਪੋ ਆਪਣੀ ਖੋਜ ਅਨੁਸਾਰ ਵਖੋ ਵਖ ਢੰਗ ਤੇ ਵਰਨਣ ਕੀਤਾ ਗਿਆ ਹੈ। ਇਸ ਪ੍ਰਸੰਗ ਸਬੰਧ ਸਾਂਝੀਆਂ ਗੱਲਾਂ ਜੋ ਸਾਰੀਆਂ ਸਾਖੀਆਂ ਅੰਦਰ ਵਰਨਣ ਹੋਈਆਂ ਮਿਲਦੀਆਂ ਹਨ, ਓਹ ਇਹ ਹਨ :—

(੧) ਗੁਰੂ ਨਾਨਕ ਦੇਵ ਜੀ ਦਾ ਕੁਰਛੇਤਰ ਦੇ ਇਕੱਠ ਉੱਤੇ ਸੂਰਜ ਗ੍ਰਹਿਣ ਸਮੇਂ ਉਪਦੇਸ਼ ਹਿਤ ਚਲ ਕੇ ਆਉਣਾ ਅਤੇ ਚਾਰੇ ਵਰਨ ਆਸ਼੍ਰਮ ਖਟ ਦਰਸ਼ਨ ਦੇ ਬੜੇ ਬੜੇ ਮਹਾਤਮਾਂ ਪੰਡਤ ਸੰਨਿਆਸੀਆਂ ਨੂੰ ਮਜਨ ਕਰਨ ਆਏ ਦੇਖਣਾ।

(੨) ਸੂਰਜ ਗ੍ਰਹਿਣ ਲੱਗਾ ਦੇਖ ਕੇ ਭਰਮ ਭੁੱਲੀ ਲੁਕਾਈ ਲਈ ਉਪਦੇਸ਼ ਅਰੰਭਣ ਦਾ, ਅਤੇ ਸਾਰੇ ਮੇਲੇ ਦੇ ਲੋਕਾਂ, ਵਿਸ਼ੇਸ਼ ਕਰਕੇ ਅਭਿਮਾਨੀ ਦ੍ਵਿਜ ਸੰਨਿਆਸੀਆਂ ਦੀ ਚਿਤ ਬ੍ਰਿਤੀ ਨੂੰ ਆਪਣੀ ਓਰ ਉਪਦੇਸ਼ ਹਿਤ ਖਿੱਚਣ ਦਾ ਅਨੋਖਾ ਅਵਸਰ ਢੰਗ ਚਿਤਵਣਾ।

(੩) ਅਨੋਖਾ ਢੰਗ ਮੇਲੇ ਨੂੰ ਦੁਆਲੇ ਇਕੱਠਾ ਕਰਨ ਦਾ ਇਹ ਕਿ ਮੈਦਾਨ ਵਿਚ ਗੁਰੂ ਜੀ ਨੇ ਮਾਸ ਰਿੰਨ੍ਹਣਾ। ਮਾਸ ਦੀ ਤੌੜੀ ਚੜ੍ਹੀ ਅਤੇ ਧੂੰਆਂ ਨਿਕਲਦਾ ਦੇਖ ਕੇ, ਬੜੇ ਬੜੇ ਵਿਦਵਾਨ ਪੰਡਤਾਂ, ਖਟ ਦਰਸ਼ਨੀ ਸਾਧਾਂ ਫ਼ਕੀਰਾਂ ਦਾ ਇਕੱਠੇ ਹੋ ਕੇ ਐਸੇ ਸ਼ੁਭ ਸਮੇਂ ਮਾਸ ਦੇ ਰਿੰਨ੍ਹਣ ਦਾ ਅਸ਼ੰਕਾ ਕਰਨਾ। ਏਸ ਅਸ਼ੰਕਾ ਦੇ ਉਤਰ ਵਿਚ ਉਪਰ ਪ੍ਰਮਾਣੇ, ਮਲਾਰ ਦੀ ਵਾਰ ਵਾਲੇ ਸਲੋਕਾਂ ਦਾ ਉਚਾਰਨਾ।

(੪) ਫ਼ਰਕ ਇਸ ਬਿਰਤਾਂਤ ਅੰਦਰ ਵਿਸ਼ੇਸ਼ ਕਰਕੇ ਪਾਇਆ ਜਾਂਦਾ ਹੈ ਕਿ ਕਿਸੇ ਸਾਖੀ ਅੰਦਰ ਤਾਂ ਇਉਂ ਲਿਖਿਆ ਹੈ ਕਿ ਮੱਛੀ ਦਾ ਮਾਸ ਗੁਰੂ ਜੀ ਨੇ ਆਪ ਮੰਗਵਾ ਕੇ ਰਿੰਨਿਆ। ਕਿਸੇ ਸਾਖੀ ਵਿਚ ਇਉਂ ਲਿਖਿਆ ਹੈ ਕਿ ਇਕ ਰਾਣੀ ਤੇ ਉਸ ਦਾ ਰਾਜਾ ਪੁੱਤਰ ਅਪਦਾ ਦੇ ਮਾਰੇ ਹੋਏ ਗੁਰੂ ਨਾਨਕ ਦੇਵ ਜੀ ਦੇ ਹੱਥੋਂ ਆਪਣੇ ਖੁਸੇ ਰਾਜ ਭਾਗ ਦੇ ਬਹੁਰ ਮਿਲਣ ਦਾ ਵਰ-ਦਾਨ ਮੰਗਣ ਆਏ। ਆਉਂਦੇ ਹੋਏ ਉਕਤ ਰਾਜ-ਪੁਤਰ ਨੇ ਮਿਰਗ

ਮਾਰ ਲਿਆਂਦਾ ਸੀ । ਗੁਰੂ ਜੀ ਨੇ ਰਾਣੀ ਅਤੇ ਰਾਜ ਪੁਤਰ ਨੂੰ ਅਪਦਾ-ਨਵਿਰਤੀ ਲਈ ਬ੍ਰਹਮ ਭੋਜ ਕਰਨ ਦਾ ਹੁਕਮ ਦਿੱਤਾ। ਰਾਣੀ ਬੋਲੀ, 'ਮਹਾਰਾਜ ਜੀ, ਸਾਡੇ ਕੋਲ ਬ੍ਰਹਮ ਭੋਜ ਕਰਨ ਦੀ ਤੌਫ਼ੀਕ ਨਹੀਂ, ਅਸੀਂ ਨਿਰਧਨ ਹਾਂ ।' ਤਦ ਗੁਰੂ ਮਹਾਰਾਜ ਜੀ ਨੇ ਆਗਿਆ ਦਿੱਤੀ ਕਿ ਇਹ ਜੋ ਮਿਰਗ ਮਾਰ ਕੇ ਲਿਆਏ ਹੋ, ਇਸਦਾ ਮਾਸ ਰਿੰਨ੍ਹੋ । ਅਸੀਂ ਇਸੇ ਦਾ ਬ੍ਰਹਮ ਭੋਜ ਤੁਸਾਂ ਤੋਂ ਕਰਵਾਉਣਾ ਹੈ। ਤਾਂ ਓਸ ਰਾਜ-ਪੁੱਤਰ ਨੇ ਬਿਪਰ ਸੰਨਿਆਸੀਆਂ ਦੇ ਦੇਖਦਿਆਂ, ਓਹਨਾਂ ਦੇ ਸਾਹਮਣੇ ਮਾਸ ਕੱਟ ਬਣਾ ਕੇ, ਚੁਲ੍ਹੇ ਉੱਤੇ ਤੌੜੀ ਵਿਚ ਚਾੜ੍ਹ ਦਿੱਤਾ। ਇਹ ਦੇਖ ਕੇ ਸਭ ਖਟ ਦਰਸ਼ਨੀਏ, ਵਰਨ ਆਸ਼੍ਰਮਾਂ ਦੇ ਅਭਿਮਾਨੀ ਤੇ ਦ੍ਵਿਜ ਸੰਨਿਆਸੀ ਚੁਫੇਰਿਓਂ ਆਣ ਇਕੱਠੇ ਹੋਏ ਅਤੇ ਅਸ਼ੰਕਾ ਕਰਨ ਲਗੇ । ਇਸ ਬਿਧ ਚਰਚਾ ਛਿੜ ਪਿਆ । ਸੋ ਗੁਰੂ ਜੀ ਨੇ ਉਪਰ ਵਿਆਖਿਆ ਕੀਤੇ ਗੁਰ ਪ੍ਰਮਾਣ ਉਚਾਰ ਕੇ ਅਸ਼ੰਕਾਵਾਦੀ ਭਰਮ ਭੁਲੇ ਅਭਿਮਾਨੀਆਂ ਦਾ ਅਭਿਮਾਨ ਅਤੇ ਭਰਮ ਜਾਲ ਤੋੜਿਆ ।

(੫) ਚਾਹੇ ਸਭ ਸਾਖੀਆਂ ਦੁਆਰਾ ਗੁਰੂ ਜੀ ਦਾ ਮਾਸ ਰਿੰਨ੍ਹਣਾ ਰਿੰਨ੍ਹਵਾਉਣਾ ਤਾਂ ਸਿੱਧ ਹੈ, ਪਰ ਮਾਸ ਖਾਣਾ ਖੁਆਉਣਾ ਸਿੱਧ ਨਹੀਂ। ਸਰਬ ਗੁਰੂ ਘਰ ਦੀਆਂ ਸਾਖੀਆਂ ਅਤੇ ਇਤਿਹਾਸ ਇਸ ਗੱਲ ਦੀ ਸਾਖਾ ਜ਼ਰੂਰ ਭਾਲਦੇ ਹਨ ਕਿ ਰਿਝਦਾ ਮਾਸ ਗੁਰੂ ਸ਼ਕਤੀ ਦੁਆਰਾ ਰਿੱਝੇ ਚੌਲਾਂ ਦੀ ਕਾਇਆ ਪਲਟ ਗਿਆ। ਇਥੇ ਆ ਕੇ ਕੋਈ ਸਾਖੀਕਾਰ ਤਾਂ ਇਉਂ ਦਸਦਾ ਹੈ ਕਿ ਰਿਝਦੀ ਤੌੜੀ ਭੰਨੀ ਤਾਂ ਰਿਝੇ ਚੌਲ ਨਿਕਲੇ। ਕੋਈ ਸਾਖੀਕਾਰ ਲਿਖਦਾ ਹੈ ਕਿ ਰਿਝਦੀ ਤੌੜੀ ਵਿਚੋਂ ਚੌਲਾਂ ਦੀ ਖੀਰ ਦਾ ਬ੍ਰਹਮ ਭੋਜ ਓਹਨਾਂ ਹੀ ਅਸ਼ੰਕਾਵਾਦੀ ਪੰਡਤਾਂ ਸੰਨਿਆਸੀਆਂ ਨੂੰ ਛਕਾਇਆ ਅਤੇ ਪੰਗਤਾਂ ਦੀਆਂ ਪੰਗਤਾਂ ਖੀਰ ਨਾਲ ਤ੍ਰਿਪਤ ਹੋ ਕੇ ਗਈਆਂ ।

ਸੋ ਚਾਹੇ ਕੁਝ ਭੀ ਹੋਵੇ, ਸਰਬ ਸਾਖੀਆਂ ਵਿਚੋਂ ਸਿੱਟਾ ਸਿਧਾਂਤ ਇਸ ਪ੍ਰਸੰਗ ਦਾ ਇਹੋ ਨਿਕਲਦਾ ਹੈ ਕਿ ਗੁਰੂ ਜੀ ਨੇ ਕੇਵਲ ਅਭਿਮਾਨੀਆਂ, ਵਰਨ ਆਸ਼੍ਰਮੀਆਂ, ਹਠ-ਧਰਮੀਆਂ ਨੂੰ ਉਪਦੇਸਣ ਹਿਤ ਇਸ ਸੂਰਜ ਗ੍ਰਹਿਣ ਦੇ ਪੁਰਬ ਸਮੇਂ ਮਾਸ ਵਾਲਾ ਇਹ ਕੌਤਕ ਰਚਿਆ । ਏਸ ਕੌਤਕ ਦੁਆਰਾ ਗੁਰੂ ਜੀ ਨੇ ਉਪਦੇਸ਼ ਦਾ ਨਿਰਾਲਾ ਢੰਗ ਜਾਣਿਆ, ਜਿਵੇਂ ਕਿ 'ਨਾਨਕ ਪ੍ਰਕਾਸ਼' ਕਰਤਾ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

 

"ਸੂਰਜ ਪੁਰਬ ਹੁਤੇ ਤਿਹ ਕਾਲਾ ॥ ਮੇਲਾ ਇਕੱਠੇ ਭਇਓ ਬਿਸਾਲਾ ॥ ਦ੍ਵਜ ਆਦਿਕ ਜੋ ਚਾਰੋਂ ਵਰਨੇ ॥ ਆਵਤ ਭੈ ਹਿਤ ਮਜਨ ਕਰਨੇ ॥
ਆਸ੍ਰਮ ਹਹਿ ਗ੍ਰਸਤਾਦਿਕ ਜੇਊ ॥ ਆਵਤ ਭੇ ਚਾਰੋਂ ਮਿਲ ਤੇਊ ॥
ਖਟ ਦਰਸਨ ਤੇ ਆਦ ਜੇ ਅਉਰਾ ॥ ਪੁਰਬ ਕਰਨ ਆਏ ਤਿਹ ਠਉਰਾ॥
ਸ੍ਰੀ ਨਾਨਕ ਜੀ ਠਾਨੀ ਐਸੇ ॥ ਇਸ ਨਿਉ ਚਰਜਾ ਕਰੀਏ ਕੈਸੇ ॥
ਪੰਡਤ ਬਡੇ ਰਿਦੇ ਜਿਨ ਗਰਬਾ ॥ ਮਾਨੀ ਸੰਨਿਆਸੀ ਜੇ ਸਰਬਾ ॥
ਇਕ ਸਥਾਨ ਮਹਿ ਕੀਨੇ ਆਸਨ ॥ ਬੈਸ ਰਹੇ ਮਦ ਦੰਭ ਬਿਨਾਸਨ॥

ਸੋ ਅਸਲ ਮੰਤਵ ਮਾਸ ਦੇ ਚੋਜ ਰਚਣ ਦਾ ਦੰਭ ਨਿਵਾਰਨ ਹਿਤ ਸਮੇਂ ਅਨੁਕੂਲ ਉਪਦੇਸ਼ ਦਾ ਅਨੋਖਾ ਢੰਗ ਕੱਢਣਾ ਹੈ, ਨਾ ਕਿ ਮਾਸ ਦੇ ਖਾਣ ਦਾ ਉਪਦੇਸ਼ ਦ੍ਰਿੜਾਉਣਾ। ਸੋ ਚਾਹੇ ਸਭ ਸਾਖੀਆਂ ਦੇ ਭਾਵ ਨੂੰ ਇਕੱਠਾ ਮੇਲ ਕੇ ਵਿਚਾਰ ਲਵੋ ਤਾਂ ਭੀ ਤਾਤਪਰਜ ਉਪਰ ਦਸਿਆ ਹੀ ਸਿੱਧ ਹੁੰਦਾ ਹੈ ਅਤੇ ਚਾਹੇ ਅਡੋ ਅਡ ਇਕ ਇਕ ਸਾਖੀ ਨੂੰ ਖੋਜ ਵਿਚਾਰ ਲਵੋ ਤਦ ਭੀ ਹਰ ਇਕ ਸਾਖੀ ਦੇ ਭਾਵ ਤੋਂ ਸਿੱਟਾ ਇਹੋ ਨਿਕਲ ਸਕਦਾ ਹੈ। ਮਾਸ ਖਾਣ ਦਾ ਵਿਧਾਨ ਕਿਤੇ ਭੀ, ਕਿਸੇ ਬਿਧ ਭੀ, ਕਦਾਚਿਤ ਭੀ ਸਿੱਧ ਨਹੀਂ ਹੋ ਸਕਦਾ।



ਹੁਣ ਸਾਡੇ ਮਾਸ ਖ਼ੋਰੇ ਭਰਾਵਾਂ ਦਾ ਇਹ ਕਹਿਣਾ ਕਿ ਜੇ ਗੁਰੂ ਜੀ ਨੇ ਮਾਸ ਖਾਣਾ ਖੁਆਣਾ ਨਹੀਂ ਸੀ, ਤਾਂ ਰਿੰਨ੍ਹਣਾ ਕਾਹਨੂੰ ਸੀ। ਇਹ ਨਿਰਾ ਅਵਾਣਪੁਣਾ ਹੈ। ਮਾਸ ਦਾ ਰਿੰਨ੍ਹਣਾ ਮਾਸ ਖਾਣ ਦਾ ਨਮਿਤ ਕਾਰਨ ਨਹੀਂ ਹੋ ਸਕਦਾ, ਨਾ ਹੀ ਮਾਸ ਰਿੰਨ੍ਹਣ ਕਰਿ ਹੀ ਗੁਰੂ ਜੀ ਉੱਤੇ ਮਾਸ ਖਾਣ ਦਾ ਦੂਸ਼ਨ ਲਗ ਸਕਦਾ ਹੈ ਤੇ ਨਾ ਹੀ ਸਿੱਧ ਹੋ ਸਕਦਾ ਹੈ ਕਿ ਗੁਰੂ ਜੀ ਨੇ ਮਾਸ ਖਾਣ ਦਾ ਅਸੂਲ ਕਾਇਮ ਅਤੇ ਪ੍ਰਚੱਲਤ ਕੀਤਾ।

ਜਿਵੇਂ ਕਿ ਗੰਗਾ ਦੇ ਪੁਰਬ ਸਮੇਂ ਅਗਿਣਤ ਅਗਿਆਨੀ ਲੋਕਾਂ ਨੂੰ ਚੜ੍ਹਦੀ ਵਲ ਮੂੰਹ ਕਰਕੇ ਪਿਤਰਾਂ ਪ੍ਰਤੀ ਪਹੁੰਚਾਉਣ ਹਿਤ, ਪਾਣੀ ਉਛਾਲਦੇ ਪੇਖ ਕੇ ਗੁਰੂ ਨਾਨਕ ਦੇਵ ਜੀ ਲਹਿੰਦੀ ਵਲ ਨੂੰ ਪਾਣੀ ਉਛਾਲਣ ਲਗ ਜਾਣ ਕਰਿ ਗੁਰੂ ਜੀ ਉੱਤੇ ਉਨ੍ਹਾਂ ਅਗਿਆਨੀਆਂ ਵਾਂਗ ਪਿਤਰਪੂਜ ਹੋਣ ਦਾ ਦੂਸ਼ਨ ਨਹੀਂ ਘਟ ਸਕਦਾ। ਨਾ ਹੀ ਇਸ ਤੋਂ ਇਹ ਸਿੱਧ ਹੋ ਸਕਦਾ ਹੈ ਕਿ ਗੁਰੂ ਜੀ ਨੇ ਪਿੱਤਰ ਪੂਜਣ ਦਾ ਅਸੂਲ ਗੁਰਮਤਿ ਅੰਦਰ ਕਾਇਮ

 

ਅਤੇ ਪ੍ਰਚਲਤ ਕੀਤਾ। ਗੁਰੂ ਸਾਹਿਬ ਦਾ ਉਕਤ ਗੰਗਾ ਦੇ ਪੁਰਬ ਸਮੇਂ ਪਾਣੀ ਉਛਾਲਣਾ ਅਗਿਆਨੀਆਂ ਨੂੰ ਉਪਦੇਸ਼ਣ ਦਾ ਇਕ ਅਨੋਖਾ ਤੇ ਨਿਰਾਲਾ ਢੰਗ ਸੀ। ਸੋ ਜਿਸ ਤਰ੍ਹਾਂ ਇਸ ਦ੍ਰਿਸ਼ਟਾਂਤ ਵਿਖੇ ਗੁਰੂ ਸਾਹਿਬ ਦਾ ਪਾਣੀ ਉਛਾਲਣਾ ਪਿਤਰਾਂ ਨੂੰ ਪਾਣੀ ਦੇਣ ਵਾਲੀ ਪਿਤਰ-ਪੂਜਾ ਦਾ ਨਮਿਤ ਕਾਰਨ ਨਹੀਂ ਹੋ ਸਕਦਾ, ਏਸੇ ਤਰ੍ਹਾਂ ਕੁਰਛੇਤਰ ਦੇ ਪੁਰਬ ਸਮੇਂ ਗੁਰੂ ਜੀ ਦਾ ਮਾਸ ਰਿੰਨ੍ਹਣਾ ਮਾਸ ਖਾਣ ਦਾ ਨਮਿਤ ਕਾਰਨ ਨਹੀਂ ਹੋ ਸਕਦਾ, ਕਿੰਤੂ ਉਪਦੇਸ਼ ਨਮਿਤ ਇਕ ਕੌਤਕ ਰਚਣਾ ਹੈ।

ਇਸੀ ਪ੍ਰਕਾਰ ਸਾਡੇ ਕਈ ਹਿੰਦੂ ਖ਼ਿਆਲੀ ਮਿਲਗੋਭਾ ਸਿਖ ਗੁਰੂ ਸਾਹਿਬਾਨ ਨੂੰ ਹਿੰਦੂ ਤੀਰਥਾਂ ਦੇ ਹਿੰਦੂਆਂ ਵਾਂਗ ਸ਼ਰਧਾਲੂ ਯਾਤਰੀ ਅਤੇ ਪੂਜਕ ਦਸ ਦਿਆ ਕਰਦੇ ਹਨ; ਨਿਰੀ ਇਸ ਦਲੀਲ ਦੇ ਕਾਰਨ ਕਿ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਤੇਗ ਬਹਾਦਰ ਜੀ ਸਮੂੰਹ ਹਿੰਦੂ ਤੀਰਥਾਂ ਉੱਤੇ ਗਏ। ਜੇ ਉਨ੍ਹਾਂ ਤੀਰਥਾਂ ਦੀ ਸ਼ਰਧਾ ਉਨ੍ਹਾਂ ਨੂੰ ਨਹੀਂ ਸੀ, ਜੇ ਉਨ੍ਹਾਂ ਨੇ ਯਾਤਰਾ ਮੁਖ ਨਹੀਂ ਰਖੀ ਸੀ ਤਾਂ ਉਨ੍ਹਾਂ ਨੇ ਤੀਰਥਾਂ ਉੱਤੇ ਜਾਣਾ ਹੀ ਕਾਹਨੂੰ ਸੀ ?

ਪਰ ਜਿਨ੍ਹਾਂ ਸਾਖੀਆਂ ਦਾ ਹਵਾਲਾ ਦੇ ਕੇ ਉਹ ਇਉਂ ਕਿਹਾ ਕਰਦੇ ਹਨ, ਉਨ੍ਹਾਂ ਹੀ ਸਾਖੀਆਂ ਤੋਂ ਨਿਰਣੇ ਹੁੰਦਾ ਹੈ ਕਿ ਗੁਰੂ ਸਾਹਿਬਾਨ ਦਾ ਤੀਰਥਾਂ ਉਤੇ ਜਾਣਾ "ਸਭ ਲੋਗ ਉਧਰਣ ਅਰਥਾਂ" ਅਰਥਾਤ ਉਪਦੇਸ਼ ਦੇ ਕੇ ਲੋਕਾਂ ਦਾ ਉਧਾਰ ਕਰਨ ਨਮਿਤ ਸੀ। ਲੋਕਾਂ ਦੇ ਇਕੱਠ ਦਾ ਅਮੋਲਕ ਅਵਸਰ ਵਿਚਾਰ ਕੇ ਤੀਰਥਾਂ, ਪੁਰਬਾਂ ਤੇ ਮੇਲਿਆਂ ਉੱਤੇ ਗੁਰੂ ਸਾਹਿਬ ਕੇਵਲ ਪਰਚਾਰ ਉਧਾਰ ਹਿਤ ਜਾਇਆ ਕਰਦੇ ਸਨ, ਨਾ ਕਿ ਆਪਣੇ ਉਧਾਰ ਹਿਤ ਤੀਰਥਾਂ ਦਾ ਮਜਨ ਮੁਖ ਰਖ ਕੇ ਜਾਂਦੇ ਸਨ। ਸਤਿਗੁਰੂ ਤਾਂ ਆਪ ਹੀ ਤੀਰਥ ਸਮਾਨ ਹਨ। ਯਥਾ ਗੁਰਵਾਕ—

"ਸਤਿਗੁਰੂ ਮਨ ਕਾਮਨਾ ਤੀਰਥ ਹੈ......॥"

ਤਥਾ—"ਗੁਰ ਸਮਾਨਿ ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥ ਰਹਾਉ ॥ ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰਿ ਪਾਈਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥"

ਸੋ ਕੁਰਛੇਤਰ ਦੇ ਪੁਰਬ ਸਮੇਂ ਗੁਰੂ ਜੀ ਦੇ ਮਾਸ ਰਿੰਨ੍ਹਣ ਤੋਂ ਮਾਸ ਖ਼ੋਰੇ



 

ਭਰਾਵਾਂ ਦਾ ਮਾਸ ਖਾਣ ਦੇ ਵਿਧਾਨ ਦਾ ਸਿੱਧ ਕਰਨਾ ਨਿਰੋਲ ਅੰਞਾਣਪੁਣਾ ਹੈ, ਅਤੇ ਨਾ ਹੀ ਮਾਸ ਖਾਣਾ ਕਿਸੇ ਭੀ ਸਾਖੀ ਤੋਂ ਸਿੱਧ ਹੁੰਦਾ ਹੈ।

ਜੇ ਭਲਾ ਉਹ ਕਹਿਣ ਕਿ ਗੁਰੂ ਜੀ ਨੇ ਮਾਸ ਰਿੰਨ੍ਹ ਰਿੰਨ੍ਹਵਾ ਕੇ ਜ਼ਰੂਰ ਖਾਧਾ ਅਤੇ ਲੋਕਾਂ ਨੂੰ ਖੁਆਇਆ, ਸਾਖੀਕਾਰਾਂ ਨੇ ਐਵੇਂ ਮਾਸ ਦਾ ਚੌਲਾਂ ਜਾਂ ਖੀਰ ਦੀ ਕਾਇਆ ਵਿਚ ਪਲਟ ਜਾਣਾ ਇਕ ਮਨ-ਘਾੜਤ ਟਪਲਾ ਹੀ ਘੜ ਕੇ ਲਿਖ ਮਾਰਿਆ ਹੈ।

ਅਸੀਂ ਪੁਛਦੇ ਹਾਂ ਕਿ ਓਹਨਾਂ ਦੇ ਨਿਕਟ ਤਾਂ ਇਹ ਟਪਲਾ ਹੈ, ਪਰ ਜੇ ਏਸੇ ਨਿਖੜਵੀਂ, ਮੁਕਰੀ ਖਾ ਜਾਣ ਵਾਲੀ ਦਲੀਲ ਨਾਲ ਜੇ ਮਾਸ ਨਾ ਖਾਣ ਵਾਲੇ ਭਰਾ ਆਪਣਾ ਪੱਖ ਸਿੱਧ ਕਰਨ ਨੂੰ ਇਹ ਕਹਿ ਦੇਣ ਕਿ ਸਾਖੀਕਾਰਾਂ ਨੇ ਸਤਿਗੁਰੂ ਜੀ ਦਾ ਮਾਸ ਰਿੰਨ੍ਹਣਾ ਰਿੰਨ੍ਹਵਾਉਣਾ ਭੀ ਇਕ ਮਨ-ਘਾੜਤ ਟਪਲਾ ਘੜ ਕੇ ਲਿਖ ਮਾਰਿਆ ਹੈ, ਤਾਂ ਮਾਸ-ਖੋਰਿਆਂ ਪਾਸ ਇਸ ਖ਼ਿਆਲ ਦੇ ਰੱਦ ਕਰਨ ਦਾ ਕੀ ਸਬੂਤ ਹੈ।

ਸਾਖੀ ਪ੍ਰਮਾਣਾਂ ਦਾ ਹਵਾਲਾ ਦੇ ਕੇ ਆਪਣੇ ਪੱਖ ਨੂੰ ਸਿੱਧ ਕਰਨ ਦੀ ਡੀਂਗ ਮਾਰਨ ਵਾਲਿਆਂ ਦਾ ਇਕੋ ਸਾਖੀ ਵਿਚੋਂ ਇਕੋ ਪ੍ਰਸੰਗ ਦੇ ਇਕ ਅੰਗ ਨੂੰ ਤਾਂ ਅੰਗੀਕਾਰ ਕਰ ਲੈਣਾ ਅਤੇ ਓਸ ਪ੍ਰਸੰਗ ਦੇ ਦੂਜੇ ਅੰਗ ਨੂੰ ਰੱਦ ਦੇਣਾ ਓਹਨਾਂ ਦੇ ਪੱਖ ਦੀ ਪਕਿਆਈ ਨੂੰ ਰੱਦੀ ਕਰ ਦਿੰਦਾ ਹੈ, ਕਿਉਂਕਿ ਓਹਨਾਂ ਦਾ ਆਪਣੇ ਪੱਖ ਨੂੰ ਸਿੱਧ ਕਰਨ ਹਿਤ ਨਿਰਾ ਪੂਰਾ ਸਾਖੀਆਂ ਉਤੇ ਹੀ ਜ਼ੋਰ ਹੁੰਦਾ ਹੈ। ਜਦ ਸਾਖੀਆਂ ਦੀ ਹੀ ਕਚਿਆਈ ਸਿੱਧ ਹੋ ਗਈ ਤਾਂ ਓਹਨਾਂ ਦੇ ਪੱਖ ਦੀ ਪਕਿਆਈ ਕੀ ਰਹਿਣੀ ਹੈ ?

ਸੋ ਅਸੀਂ ਕਿਸੇ ਪ੍ਰਕਾਰ ਭੀ ਮਾਸ ਖ਼ੋਰਿਆਂ ਦੇ ਸਾਖੀ ਪ੍ਰਸੰਗ ਦੇ ਕਿਸੇ ਇਕ ਅੰਗ ਮੁਕਰੀ ਖਾ ਜਾਣ ਨੂੰ ਪ੍ਰਮਾਣੀਕ ਨਹੀਂ ਮੰਨ ਸਕਦੇ, ਨਾ ਹੀ ਉਨ੍ਹਾਂ ਪਾਸ ਸਾਖੀ ਦੇ ਓਸ ਅੰਗ ਨੂੰ ਝੂਠਾ ਦਸਣ ਦਾ ਕੋਈ ਸਬੂਤ ਹੈ। ਸਿਵਾਇ ਇਸਦੇ ਕਿ ਕਹਿਣ, "ਸਾਡੀ ਅਕਲ ਇਸ ਗੱਲ ਨੂੰ ਨਹੀਂ ਮੰਨਦੀ ਜੁ 'ਮਾਸ' ਚੌਲਾਂ ਦੀ ਕਾਇਆਂ ਪਲਟ ਗਿਆ ਹੋਵੇ।" ਇਸ ਵਿਚ ਤਾਂ ਫੇਰ ਸਾਖੀਕਾਰਾਂ ਦਾ ਕੋਈ ਕਸੂਰ ਨਹੀਂ, ਉਹਨਾਂ ਦੀ ਅਕਲ ਆਦਤ ਦਾ ਹੀ ਕਸੂਰ ਹੈ, ਜੋ ਸਰਬ ਕਲਾ ਸਮਰਥ ਗੁਰੂ ਦੇ ਅਗਾਧ ਕੌਤਕਾਂ ਨੂੰ ਨਹੀਂ ਅਨੁਮਾਨ ਪਛਾਣ ਸਕਦੀ।

ਓਹਨਾਂ ਨੂੰ ਚਾਹੀਦਾ ਹੈ ਕਿ ਆਪਣੇ ਮਾਇਆ ਦੇ ਮਾਰੇ ਮਨ ਨੂੰ ਸਤਸੰਗ ਦੇ ਸਾਬਣ ਨਾਲ ਧੋ ਕੇ ਨਾਮ ਦਾ ਮਜੀਠੀ ਰੰਗ ਚਾੜ੍ਹਨ, ਜਿਸ ਤੋਂ ਓਹਨਾਂ ਦੀ ਅਕਲ ਆਦਤ ਨੂੰ ਆਤਮਕ ਚਮਤਕਾਰਾ ਮਿਲਣ ਕਰ ਚੜ੍ਹਦੀ ਕਲਾ ਪ੍ਰਾਪਤ ਹੋਵੇ। ਓਹਨਾਂ ਨੂੰ ਚਾਹੀਦਾ ਹੈ ਕਿ ਆਪਣੀ ਅਸ਼ਰਧਾ-ਮੁੱਠੀ ਅਤੇ ਅਭਿਮਾਨ ਗੁੱਠੀ ਬੁੱਧੀ ਨੂੰ ਸ਼ਰਧਾ ਦੀ ਸੈਕਲ ਨਾਲ ਸਾਫ਼ ਕਰਨ, ਜਿਸ ਨਾਲ ਓਹਨਾਂ ਦੀ ਕੁੰਦ ਅਕਲ ਉਤੋਂ ਨਵੀਨ ਮਾਇਕ ਰੌਸ਼ਨੀ ਦਾ ਪ੍ਰਭਾਵ ਵਾਲਾ ਜੰਗਾਲ ਲਹਿ ਜਾਵੇ। ਇਹ ਨਵੀਨ ਮਗ਼ਰਬੀ ਸਾਇੰਟੀਫ਼ਿਕ ਰੌਸ਼ਨੀ ਦਾ ਪ੍ਰਭਾਵ ਹੀ ਹੈ, ਜੋ ਸਾਡੇ ਨਵੇਂ-ਪੜ੍ਹਾਕੂਆਂ ਨੂੰ ਪ੍ਰਮਾਰਥ ਵਲੋਂ ਕੋਰੀ ਅਸ਼ਰਧਾ ਪਰਦਾਨ ਕਰ ਰਿਹਾ ਹੈ। ਅਸਲੋਂ ਜਾਣੋ ਤਾਂ ਇਹ ਨਵੀਨ ਰੌਸ਼ਨੀ ਨਹੀਂ, ਨਵਾਂ ਨੇਰ੍ਹ (ਤਾਰੀਕੀ) ਹੈ। ਰੌਸ਼ਨੀ! ਸੱਚੀ ਰੌਸ਼ਨੀ, ਪ੍ਰਮਾਰਥਕ ਰੌਸ਼ਨੀ, ਆਤਮਕ ਰੌਸ਼ਨੀ ਦੀ ਪਹੁ ਤਾਂ ਓਦੋਂ ਫੁੱਟੀ ਸੀ, ਜਦੋਂ—

"ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣ ਹੋਆ ॥"

ਜੇ ਹੁਣ ਭੀ, ਜਿਹੜੇ ਅਭਾਗ ਪੁਰਸ਼ ਸਤਿਗੁਰ ਨਾਨਕ ਦੇਵ ਜੀ ਦੇ ਇਸ ਪ੍ਰਗਟਾਏ ਚਾਨਣੇ ਤੋਂ ਵਾਂਝੇ ਫਿਰਦੇ ਹਨ, ਉਹ ਜਾਣੋ ਅਜੇ ਭੀ ਅੰਨ੍ਹੇਰ ਧੁੰਦ ਗੁਬਾਰ ਵਿਚ ਹੀ ਫਿਰ ਰਹੇ ਹਨ। ਜਿਸ ਨੂੰ ਓਹ ਨਵੀਨ ਰੌਸ਼ਨੀ ਕਲਪੀ ਬੈਠੇ ਹਨ, ਉਹ ਭਰਮ ਭੁਲਾਵਾ ਹੈ, ਮ੍ਰਿਗ ਤ੍ਰਿਸ਼ਨਾ ਹੈ।

ਜੇ ਸਤਿਗੁਰੂ ਨਾਨਕ ਦੇਵ ਜੀ ਦੇ ਚਾਨਣੇ ਮਾਰਗ ਉੱਤੇ ਚਲਣ ਵਾਲਿਆਂ ਦੀ ਦ੍ਰਿਸ਼ਟੀ ਗੋਚਰੋਂ ਭੀ ਇਹ ਹਰ ਚੰਦਉਰੀ ਦੂਰ ਨਹੀਂ ਹੋਈ, ਇਹ ਗੰਧਰਬ ਨਗਰੀ ਦੀ ਭਰਮ ਭੀਤ ਨਹੀਂ ਢੱਠੀ, ਤਾਂ ਜਾਣੋ ਅਜੇ ਓਹ ਉਦਿਆਨ ਵਿਖੇ ਹੀ ਫਿਰਦੇ ਪਏ ਹਨ। ਉਹ ਸਤਿਗੁਰੂ ਜੀ ਦੇ ਸੁਮਾਰਗ ਉਤੇ ਆਏ ਹੀ ਨਹੀਂ, ਬਸ ਆਪਣੀ ਅਕਲ ਆਦਤ ਉੱਤੇ ਹੀ ਸ਼ਾਕਰ ਹਨ। ਓਹਨਾਂ ਨੂੰ ਗੁਰੂ ਦੀ ਮਹਿਮਾ ਦਾ ਪਤਾ ਹੀ ਨਹੀਂ, ਨਾ ਹੀ ਓਹਨਾਂ ਨੂੰ ਇਸ ਪ੍ਰਕਾਰ ਦੇ ਗੁਰ ਮਹਿਮਾ ਪੂਰਤ ਗੁਰਵਾਕਾਂ ਦੀ ਗਿਆਤ ਹੈ—

"ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰੁ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੋ ਹੋਇ ॥

 

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥

ਪੁਨਾ : "ਗੁਰੁ ਦਾਤਾ ਸਮਰਥੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਰਿਆ ਹਥੁ ॥
ਗੁਰੁ ਅੰਮ੍ਰਿਤੁ ਨਾਮੁ ਪਿਆਲਿਆ ਜਨਮ ਮਰਨ ਕਾ ਪਥੁ ॥"

ਸੋ ਜੋ ਗੁਰੂ ਦੀ ਮਹਿਮਾ ਤੋਂ ਘੁਥੇ ਹੋਏ ਹਨ, ਉਨ੍ਹਾਂ ਦੀ ਅਕਲ ਆਦਤ ਅਨੁਸਾਰ ਘੜਿਆ ਟਪਲਾ ਮੰਨਣ ਯੋਗ ਸਨਦ (Authority) ਨਹੀਂ। ਤਾਂ ਤੇ ਮਾਸਾਹਾਰੀ ਭਰਾਵਾਂ ਦਾ ਇਹ ਕਹਿਣਾ ਕਿ ਉਹ ਸਾਖੀ ਦੇ ਮਾਸ ਤੋਂ ਚੌਲਾਂ ਦੀ ਕਾਇਆਂ ਪਲਟਣ ਵਾਲੇ ਬਿਰਤਾਂਤ ਨੂੰ ਨਹੀਂ ਮੰਨਦੇ, ਇਤਬਾਰ ਯੋਗ ਨਹੀਂ, ਸਗੋਂ ਉਨ੍ਹਾਂ ਦੇ ਗੁਰਮਤਿ ਤੋਂ ਅਸ਼ਰਧਕ ਤੇ ਅਗਿਆਤ ਹੋਣ ਦੀ ਕਾਫ਼ੀ ਦਲੀਲ ਹੈ।

ਬਸ ਮਾਸਖ਼ੋਰਿਆਂ ਦਾ ਇਹ ਦਾਵਾ ਕਿ "ਪਹਿਲਾਂ ਮਾਸਹੁ ਨਿੰਮਿਆ......" ਅਤੇ "ਮਾਸੁ ਮਾਸੁ ਕਰਿ ਮੂਰਖੁ ਝਗੜੇ......" ਵਾਲੇ ਗੁਰ ਪ੍ਰਮਾਣ ਮਾਸ ਖਾਣ ਦੇ ਵਿਧਾਨ ਪ੍ਰਥਾਇ ਹੀ ਉਚਾਰਨ ਹੋਏ ਹਨ ਸਾਫ਼ ਖ਼ਾਰਜ ਹੋ ਗਿਆ। ਇਨ੍ਹਾਂ ਗੁਰ ਪ੍ਰਮਾਣਾਂ ਤੋਂ ਕੇਵਲ ਮਾਸ ਦੇ ਮੋਮਨਾਂ ਦਾ ਦੰਭ ਨਿਵਾਰਣ ਸਿੱਧ ਹੁੰਦਾ ਹੈ। "ਗੁਰਸਿਖ ਮੀਤ ਚਲਹੁ ਗੁਰ ਚਾਲੀ" ਤਾਂ ਸਿੱਧ ਹੈ।

## ੨੫

### ਜੀਵ-ਹੱਤਿਆ ਦੇ ਅਸੂਲ ਉੱਤੇ ਵਿਚਾਰ, ਅਤੇ "ਜੇ ਕਰਿ ਸੂਤਕੁ ਮੰਨੀਐ......" ਵਾਲੇ ਸਲੋਕ ਦਾ ਅਸਲ ਸਿਧਾਂਤ।

ਹੁਣ ਜੀਵਾਂ ਨੂੰ ਮਾਰਕੇ ਖਾਣ ਵਾਲੇ ਭਰਾਵਾਂ ਦੀ ਓਸ ਹੁੱਜਤ ਨੂੰ ਦੂਰ

ਕਰਨ ਲਈ ਅਸੀਂ ਵਿਚਾਰ ਕਰਦੇ ਹਾਂ, ਜਿਸਨੂੰ ਅੱਗੇ ਰਖ ਕੇ ਓਹ ਆਖ ਦਿਆ ਕਰਦੇ ਹਨ ਕਿ ਮਾਸ ਖਾਣ ਦਾ ਕੋਈ ਦੋਸ਼ ਨਹੀਂ ਕਿਉਂਕਿ ਜੀਵਾਂ ਨੂੰ ਮਾਰਨਾ ਕੋਈ ਹੱਤਿਆ ਨਹੀਂ। ਜੇ ਜੀਵ-ਹੱਤਿਆ ਹੈ ਤਾਂ ਬਨਾਸਪਤੀ, ਜਲ, ਅਨਾਜ, ਆਦਿਕ ਸਭ ਖਾਣ ਪੀਣ ਦੀਆਂ ਚੀਜ਼ਾਂ ਵਿਚ ਜੀਵ ਹੁੰਦਾ ਹੈ। ਜੇ ਇਨ੍ਹਾਂ ਪਦਾਰਥਾਂ ਦੇ ਖਾਣ ਕਰਿ ਜੀਵ-ਹੱਤਿਆ ਦਾ ਦੂਸ਼ਨ ਨਹੀਂ ਲਗਦਾ, ਤਦ ਮਾਸ ਖਾਣ ਨਾਲ ਭੀ ਨਹੀਂ ਲਗਣਾ ਚਾਹੀਦਾ। ਆਪਣੀ ਹੁੱਜਤ ਦੇ ਨਾਲ ਹੀ ਉਹ "ਜੇ ਕਰਿ ਸੂਤਕੁ ਮੰਨੀਐ......" ਵਾਲਾ ਗੁਰ ਪ੍ਰਮਾਣ ਅਗੇ ਰਖ ਲਿਆ ਕਰਦੇ ਹਨ।

ਏਥੇ ਅਸੀਂ ਪ੍ਰਿਥਮ ਤਾਂ 'ਜੀਵ-ਹੱਤਿਆ' ਦਾ ਚੰਗੀ ਤਰ੍ਹਾਂ ਨਿਰਣਾ ਕਰਾਂਗੇ ਕਿ ਜੀਵ-ਹੱਤਿਆ ਦੇ ਅਸਲੀ ਅਰਥ ਕੀ ਹਨ ਅਤੇ ਕਿਉਂ ਜੀਵ-ਹੱਤਿਆ ਕਰਨ ਕਰਿ ਦੂਸ਼ਨ ਲਗਦਾ ਹੈ। ਫਿਰ ਉਕਤ ਗੁਰ ਪ੍ਰਮਾਣ ਦੀ ਵਿਆਖਿਆ ਕਰ ਕੇ ਪਰਖਾਂਗੇ ਕਿ ਇਸ ਗੁਰਵਾਕ ਦੀ ਓਟ ਕਿਥੇ ਕੁ ਤਾਈਂ ਮਾਸਾਹਾਰੀ ਭਰਾਵਾਂ ਨੂੰ ਜੀਵ-ਹੱਤਿਆ ਦੇ ਦੂਸ਼ਨ ਉੱਤੇ ਮਿੱਟੀ ਪਾ ਕੇ ਮਾਸ ਖਾਣ ਨੂੰ ਅਨਾਜ ਵਤ ਪ੍ਰਮਾਣੀਕ ਬਣਾ ਸਕਦੀ ਹੈ। ਸੋ ਹੁਣ ਹੇਠਾਂ ਇਸ ਦੀ ਖੋਲ੍ਹ ਕੇ ਵਿਚਾਰ ਕਰਦੇ ਹਾਂ*।

"ਹੱਤਿਆ" ਪਦ ਦੇ ਅਰਥ ਕੋਸ਼ਾਂ ਅੰਦਰ ਇਉਂ ਮਿਲਦੇ ਹਨ "ਪ੍ਰਾਣਾਂ ਦਾ ਬਿਯੋਗ ਕਰਨ ਯੋਗਯ ਸ਼ਸਤ੍ਰ ਪ੍ਰਹਾਰ ਆਦਿ ਕਿਰਿਆ, ਮਾਰਨਾ, ਬੱਧ।" ਸੋ 'ਜੀਵ-ਹੱਤਿਆ' ਦੇ ਅਰਥ ਬਣੇ=ਜੀਵਾਂ ਦੇ ਪ੍ਰਾਣਾਂ ਦਾ ਬਿਯੋਗ ਕਰਨ ਹੇਤ ਸ਼ਸਤ੍ਰ ਪ੍ਰਹਾਰ ਆਦਿ ਕਿਰਿਆ, ਅਰਥਾਤ ਜੀਵਾਂ ਦਾ ਜਾਨੋਂ ਮਾਰਨਾ, ਅਥਵਾ ਬੱਧ ਕਰਨਾ। ਪਰੰਤੂ ਗੁਰਮਤਿ ਅੰਦਰ 'ਹੱਤਿਆ' ਦੇ ਅਰਥ ਨਿਰੇ ਸ਼ਸਤ੍ਰਪ੍ਰਹਾਰ ਆਦਿ ਕਿਰਿਆ ਅਥਵਾ ਜਾਨੋਂ ਮਾਰਨ ਦੇ ਹੀ ਨਹੀਂ, ਸਗੋਂ ਇਨ੍ਹਾਂ ਅਰਥਾਂ ਤੋਂ ਵਧ ਕੇ 'ਹੱਤਿਆ' ਦੇ ਪਦ ਉਚਾਰਨ ਮਾਤਰ ਵਿਚ ਪਾਪ ਦੀ ਅੰਸ਼ ਸਮਾਏ ਹੋਏ ਹੋਣਾ ਭਾਸਦਾ ਹੈ। ਹੱਤਿਆ ਕੋਈ ਬੁਰੀ ਗੱਲ ਹੈ। ਹੱਤਿਆ ਦਾ ਪਦ ਪਾਪ ਅਪ੍ਰਾਧ ਕਮਾਉਣ ਦੇ ਅਰਥ ਭੀ ਰਖਦਾ ਹੈ। ਜੈਸਾ ਕਿ ਜਪੁਜੀ ਸਾਹਿਬ ਅੰਦਰ ਵਾਕ ਹੈ—

---

*ਅੰਕ ਨੰਬਰ ੧੧ ਵਿਚ ਇਸ਼ਾਰੇ ਮਾਤਰ 'ਜੀਵ-ਹੱਤਿਆ' ਦੇ ਭਾਵ ਦਾ ਨਿਰਣਾ ਹੋ ਚੁੱਕਾ ਹੈ।*

"ਅਸੰਖ ਗਲ ਵਢ ਹਤਿਆ ਕਮਾਹਿ ॥"

ਇਸ ਗੁਰ ਵਾਕ ਵਿਚ 'ਗਲ ਵਢਣਾ' ਨਿਰਾ ਗਲ ਵਢ ਛਡਣਾ ਹੀ ਨਹੀਂ, ਕਿੰਤੂ ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਗਲ ਵਢਣਾ ਹੱਤਿਆ ਕਮਾਉਣ ਹੈ, ਅਰਥਾਤ ਹੱਤਿਆ ਦਾ ਜ਼ੁਲਮ ਪਾਪ ਕਰਨਾ ਹੈ। ਭਾਵ ਹੱਤਿਆ ਰੂਪੀ ਪਾਪ ਦਾ ਕਰਨੀ ਅੰਦਰ ਲਿਆਉਣਾ ਹੈ। ਨਾਲ ਲਗਦੀ ਤੁਕ ਇਨ੍ਹਾਂ ਅਰਥਾਂ ਨੂੰ ਹੋਰ ਭੀ ਸਪੱਸ਼ਟ ਕਰਦੀ ਹੈ—

"ਅਸੰਖ ਪਾਪੀ ਪਾਪੁ ਕਰਿ ਜਾਹਿ ॥"

ਕਿ ਅਜਿਹੇ ਗਲ ਵਢ ਕੇ ਹੱਤਿਆ ਕਮਾਉਣ ਵਾਲੇ ਅਨੇਕ ਪਾਪੀ, ਪਾਪ ਕੁਕਰਮ ਕਰ ਕਰ ਕੇ ਚਲੇ ਜਾਂਦੇ ਹਨ ਅਤੇ ਚੁਰਾਸੀ ਵਿਚ ਜਾ ਪੈਂਦੇ ਹਨ। ਏਥੋਂ ਤਾਈਂ ਕਿ ਗੁਰਮਤਿ ਵਿਚ 'ਹੱਤਿਆ' ਦਾ ਪਦ 'ਪਾਪ' ਦੇ ਪਦ ਦੀ ਥਾਉਂ, ਪਾਪ ਦੇ ਅਰਥਾਂ ਵਿਚ ਹੀ ਵਰਤਿਆ ਜਾਂਦਾ ਹੈ, ਜਿਵੇਂ ਕਿ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਆਉਂਦਾ ਹੈ—

"ਮੂਲ ਨ ਉਤਰੇ ਹਤਿਆ ਬੇਮੁਖ ਗੁਰਦੁਆਰੇ ॥"

ਪੁਨਾ : "ਬਿਸ੍ਵਾਸ ਘਾਤੀ ਅਕ੍ਰਿਤਘਣ ਪਾਪੀ ਹਤਿਆਰੇ ॥"

ਤਾਂ ਤੇ ਸਿੱਧ ਹੋਇਆ ਕਿ ਗੁਰਮਤਿ ਅੰਦਰ 'ਜੀਵ-ਹੱਤਿਆ' ਦੇ ਅਰਥ 'ਜੀਵਾਂ ਨੂੰ ਜਾਨੋਂ ਮਾਰ ਕੇ ਪਾਪ ਕਮਾਉਣ ਦੀ ਕੁਕਰਮ-ਕਿਰਿਆ ਦੇ' ਹਨ। ਦੂਜੇ ਲਫ਼ਜ਼ਾਂ ਵਿਚ 'ਜੀਵ-ਹੱਤਿਆ' ਦਾ ਅਰਥ 'ਜੀਵ ਮਾਰਨ ਦਾ ਪਾਪ' ਹੈ।

ਹੁਣ ਅਸੀਂ ਇਹ ਦੇਖਣਾ ਹੈ ਕਿ ਉਪਰ ਵਾਲੇ ਨਿਰਣੇ ਹੋਏ ਅਸਲੀ ਅਰਥਾਂ ਵਿਚ ਆਈ 'ਜੀਵ-ਹੱਤਿਆ' ਦਾ ਦੂਸ਼ਨ ਕੇਵਲ ਮਾਸਾਹਾਰੀਆਂ ਉੱਤੇ ਹੀ ਘਟਦਾ ਹੈ ਜਾਂ ਇਕਸਾਰ ਸਾਰਿਆਂ ਉੱਤੇ ਹੀ।

ਪ੍ਰਿਥਮ ਤਾਂ ਮਾਸ ਦਾ ਪਦ ਹੀ ਦਸਦਾ ਹੈ ਕਿ ਮਾਸ ਜੀਵਾਂ ਦੇ ਸਰੀਰਾਂ ਨਾਲ ਲੱਗਾ ਹੁੰਦਾ ਹੈ; ਕਿਕਰਾਂ, ਬੇਰੀਆਂ ਨਾਲ ਤਾਂ ਲਗਦਾ ਹੀ ਨਹੀਂ। ਨਾ ਹੀ ਮਾਸ ਤੋਂ ਮੁਰਾਦ ਸਾਗ ਪਾਤ, ਘਾਸ ਫੂਸ ਹੀ ਹੈ। ਜੇ ਇਹ ਹੋਵੇ ਤਾਂ ਮਾਸ ਪਦ ਦੇ ਵਖ ਘੜਨ ਦੀ ਕੋਈ ਲੋੜ ਹੀ ਨਹੀਂ। ਸੋ ਜਦ ਮਾਸਾਹਾਰੀ ਭਰਾ ਮਾਸ ਖਾਣਾ ਲੋਚਦੇ ਹਨ ਤਾਂ ਉਨ੍ਹਾਂ ਨੂੰ ਜੀਵਾਂ ਵਲ ਹੀ ਤਕਣਾ ਝੁਕਣਾ ਪੈਂਦਾ ਹੈ, ਕਿਉਂਕਿ ਇਹ ਖਾਣ ਯੋਗ ਮਾਸ ਪ੍ਰਾਪਤ ਜੁ ਏਥੋਂ ਹੀ ਹੋਣਾ ਹੋਇਆ,

ਅਤੇ ਪ੍ਰਾਪਤੀ ਜੀਵਾਂ ਨੂੰ ਮਾਰੇ ਸੰਘਾਰੇ ਬਿਨਾਂ ਹੋ ਸਕਦੀ ਨਹੀਂ। ਮਾਸ ਖਾਣ ਦੀ ਲੋਚਾ ਫੁਰੀ ਤਾਂ ਅਵੱਸ਼ ਧਾਵਣਾ ਜੀਵਾਂ ਵਲ ਹੋਈ। ਲੋਭ ਲਹਿਰ ਪ੍ਰਬਲ ਪੈ ਕੇ ਵਿਆਪ ਗਈ ਤਾਂ ਜੀਵਾਂ ਦਾ ਗਲ ਵਢ ਕੇ ਹੱਤਿਆ ਕਮਾਉਣੀ ਪਈ। ਸਾਬਤੇ ਜੀਉਂਦੇ ਜਾਗਦੇ ਜੀਵਾਂ ਨੂੰ ਨਘਾਰ ਜਾਣੋਂ ਤਾਂ ਰਹੇ। ਭਲਾ ਜੇ ਉਹ ਸਾਬਤ ਜਨੌਰਾਂ ਪੰਛੀਆਂ ਨੂੰ ਨਘਾਰ ਹੀ ਜਾਣ ਤਾਂ ਕਿਹੜੇ ਉਹ ਹੱਤਿਆ ਦੇ ਦੂਸ਼ਨ ਤੋਂ ਬਚ ਸਕਦੇ ਹਨ। 'ਹੱਤਿਆ' ਨਾਉਂ 'ਜਾਨੋਂ ਮਾਰ' ਕੇ ਪਾਪ ਕਮਾਉਣ ਦਾ ਹੈ। ਜੀਵਾਂ ਨੂੰ ਅੰਦਰ ਨਘਾਰ ਜਾਣਾ ਭੀ ਜੀਵਾਂ ਦਾ ਸੰਘਾਰਨਾ ਹੈ ਅਤੇ ਜੀਉਂਦੇ ਜੀਵ ਨੂੰ ਬੁਰਕੀ ਵਢ ਕੇ ਖਾ ਜਾਣਾ ਜੀਵ ਨੂੰ ਤੜਫ ਤੜਫਾ ਕੇ ਮਾਰਨ ਵਾਲਾ ਕਹਿਰ ਹੈ। ਪਰ ਸ਼ੁਕਰ ਹੈ ਕਿ ਦਰਿੰਦਿਆਂ ਵਾਲੀ ਵਾਦੀ (ਜੀਵਾਂ ਨੂੰ ਹੜੱਪ ਕਰ ਜਾਣ ਵਾਲੀ ਤੇ ਨੋਚ ਨੋਚ ਖਾਣ ਵਾਲੀ ਫਿਟਕ) ਅਜਿਹੇ ਮਾਸਖ਼ੋਰੇ ਮਨੁੱਖਾਂ ਵਿਚ ਅਜੇ ਪਈ ਨਹੀਂ, ਬਣ-ਮਾਣੂਆਂ ਵਿਚ ਤਾਂ ਹੋਵੇਗੀ। ਉਹ ਤਾਂ ਮਨੁੱਖਾਂ ਨੂੰ ਕੱਚੇ ਖਾ ਜਾਂਦੇ ਸੁਣੀਦੇ ਹਨ। ਬਣ-ਮਾਣੂਆਂ ਵਾਂਗ ਸਾਡੇ ਮਾਸਖ਼ੋਰੇ ਮਨੁੱਖ-ਮਾਣੂ ਭੀ ਕਿਸੇ ਦਿਨ ਮਨੁੱਖਾਂ ਦਾ ਮਾਸ ਕੱਚਾ ਨਹੀਂ, ਤਾਂ ਪੱਕਾ ਖਾਣ ਲਗ ਜਾਣ ਤਾਂ ਅਜਬ ਨਹੀਂ, ਪਰ ਅਜਿਹੇ ਮਾਸਖ਼ੋਰੇ ਮਨੁੱਖਾਂ ਦੇ, ਮਾਸ ਨੂੰ ਕੱਚੇ ਹੀ ਖਾ ਜਾਣ ਵਾਲੇ ਹਾਜ਼ਮੇ ਹੋਏ ਨਹੀਂ। ਅੰਡਿਆਂ ਦੀ ਕੁਚੀਲ ਸੜਾਂਦ ਨੂੰ ਤਾਂ ਕਈ ਮਾਸਾਹਾਰੀ ਕੱਚਾ ਹੀ ਖਾ ਜਾਂਦੇ ਹਨ, ਪ੍ਰੰਤੂ ਮਾਸ ਨੂੰ ਤਾਂ ਉਹ ਕਟ ਕਟਾ ਕੇ, ਰਿੰਨ੍ਹ ਕੇ ਤੇ ਤੜਕ ਭੁੰਨ ਕੇ ਹੀ ਅਜੇ ਖਾਂਦੇ ਹਨ।

ਪ੍ਰੰਤੂ ਖਾਣ ਲਈ ਅਜਿਹੇ ਸਹੇੜੇ ਮਾਸ ਦੀ ਪ੍ਰਾਪਤੀ ਜੀਵ ਨੂੰ ਜਾਨੋਂ ਮਾਰਨ ਦੀ ਹੱਤਿਆ ਕਮਾਏ ਬਿਨਾਂ ਕਦਾਚਿਤ ਨਹੀਂ ਹੋ ਸਕਦੀ, ਜੇ ਕਹੋ, ਬਣਿਆ ਬਣਾਇਆ ਮਾਸ ਕਸਾਈ ਤੋਂ ਮਿਲ ਸਕਦਾ ਹੈ ਤਾਂ ਅਜਿਹੇ ਪ੍ਰਾਪਤ ਕੀਤੇ ਮਾਸ ਦਾ ਨਾਉਂ ਪ੍ਰਿਥਮ ਦਾ ਮੁਰਦਾਰ ਹੈ, ਜਿਸ ਦਾ ਖਾਣਾ ਵਿਸ਼ੇਸ਼ ਕਰਕੇ ਸਾਡੇ ਝਟਕਾ-ਛਕੀਏ ਸਦਾਉਣ ਵਾਲਿਆਂ ਲਈ ਅਤਯੰਤ ਹੀ ਸ਼ਰਮ ਅਤੇ ਮੁਰਦਾਪਣ ਦੀ ਗੱਲ ਹੈ। ਦੂਸਰੇ ਅਜਿਹੇ ਸੁਖੈਨ ਪ੍ਰਾਪਤ ਹੋਇਆ ਮਾਸ (ਮੁਰਦਾਰ) ਖਾਣ ਵਾਲੇ ਭਰਾ ਏਸ ਗੱਲੋਂ ਭੀ ਅਵੇਸਲੇ ਨਾ ਰਹਿਣ ਕਿ ਏਸ ਮਾਸ ਖਾਣ ਨਾਲ ਹੱਤਿਆ ਦਾ ਦੂਸ਼ਨ ਉਨ੍ਹਾਂ ਉਤੇ ਨਹੀਂ ਲਗਦਾ, ਕਿਉਂਕਿ ਜੇ ਓਹ ਆਪ ਆਪਣੇ ਹੱਥੀਂ ਹੱਤਿਆ ਨਹੀਂ ਕਮਾਉਂਦੇ ਤਾਂ ਹੱਤਿਆ ਕਸਾਈ

ਕੋਲੋਂ ਕਰਾਉਂਦੇ ਹਨ। ਜੇ ਕਹੋ ਕਿ ਅਸੀਂ ਕਸਾਈ ਨੂੰ ਕਹਿਣ ਗਏ ਸੀ ਕਿ ਹੱਤਿਆ ਕਮਾ। ਉੱਤਰ ਵਿਚ ਅਸੀਂ ਆਖਦੇ ਹਾਂ ਕਿ ਆਪ ਦੇ ਕਹਿਣ ਦੀ ਕੀ ਲੋੜ, ਜਦ ਆਪ ਪਰ-ਹਥੋਂ ਕਮਾਈ ਹੱਤਿਆ ਨੂੰ ਅਮਲੀ ਤੌਰ ਤੇ ਕਬੂਲ ਕਰਨ ਨੂੰ ਤਿਆਰ ਹੋ ਅੜੇ ਕਰ ਲੈਂਦੇ ਹੋ। ਆਪ ਮਾਸ ਖਾਂਦੇ ਹੋ ਤਾਂ ਕਸਾਈ (ਝਟਕਈ) ਹੱਤਿਆ ਕਮਾਉਂਦੇ ਹਨ। ਮਾਸ ਖਾਣ ਵਾਲੇ ਨਾ ਹੋ ਤਾਂ ਕਸਾਈ ਨੇ ਕਾਸ ਨੂੰ ਹੱਤਿਆ ਕਮਾਉਣੀ ਹੈ! ਕਸਾਈ ਦਾ ਨਿਤਪ੍ਰਤਿ ਜੀਆ-ਘਾਤ ਕਰਨਾ ਕੇਵਲ ਮਾਸਖ਼ੋਰਿਆਂ ਦੀ ਖ਼ਾਤਰ ਹੈ। ਪਰ ਕਸਾਈ ਦੀ ਭੀ ਅਜਿਹੀ ਕਰਤੂਤ ਉਪਕਾਰ ਵਿਚ ਦਾਖ਼ਲ ਨਹੀਂ, ਪਾਪਾਂ ਦਾ ਭਾਗੀ ਉਹ ਭੀ ਹੈ, ਕਿਉਂਕਿ ਉਹ ਆਪਣੇ ਲੋਭ ਖ਼ਾਤਰ ਇਹ ਕਰਤਬ ਕਰਦਾ ਹੈ। ਅਤੇ ਆਪ ਉਸ ਦੀ ਲੋਭ ਗ੍ਰਸੀ ਹੱਤਿਆ ਧਾਵਨੀ ਪਾਪਾਂ ਦੀ ਕਮਾਈ ਦੇ ਸਹਾਈ ਹੈ, ਸਹਾਇਕ ਹੋ, ਪ੍ਰੇਰਕ ਹੋ, ਪ੍ਰੇਰਕ ਨਹੀਂ ਤਾਂ ਉਸ ਦੀ ਪਾਪ ਆਤਰ ਬ੍ਰਿਤੀ ਨੂੰ ਭੜਕਾਉਣ ਵਾਲੇ, ਵਧਾਉਣ ਵਾਲੇ, ਲੂਣ ਮਸਾਲੇ ਲਾਉਣ ਵਾਲੇ ਤਾਂ ਜ਼ਰੂਰ ਹੋ! ਹੱਤਿਆ ਦੇ ਹਿੱਸੇਦਾਰ ਆਪ ਬਰਾਬਰ ਹੋ, ਸਗੋਂ ਅਧਿਕ ਹੱਤਿਆ ਦੇ ਭਾਗੀ ਹੋ। ਦੋਹੀਂ ਧਿਰੀਂ ਹੱਤਿਆ ਦਾ ਭਾਰ ਪ੍ਰਸਪਰ ਵੰਡ ਨਹੀਂ ਹੁੰਦਾ, ਸਗੋਂ ਵਧੇਰੇ ਵਧਦਾ ਖਿੰਡਦਾ ਹੈ।

ਤਾਂ ਤੇ ਆਪ ਇਹ ਡੀਂਗ ਨਹੀਂ ਮਾਰ ਸਕਦੇ ਕਿ ਕਸਾਈ ਦੀ ਹੱਤਿਆ ਦਾ ਭਾਰ ਵੰਡਾਉਣ ਕਰਿ ਆਪ ਉਪਕਾਰ ਕਰਦੇ ਹੋ। ਵਿਕਾਰਾਂ ਦੀ ਦਲਾਲੀ ਉਪਕਾਰ ਕਦੇ ਨਹੀਂ ਬਣ ਸਕਦੀ, ਕਿੰਤੂ ਅਜਿਹੇ ਉਪਕਾਰ ਕਰ "ਵਢੀਅਹਿ ਹਥ ਦਲਾਲ ਕੇ" ਵਾਲਾ ਗੁਰ ਫ਼ਤਵਾ ਹੀ ਲਗਦਾ ਹੈ। ਸੋ ਸਿੱਧ ਹੋਇਆ ਕਿ ਜੀਵ-ਹੱਤਿਆ ਦਾ ਦੂਸ਼ਨ ਕਿਸੇ ਸੂਰਤ ਭੀ ਮਾਸ ਖ਼ੋਰਿਆਂ ਦੇ ਉਪਰ ਘਟਣੋਂ ਹਟਦਾ ਹੀ ਨਹੀਂ।

ਹੁਣ ਅਸੀਂ ਦੇਖਣਾ ਹੈ ਕਿ ਮਾਸ ਤੋਂ ਭਿੰਨ ਅੰਨ ਅੰਨਾਦਿ, ਪਦਾਰਥਾਂ ਦੇ ਖਾਣ ਵਾਲਿਆਂ ਉੱਤੇ ਵੀ ਇਹ 'ਜੀਵ-ਹੱਤਿਆ ਦਾ ਦੂਸ਼ਨ' ਘਟਦਾ ਹੈ ਕਿ ਨਹੀਂ। ਪ੍ਰਿਥਮ ਤਾਂ ਮਾਸ ਦੇ ਭਿੰਨ ਹੋਣ ਕਰਿ ਹੀ ਆਨ ਪਦਾਰਥਾਂ ਦੇ ਖਾਣ ਕਰਿ ਜੀਵ-ਹੱਤਿਆ ਦਾ ਭਾਸ ਨਹੀਂ ਭਾਸਦਾ, ਕਿਉਂਕਿ ਜਿੱਥੇ ਮਾਸ ਨਹੀਂ, ਉਥੇ ਸਰੀਰ-ਰੂਪੀ ਭਾਂਡਾ ਅਥਵਾ ਘਟ ਨਹੀਂ। ਘਟ ਅਕਾਸ਼ ਬਿਨਾਂ ਜੀਵ ਦਾ ਨਿਵਾਸ ਅਸੰਭਵ ਹੈ। ਤਾਂ ਤੇ ਮਾਸ ਦੇ ਅੰਨ ਅੰਨਾਦਿ

ਪਦਾਰਥਾਂ ਤੋਂ ਭਿੰਨ ਕਲਪਣ ਕਰਿ ਮਾਸ-ਰਹਿਤ ਜਿਤਨੇ ਭੀ ਪਦਾਰਥ ਹਨ, ਤਿਨ੍ਹਾਂ ਵਿਚ ਜੀਵ ਦੇ ਹੋਵਣ (ਬਿਰਾਜਣ) ਦੀ ਕਲਪਣਾ ਨਹੀਂ ਬਣਦੀ। ਤਾਂ ਉਨ੍ਹਾਂ ਪਦਾਰਥਾਂ ਦੇ ਭੁੰਚਣ ਕਰਿ ਜੀਵ-ਹੱਤਿਆ ਕੈਸੀ!

ਏਥੇ ਏਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਚਾਹੇ ਸਰੀਰ ਧਾਰੀ ਛੋਟੇ ਮੋਟੇ ਮਨੁੱਖ ਤੋਂ ਲੈ ਕੇ ਕੀਟ ਪਤੰਗ ਤਾਈਂ ਜੀਵਾਂ (ਜਾਨਵਰਾਂ, ਜਾਨਦਾਰਾਂ) ਅੰਦਰ ਚੈਤਨ-ਸੱਤਾ ਸਹਿਤ ਬਣਦੀ ਹੈ। ਗੁਰੂ ਪ੍ਰਮਾਣ ਭੀ ਇਹ ਦਸਦਾ ਹੈ ਕਿ ਜੀਵ ਹੁੰਦਾ ਹੈ ਪਰ ਸਾਗ ਪਾਤ ਅੰਨਾਦਿ ਭੀ ਤਾਂ ਜੀਵ-ਸੱਤਾ-ਸੂਨ ਨਹੀਂ। ਜਿਵੇਂ ਹੇਠ ਲਿਖੇ ਗੁਰਵਾਕਾਂ ਤੋਂ ਸਿੱਧ ਹੈ—"ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥"

ਪੁਨਾ : "ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥"

ਫ਼ਰਕ ਇਤਨਾ ਜ਼ਰੂਰ ਹੈ ਕਿ ਉਤਭੁਜ ਖਾਣੀ ਤੋਂ ਛੁੱਟ ਜੇਰਜ, ਅੰਡਜ, ਸ੍ਵੇਤਜ ਤਿੰਨਾਂ ਖਾਣੀਆਂ ਦੇ ਮਾਸਕ ਸਰੀਰ ਸੇਤੀ ਜੜਤ ਜੀਵ ਤੁਰਦੇ ਫਿਰਦੇ, ਹਿਲਦੇ ਜੁਲਦੇ, ਬੋਲਦੇ ਚਾਲਦੇ, ਉਡਦੇ ਕਰਦੇ, ਜੀਉਂਦੇ ਜਾਗਦੇ ਸਾਡੀ ਦ੍ਰਿਸ਼ਟੀ ਅੰਦਰ ਪ੍ਰਤੱਖ ਪ੍ਰਤੀਤ ਹੁੰਦੇ ਹਨ। ਤਾਹੀਂ ਤੇ ਇਨ੍ਹਾਂ ਤਿੰਨਾਂ ਖਾਣੀਆਂ ਦੇ ਜੀਵ ਸਪੱਸ਼ਟ 'ਜੀਵਾਂ' ਦੇ ਬੋਲੇ ਵਿਚ ਸੱਦੇ ਜਾਂਦੇ ਹਨ। ਇਨ੍ਹਾਂ ਵਿਚੋਂ ਭੀ ਸ੍ਵੇਤਜ ਖਾਣੀ ਦੇ ਅਨੇਕ ਜੀਆ ਜੰਤ ਅਜਿਹੇ ਹਨ, ਜੋ ਸਾਡੀ ਦ੍ਰਿਸ਼ਟੀ ਤੋਂ ਅਦ੍ਰਿਸ਼ ਜੀਉਂਦੇ ਹਨ। ਪਰੰਤੂ ਉਤਭੁਜ ਖਾਣੀ ਅੰਦਰ ਅਸੀਂ ਜੀਵ-ਸ਼ਕਤੀ ਹੀ ਅਨੁਮਾਨ ਕਰ ਸਕਦੇ ਹਾਂ, ਹੋਰਨਾਂ ਖਾਣੀਆਂ ਦੇ ਜੀਵਾਂ ਵਾਂਗ ਇਸ ਖਾਣੀ ਬ੍ਰਿਛ ਆਦਿ ਬਨਾਸਪਤੀ ਨੂੰ ਅਸੀਂ ਤੁਰਨ ਫਿਰਨ ਆਦਿਕ ਗੁਣਾਂ ਸਹਿਤ ਚੇਤੰਨ-ਸੱਤਾ ਵਾਲੇ ਜੀਵ ਪ੍ਰਤੱਖ ਪ੍ਰਤੀਤ ਨਹੀਂ ਕਰ ਸਕਦੇ (ਤਾਹੀਂ ਤੇ ਸਪੱਸ਼ਟ ਬੋਲੇ ਅੰਦਰ ਇਨ੍ਹਾਂ ਨੂੰ 'ਜੀਵਾਂ' ਦੇ ਬੋਲੇ ਵਿਚ ਨਹੀਂ ਬੋਲਿਆ ਜਾਂਦਾ)। ਅਜਿਹਾ ਪ੍ਰਤੀਤ ਨਾ ਕਰ ਸਕਣਾ ਸਾਡਾ ਜਾਣ ਬੁਝ ਕੇ ਸਹੇੜਿਆਂ ਮਚਲਪੁਣਾ ਨਹੀਂ, ਪ੍ਰੰਤੂ ਕੁਦਰਤੋਂ ਸਾਡੀ ਬੁੱਧੀ ਅੰਦਰ ਏਤਨੀ ਅਵੱਸ਼ਕਤਾ ਨਹੀਂ। ਏਤਨੀ ਅਵੱਸ਼ਕਤਾ ਜ਼ਰੂਰ ਹੈ ਕਿ ਬ੍ਰਿਛੇ ਬਨਾਸਪਤੀ ਆਦਿਕ ਅੰਦਰ ਜੀਵ-ਸੱਤਾ ਅਥਵਾ ਜੀਵਨ-ਸ਼ਕਤੀ ਅਨੁਮਾਨ ਅਨੁਭਵ ਕਰ ਲਈਏ, ਕਿਉਂਕਿ ਉਗਵਣ, ਬੀਜ ਅੰਕੁਰ ਦੇ ਹਰੇ ਹੋਣ, ਮੌਲਣ ਅਤੇ ਫੁਲਣ ਆਦਿਕ ਦੇ ਰੰਗ ਢੰਗ ਦਸਦੇ ਹਨ ਕਿ ਇਹਨਾਂ ਅੰਦਰ ਜੀਵ-ਸੱਤਾ ਵਰਤ ਰਹੀ ਹੈ।

ਪਰ ਫੇਰ ਭੀ ਤੁਰਨ ਫਿਰਨ, ਬੋਲਣ ਚਾਲਣ ਅਤੇ ਆਪੋਂ ਹਰਕਤ ਕਰ ਸਕਨ ਆਦਿ ਸ਼ਕਤੀ ਤੋਂ ਸੂਨ ਹੋਣ ਕਰ, ਇਨ੍ਹਾਂ ਨੂੰ ਜੜ ਪਦਾਰਥਾਂ ਵਾਂਗੂ ਹੀ ਜਾਣਿਆ ਜਾਂਦਾ ਹੈ, ਉਪਰਲੀਆਂ ਤਿੰਨਾਂ ਖਾਣੀਆਂ ਦੇ ਜੀਵਾਂ ਵਾਂਗ ਚੈਤੰਨ-ਸੱਤਾ ਵਾਲੇ ਜੀਵ ਨਹੀਂ ਮੰਨਿਆ ਜਾਂਦਾ । ਜੀਵ-ਸੱਤਾ ਵਾਲੇ ਪਦਾਰਥ ਤਾਂ ਜ਼ਰੂਰ ਬ੍ਰਿਛ ਬਨਾਸਪਤੀ ਆਦਿਕ ਹਨ, ਪਰ ਜੀਵ ਕਰਕੇ ਨਹੀਂ ਪੁਕਾਰੇ ਜਾਂਦੇ ।

ਪਹਿਲੀਆਂ ਤਿੰਨਾਂ ਖਾਣੀਆਂ ਦੇ ਜੀਵਾਂ ਅੰਦਰ ਜੀਉਂਦੀ ਜਾਗਦੀ ਰੂਹ ਸਪੱਸ਼ਟ ਅੱਖਾਂ ਥਾਣੀ ਝਾਕਦੀ, ਮੂੰਹ ਥਾਣੀ ਬੋਲਦੀ, ਹੱਥਾਂ ਪੈਰਾਂ ਦੁਆਰਾ ਹਿਲਦੀ ਜੁਲਦੀ, ਚਲਦੀ ਫਿਰਦੀ, ਫੰਗਾਂ ਦੁਆਰਾ ਉਡਾਰੀਆਂ ਮਾਰਦੀ ਪਰਤਖ ਪ੍ਰਤੀਤ ਹੁੰਦੀ ਹੈ, ਪਰੰਤੂ ਉਤਭੁਜ ਖਾਣੀ ਅੰਦਰ ਅਜਿਹੇ ਰੂਹ ਦਾ ਅਸੀਂ ਅਨੁਭਵ ਹੀ ਨਹੀਂ ਕਰ ਸਕਦੇ, ਇਸ ਕਰਕੇ ਅਸੀਂ ਇਸ ਨੂੰ ਜੀਵ ਦੇ ਅਸਲ ਅਰਥਾਂ ਵਾਲਾ ਜੀਵ ਕਰਕੇ ਨਹੀਂ ਜਾਣਦੇ, ਨਾ ਹੀ ਜਾਣ ਸਕਦੇ ਹਾਂ ।

ਇਸ ਰੂਹਾਨੀ ਚੈਤੰਨਤਾ ਤੋਂ ਸੂਨ ਹੋਣ ਕਰ ਹੀ ਬਾਨਸਪਤੀ ਆਦਿ ਦੇ ਬਿਨਾਸ ਕਾਲ ਸਮੇਂ ਅਥਵਾ ਇਸ ਦੇ ਮੁਰਝਾਉਣ ਸਮੇਂ, ਇਸ ਦੇ ਬਿਨਾਸ ਜਾਂ ਮੁਰਝਾਉਣ ਤੋਂ ਤਰਸੇਵਾਂ ਸਾਡੇ ਚਿਤ ਅੰਦਰ ਨਹੀਂ ਉਪਜਦਾ, ਜਿਹਾ ਕਿ ਬਾਕੀ ਤਿੰਨਾਂ ਖਾਣੀਆਂ ਦੇ ਜੀਵਾਂ ਦੇ ਮਾਰਨ ਸਮੇਂ, ਤੜਫੇਵੇਂ ਨੂੰ ਦੇਖ ਕੇ ਉਪਜਦਾ ਹੈ । ਇਹ ਤ੍ਰਾਸ ਜਾਨ ਟੁਟਣ ਦਾ ਸਰੀਹਨ ਦੇਖ ਕੇ ਝਲਿਆ ਨਹੀਂ ਜਾ ਸਕਦਾ, ਅਤੇ ਉਤਭੁਜ ਖਾਣੀ ਦੀ ਬਨਾਸਪਤੀ ਦੇ ਬਿਨਸਣ ਤੜਫਨ ਨੂੰ ਅਸੀ ਮਹਿਸੂਸ ਹੀ ਨਹੀਂ ਕਰ ਸਕਦੇ । ਤਾਂਹੀਂ ਤੇ ਇਨ੍ਹਾਂ ਤਿੰਨਾਂ ਖਾਣੀਆਂ ਦੇ ਜੀਵਾਂ ਦੇ ਬਿਨਾਸ ਦਾ ਨਾਉਂ ਮਰਨਾ ਹੈ, ਪਰ ਉਨ੍ਹਾਂ (ਬਨਾਪੰਤੀ ਆਦਿ) ਦੇ ਬਿਨਾਸ ਨੂੰ ਮਰਨਾ ਨਹੀਂ ਆਖਿਆ ਜਾਂਦਾ, ਸੁਕਣਾ ਅਥਵਾ ਕੁਮਲਾਉਣਾ ਆਖਿਆ ਜਾਂਦਾ ਹੈ । ਨਾ ਹੀ ਤਿੰਨਾਂ ਖਾਣੀਆਂ ਦੀ ਉਤਪਤੀ ਵਾਂਗੂੰ ਬਨਾਸਪਤੀ ਆਦਿ ਦੀ ਉਤਪਤੀ ਨੂੰ ਜਨਮਣਾ ਆਖਿਆ ਜਾਂਦਾ ਹੈ । ਜਨਮ ਮਰਨ ਦੇ ਪਦਾਂ ਦਾ ਲਗਾਓ ਸੰਬੰਧ ਤਿੰਨਾਂ ਖਾਣੀਆਂ ਦੇ ਜੀਵਾਂ ਨਾਲ ਹੀ ਹੈ, ਉਤਭੁਜ ਖਾਣੀ ਨਾਲ ਨਹੀਂ ।

ਚਾਹੇ ਕੁਦਰਤ ਦੇ ਨਿਯਮਾਂ ਅੰਦਰ ਚਾਰੇ ਹੀ ਖਾਣੀਆਂ ਜਨਮ ਮਰਨ

 

ਦੇ ਸਿਲਸਿਲੇ ਅੰਦਰ ਹਨ, ਪਰ ਮਨੁੱਖ ਦੀ ਕੁਦਰਤੀ ਅਨੁਮਾਨ-ਸ਼ਕਤੀ ਦੀ ਕੁਦਰਤੋਂ ਜਣਾਈ ਬੁੱਧੀ ਅੰਦਰ ਇਹ ਗੱਲ ਗਹਿ ਕਰ ਬੈਠਦੀ ਨਹੀਂ ਕਿ ਜੀਵਾਂ ਵਾਂਗ ਬਨਾਸਪਤੀ ਆਦਿ ਦਾ ਜਨਮ ਮਰਨ ਹੈ। ਅਤੇ ਵਾਸਤਵ ਵਿਚ ਹੈ ਭੀ ਨਹੀਂ। ਜੋ ਜੀਵਾਂ ਦੇ ਮਰਨ ਕਾਲ ਦਾ ਤ੍ਰਾਸ ਅਸੀਂ ਅਨੁਭਵ ਕਰਦੇ ਹਾਂ, ਓਹ ਬਨਾਸਪਤੀ ਆਦਿ ਦੇ ਬਿਨਾਸ ਤੋਂ ਨਹੀਂ ਹੁੰਦਾ।

ਕੁਦਰਤ ਨੇ ਅਜਿਹਾ ਮਾਦਾ ਹੀ ਇਨਸਾਨ ਨੂੰ ਨਹੀਂ ਬਖ਼ਸ਼ਿਆ ਕਿ ਬਨਾਸਪਤੀ ਨੂੰ ਆਨ ਖਾਣੀਆਂ ਦੇ ਜੀਵਾਂ ਵਤ ਜਾਨਦਾਰ ਸਮਝ ਸਕੇ ਅਤੇ ਇਸ ਦੇ ਬਿਨਾਸ ਤੋਂ ਤ੍ਰਾਸ ਉਪਜਾ ਸਕੇ, ਨਾ ਹੀ ਇਸ ਦੇ ਬਿਨਾਸ ਨੂੰ ਜੀਵਾਂ ਦੇ ਮਰਨ ਸਮਾਨ ਮਰਨਾ ਮਨਾ ਸਕੇ। ਏਸੇ ਕਰਕੇ ਕੁਦਰਤ ਨੇ ਬਨਾਸਪਤੀ ਅੰਨਾਦਿ ਨੂੰ ਇਨਸਾਨ ਦਾ ਅਹਾਰ ਪ੍ਰਣ-ਅਧਾਰ ਬਣਾ ਛਡਿਆ ਹੈ। ਅਰਥਾਤ ਕੁਦਰਤ-ਨਿਯਮ ਅਨੁਸਾਰ ਇਨਸਾਨ ਦੇ ਅਹਾਰ ਦਾ ਨਿਰਬਾਹ ਸੁਕਾਲ ਹੋਣਾ ਅੰਨਾਦਿ ਪਦਾਰਥਾਂ ਉੱਤੇ ਹੈ : ਤਾਂ, ਤੇ ਅਜਿਹੇ ਅਹਾਰ ਦਾ ਭੁੰਚਣਾ ਮਨੁੱਖ ਨੂੰ ਪਾਪੀ ਨਹੀਂ ਬਣਾ ਸਕਦਾ (ਦੇਖੋ ਅੰਕ ਨੰਬਰ ੧੭), ਨਾ ਹੀ ਅੰਨਾਦਿ ਦੇ ਖਾਣ ਤੋਂ ਜੀਵ-ਹੱਤਿਆ ਦਾ ਦੂਸ਼ਨ ਇਨਸਾਨ ਉੱਤੇ ਲਗ ਸਕਦਾ ਹੈ। ਕਿਉਂਕਿ ਇਸ ਦਾ ਪ੍ਰਾਲਭਧੀ ਅਹਾਰ ਹੀ ਅੰਨਾਦਿ ਹੈ। ਇਸ ਦੇ ਬਿਨਾਂ ਨਿਰਬਾਹ ਨਹੀਂ ਹੋ ਸਕਦਾ।

ਜਿਸ ਬਿਧ ਪ੍ਰਾਲਭਧ ਨੇ ਪੂਰਬਲੇ ਕਰਮਾਂ ਅਨੁਸਾਰ ਸਾਨੂੰ ਮਨੁੱਖ ਦੀ ਜੂਨ ਵਿਚ ਸੁਟਿਆ ਹੈ, ਓਸੇ ਪ੍ਰਾਲਭਧ ਨੇ ਮਨੁੱਖ ਦੇ ਨਿਰਬਾਹ ਲਈ ਨਾਲ ਦੀ ਨਾਲ ਅੰਨਾਦਿ ਦਾ ਅਹਾਰ ਬਣਾ ਦਿਤਾ। ਜੂਨ ਦੇ ਨਾਲ ਜੂਨ ਕਟਣ ਦਾ ਕੁਦਰਤੀ ਸਮਾਨ ਭੀ ਜ਼ਰੂਰੀ ਹੈ। ਇਸ ਬਿਨਾਂ ਜੂਨਾਂ ਦਾ ਸਿਲਸਲਾ ਚਲ ਹੀ ਨਹੀਂ ਸਕਦਾ। ਮਨੁੱਖ ਜੂਨ ਜਿਵੇਂ ਪੂਰਬਲੇ ਕਰਮਾਂ ਦਾ ਫਲ ਹੋਣ ਕਰਿ ਸਾਡੀ ਪ੍ਰਾਲਭਧ ਹੈ ਤਿਵੇਂ ਹੀ ਮਨੁੱਖ ਜੂਨ ਦਾ ਨਾਲ ਦੀ ਨਾਲ ਬਣਿਆ ਅਹਾਰ ਭੀ ਪ੍ਰਾਲਭਦ ਹੀ ਹੈ ਸਾਡੀ ਆਪਣੀ ਨਵੀਂ ਸਹੇੜ ਨਹੀਂ। ਇਹ ਅਹਾਰ ਭੀ ਪੂਰਬਲੇ ਕਰਮਾਂ ਦਾ ਇਕ ਫਲ ਹੈ, ਜੋ ਅਸੀਂ ਅਵੱਸ਼ ਭੁਗਤਣਾ ਹੈ। ਇਸ ਦੇ ਭੁਗਤਣ ਦਾ ਪਾਪ ਉਤਨਾ ਹੀ ਹੈ ਜਿਤਨਾ ਕੁ ਸਾਡੇ ਮਨੁੱਖਾ ਜਨਮ ਵਿਚ ਆਉਣ ਦਾ। ਚਾਹੇ ਮਨੁੱਖਾ ਜਨਮ ਸਭ ਜੂਨਾਂ ਨਾਲੋਂ ਸਰੇਸ਼ਟ ਹੈ, ਜਿਹਾ ਕਿ ਅਨੇਕਾਂ ਗੁਰ ਵਾਕਾਂ ਤੋਂ ਸਿੱਧ ਹੈ, ਪਰ ਹੈ ਤਾਂ ਚੁਰਾਸੀ ਅੰਦਰ

ਹੀ । ਸੋ ਜਿਤਨਾ ਕੁ ਚੁਰਾਸੀ ਅੰਦਰ ਮਨੁੱਖ ਦੇ ਹੋਣ ਦਾ ਕਲੰਕ, ਮਨੁੱਖ ਦੇ ਜਾਮੇ ਨੂੰ ਚੰਬੜਿਆ ਹੋਇਆ ਹੈ, ਤਿਤਨਾ ਹੀ ਇਸ ਜੂਨ ਦੇ ਪ੍ਰਾਲਭਧੀ ਨਿਰਬਾਹ ਮਾਤਰ ਦੇ ਪੁਆੜੇ ਦਾ ਸਮਝ ਛੱਡੋ । ਮਨੁੱਖ ਇਸ ਪੁਆੜੇ ਨੂੰ ਛੱਡ ਨਹੀਂ ਸਕਦਾ । ਜੇ ਧੀਗੋ ਧੀਂਗੀ ਛਡਣ ਦਾ ਜਤਨ ਭੀ ਕਰਦਾ ਹੈ ਤਾਂ ਪਖੰਡ ਹੈ । ਜਿਵੇਂ ਗੁਰ ਵਾਕ ਹੈ–

"ਛੋਡਹਿ ਅੰਨੁ ਕਰਹਿ ਪਾਖੰਡ ॥"

ਤਥਾ : "ਅੰਨੈ ਬਿਨਾ ਨ ਹੋਇ ਸੁਕਾਲੁ ॥
ਤਜਿਐ ਅੰਨਿ ਨ ਮਿਲੈ ਗੁਪਾਲੁ ॥"

ਹਾਂ, ਚੁਰਾਸੀ ਤੋਂ ਛੁਟਕਾਰਾ ਹੋਣ ਪਰ ਸੁਤੇ ਹੀ ਇਸ ਪੁਆੜੇ ਨੇ ਛੁਟ ਜਾਣਾ ਹੈ । ਸੋ ਇਸ ਤਰ੍ਹਾਂ ਦੇ ਪ੍ਰਾਲਭਧੀ ਭੋਗਾਂ ਦੇ ਅਵੱਸ਼ੋਂ ਗਲ ਪਏ ਪੁਆੜਿਆਂ ਤੋਂ ਛੁਟਕਾਰਾ ਪ੍ਰਾਪਤ ਕਰਨ ਦੇ ਉਪਾਉ ਵਿਚ ਲਗਣ ਦੇ ਥਾਉਂ ਹੋਰ ਰਸਾਂ ਕਸਾਂ ਅਤੇ ਮਾਸ ਆਦਿਕ ਦੇ ਆਸੁਰੀ ਭੋਗਾਂ ਵਲ ਧਾਵਣਾ ਸਗੋਂ ਅਣ-ਹੋਏ ਪੁਆੜੇ ਛੇੜਨਾ ਹੈ, ਜੋ ਸਾਡੇ ਹੁਣ ਦੇ ਪਾਪ ਕਰਮ ਬਣ ਕੇ ਸਾਨੂੰ ਫਿਰ ਚੁਰਾਸੀ ਵਿਚ ਸੁਟਣ ਨੂੰ ਸਮਰਥ ਹਨ ।

ਸੋ ਕੁਦਰਤੀ ਅਹਾਰ ਨੂੰ ਭੂੰਚਣਾ ਕੋਈ ਅਸਾਂ ਵਲੋਂ ਪਾਪ ਕਰਮ ਨਹੀਂ। ਇਹ ਅਸੀਂ ਪਹਿਲਾਂ ਅੰਕ ਨੰਬਰ ੧੮ ਵਿਚ ਸਾਬਤ ਕਰ ਹੀ ਆਏ ਹਾਂ ਕਿ ਮਾਸ ਇਨਸਾਨ ਦਾ ਕੁਦਰਤੀ ਅਹਾਰ ਨਹੀਂ । ਅਤੇ "ਅੰਨੈ ਬਿਨਾ ਨ ਹੋਇ ਸੁਕਾਲੁ" ਆਦਿਕ ਗੁਰ ਵਾਕ ਸਾਫ਼ ਸਿੱਧ ਕਰਦੇ ਹਨ ਕਿ ਅਨਾਜ ਆਦਿਕ ਇਨਸਾਨ ਦੇ ਕੁਦਰਤੀ ਅਹਾਰ ਹਨ । ਇਸ ਕੁਦਰਤੀ ਅਹਾਰ ਅੰਦਰ ਆਏ ਅੰਨ ਜਲ ਆਦਿਕ ਪਦਾਰਥਾਂ ਨੂੰ ਭੂੰਚਣ ਕਰ ਜੀਵ-ਹੱਤਿਆ ਕਮਾਉਣ ਦਾ ਦੂਸ਼ਨ ਸਾਡੇ ਉੱਤੇ ਨਹੀਂ ਘਟ ਸਕਦਾ। ਪਰਾਣ ਅਧਾਰ ਨਮਿਤ ਕੁਦਰਤੋਂ ਬਣੇ ਪ੍ਰਾਲਭਧੀ ਅਹਾਰ ਨੂੰ, ਜਿਸ ਬਿਨਾਂ ਸਾਡਾ ਨਿਰਬਾਹ ਹੋ ਹੀ ਨਹੀਂ ਸਕਦਾ, ਹੱਤਿਆ ਦਾ ਧਾਨ ਖਾਣਾ ਆਖਣਾ ਹੀ ਭਰਮ ਜਾਲ ਵਿਚ ਪੈਣਾ ਹੈ ਅਤੇ ਜਾਣ ਬੁਝ ਕੇ ਭਰਮ ਦਾ ਸੂਤਕ ਸਹੇੜਨਾ ਹੈ ।

ਅਜਿਹੇ ਭਰਮ ਦੇ ਸੂਤਕ ਤੋੜਨ ਲਈ ਹੀ ਸਾਡੇ ਪਾਸ ਸੂਤਕ ਦੇ ਖੰਡਨ ਵਾਲੇ ਗੁਰਵਾਕ ਮੌਜੂਦ ਹਨ । ਇਹ ਸੂਤਕ ਪ੍ਰਥਾਇ ਉਚਾਰੇ ਹੋਏ ਸਲੋਕ ਭਲੀ ਬਿਧ ਦਸਦੇ ਹਨ ਕਿ ਪ੍ਰਾਲਭਧੀ ਪ੍ਰਾਣਾਂਧਾਰ ਲਈ ਬਣੇ ਅੰਨ ਆਦਿਕ

ਦੇ ਅਧਾਰ ਖਾਣ ਪਾਣ ਵਿਚ ਭਰਮ ਦਾ ਸੂਤਕ ਵਾੜ ਲੈਣਾ ਅਗਿਆਨਤਾ ਦਾ ਕੰਮ ਹੈ। ਬਾਲਕ ਦੇ ਜਨਮ ਸਮੇਂ ਸੂਤਕ ਦਾ ਭਰਮ ਮੰਨਣ ਵਾਲਿਆਂ ਦਾ ਅਗਿਆਨ ਭਰਮ ਦੂਰ ਕਰਨ ਲਈ ਗੁਰੂ ਸਾਹਿਬ ਇਨ੍ਹਾਂ ਸਲੋਕਾਂ ਵਿਚ ਦਸਦੇ ਹਨ ਕਿ ਜੇ ਸੂਤਕ ਦੇ ਭਰਮ ਵਿਚ ਪਵੋਗੇ ਤਾਂ ਅਜਿਹੇ ਭਰਮ ਸਭਨਾਂ ਨੂੰ ਹਰ ਸਮੇਂ ਘੇਰੇ ਰਹਿਣਗੇ। ਜੇ ਇਕ ਖ਼ਾਸ ਸਮੇਂ (ਬਾਲਕ ਜਨਮਣ ਸਮੇਂ) ਘਰ ਅਤੇ ਘਰ ਦੀ ਵਰਤੋਂ ਦੇ ਖਾਣ ਪਾਣ ਆਦਿਕ ਪਦਾਰਥਾਂ ਵਿਚ ਸੂਤਕ ਆ ਵੜਦਾ ਹੈ ਤਾਂ ਅਜਿਹਾ ਸੂਤਕ ਤਾਂ ਘਰ ਵਿਚ ਸਭ ਪ੍ਰਾਨੀ ਮਾਤਰ ਦੇ ਖਾਣ ਪਾਣ ਵਿਚ ਹਮੇਸ਼ਾ ਹਰ ਸਮੇਂ ਹੀ ਵੜਿਆ ਰਹਿੰਦਾ ਹੈ, ਕਿਉਂਕਿ ਖਾਣ ਪਾਣ ਆਦਿਕ ਪਦਾਰਥਾਂ ਵਿਚ ਅਦ੍ਰਿਸ਼ਟ ਕਿਰਮ ਜੰਤ ਸਦੀਵ ਹੀ ਸਮਾਏ ਹੋਏ ਹੁੰਦੇ ਹਨ। ਤਾਂ ਕੀ ਹੋਇਆ ਜੇ ਘਰ ਵਿਚ ਬਾਲਕ ਰੂਪੀ ਜੰਤ ਨੇ ਜਨਮ ਕੇ ਆ ਵਾਸਾ ਲਿਆ। ਸਗੋਂ ਏਸ ਵਹਿਮ ਵਿਚ ਪੈ ਕੇ ਖਾਣ ਪਾਣ ਆਦਿਕ ਸਭ ਬਿਵਹਾਰ ਖੜੋ ਜਾਣਗੇ। ਤਾਂ ਤੇ ਅਜਿਹੇ ਭਰਮ ਵਿਚ ਪੈਣਾ ਉਚਿਤ ਨਹੀਂ। ਨਾ ਹੀ ਬਾਲਕ ਸਮੇਂ ਤੋਂ ਸੂਤਕ ਵਾਲੀ ਅਪਵਿਤਰਤਾ ਖਾਣ ਪਾਣ ਆਦਿਕ ਵਿਚ ਚੰਬੜ ਸਕਦੀ ਹੈ ਅਤੇ ਨਾ ਹੀ ਹੋਰ ਕਿਸੇ ਸਮੇਂ ਭੀ ਖਾਣ ਪਾਣ ਆਦਿਕ ਦੇ ਪਦਾਰਥ ਸੂਤਕ ਦੇ ਭਰਮ ਕਰਕੇ ਅਪਵਿਤਰ ਹੋ ਸਕਦੇ ਹਨ। ਰੋਜ਼ੀ ਦਿਹੰਦ ਦਾਤਾਰ ਸਿਰਜਨਹਾਰ ਦੇ ਭੁੰਚਣ ਯੋਗ ਦਿੱਤੇ ਪਦਾਰਥਾਂ ਦਾ ਖਾਣਾ ਪੀਣਾ ਸਭ ਪਵਿਤਰ ਹੈ। ਜਿਹਾ ਕਿ ਗੁਰ ਵਾਕ ਹੈ—

"ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥"

ਇਸ ਸਲੋਕ ਤੋਂ ਸਾਫ਼ ਸਿੱਧ ਹੋ ਗਿਆ ਕਿ ਖਾਣ ਪੀਣ ਦੇ ਸਭ ਪਦਾਰਥ, ਜੋ ਰਾਜ਼ਕ ਨੇ ਸਾਡੀ ਰੋਜ਼ੀ ਹਿਤ ਅਪੜਾਏ ਹਨ, ਪਵਿਤਰ ਹਨ, ਅਤੇ ਇਨ੍ਹਾਂ ਵਿਚ ਐਵੇਂ ਸੂਤਕ ਦੀ ਅਪਵਿਤਰਤਾਈ ਦਾ ਭਰਮ ਵਾੜ ਲੈਣਾ ਅਗਿਆਨਤਾ ਹੈ।

ਸਾਡੇ ਮਾਸਾਹਾਰੀ ਭਰਾ "ਖਾਣਾ ਪੀਣਾ ਪਵਿਤ੍ਰੁ ਹੈ" ਤੋਂ ਇਹ ਭਾਵ

 

ਕਢ ਲੈਂਦੇ ਹਨ ਕਿ ਚਾਹੇ ਕੁਝ ਖਾਈ ਪੀਵੀ ਜਾਓ, ਸਭ ਪਵਿਤਰ ਹੈ। ਇਸ ਵਿਚ ਮਾਸ ਖਾਣ ਦਾ ਹੁਕਮ ਭੀ ਗੁਰੂ ਵਲੋਂ ਸਿੱਧ ਹੋਇਆ ਕਲਪ ਬੈਠਦੇ ਹਨ। ਪ੍ਰੰਤੂ ਓਹ ਅਗਲੀ ਪੰਗਤੀ ਨਹੀਂ ਵਿਚਾਰਦੇ, ਜੋ ਦਸਦੀ ਹੈ ਕਿ 'ਦਿਤੋਨੁ ਰਿਜਕੁ ਸੰਬਾਹਿ"। ਜੋ ਪਦਾਰਥ ਰੋਜ਼ੀ ਦਿਹੰਦ ਰਾਜ਼ਕ ਨੇ ਸਾਡੇ ਰਿਜ਼ਕ ਨਿਰਬਾਹ ਲਈ ਅਹਾਰ ਯੋਗ ਬਣਾਏ ਹਨ, ਉਨ੍ਹਾਂ ਪ੍ਰਾਲਭਧੀ ਭੁੰਚਣ ਯੋਗ ਪਦਾਰਥਾਂ ਦਾ ਖਾਣਾ ਪੀਣਾ ਪਵਿਤਰ ਹੈ। ਇਨ੍ਹਾਂ ਵਿਚ ਹੁਕਮੋਂ ਜੀਵ-ਸੱਤਾ ਸਾਰਖੇ ਜੀਵਾਂ ਦੇ ਹੋਣ ਕਰ ਅਪਵਿਤਰਤਾ ਰੂਪੀ ਭਰਮ ਦਾ ਸੂਤਕ ਵਾੜ ਲੈਣਾ ਨਿਰਾ ਅਗਿਆਨ ਹੀ ਹੈ।

ਹਰੇਕ ਜੀਵ ਜਾਤੀ ਦਾ ਰਿਜਕ ਅਹਾਰ ਕੁਦਰਤ ਦੇ ਨਿਯਮ ਅਨੁਸਾਰ ਵੱਖ ਵੱਖ ਬਨਿਆ ਹੋਇਆ ਹੈ, ਜਿਹਾ ਕਿ ਅੰਕ ਨੰਬਰ ੧੯ ਵਿਚ ਦਸ ਆਏ ਹਾਂ। ਰਾਜ਼ਕ ਸਿਰਜਨਹਾਰ ਸਭ ਨੂੰ ਰਿਜ਼ਕ ਅਪੜਾਉਂਦਾ ਹੈ। ਯਥਾ ਗੁਰ ਵਾਕ--

"ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥
ਸਭ ਘਟਿ ਭੀਤਰਿ ਹਾਟੁ ਚਲਾਵੈ ॥"

ਤਥਾ : "ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥"
"ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥"

ਤਥਾ : "ਸੋ ਕਰਤਾ ਕਾਦਰੁ ਕਰੀਮੁ ਦੇ ਜੀਆ ਰਿਜਕ ਸੰਬਾਹਿ ॥"

ਪੁਨਾ : "ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰ ॥"

ਤਥਾ : "ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ ਤਿਨਾ ਭਿ ਤੇਰੀ ਸਾਰ ॥"

ਪੁਨਾ : "ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥



 

ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥"

ਪ੍ਰੰਤੂ ਸਭ ਜੀਵ ਜਾਤੀ ਦਾ ਰਿਜਕ ਅਡੋ ਅਡੀ ਬਣਿਆ ਹੋਇਆ ਹੈ, ਜੋ ਇਕ ਜਾਤੀ ਦਾ ਹੈ, ਦੂਜੀ ਦਾ ਨਹੀਂ। ਜਿਵੇਂ ਗੁਰ ਵਾਕ ਹੈ—

"ਬਗੁਲਾ ਕਾਗ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥
ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ ॥"

ਪੁਨਾ : "ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾਂ ਭਾਲਣ ਜਾਵੈ ॥"

ਪੁਨਾ : "ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ
ਤ੍ਰਿਪਤੈ ਬਿਸਟਾ ਖਾਇ ਮੁਖਿ ਗੋਹੈ ॥"

ਸੋ ਜੇ ਸਾਡੇ ਮਾਸਾਹਾਰੀ ਭਰਾ "ਖਾਣਾ ਪੀਣਾ ਪਵਿਤ੍ਰ ਹੈ।" ਪੰਗਤੀ ਦੇ ਇਹ ਅਰਥ ਲਾਉਂਦੇ ਹਨ ਕਿ ਸਭ ਕੁਝ ਹੀ ਖਾ ਪੀ ਲੈਣਾ ਪਵਿੱਤਰ ਹੈ ਤਾਂ ਇਸ 'ਸਭ ਕੁਝ' ਵਿਚ ਇਕੱਲਾ ਮਾਸ ਹੀ ਨਹੀਂ ਆਉਂਦਾ ਕਿੰਤੂ ਗੋਹੇ, ਡੱਡਾਂ, ਵਿਸ਼ਟਾ, ਕਿਰਮ, ਘਾਸ ਫੂਸ, ਅੱਲ ਪੱਲ ਆਦਿ ਦਾ ਖਾ ਜਾਣਾ ਭੀ ਪਵਿੱਤਰ ਮੰਨਿਆ ਜਾਵੇਗਾ। ਤਾਂ ਤੇ ਮਾਸਖ਼ੋਰਿਆਂ ਦੀ ਇਹ ਨਿਰੀ ਕਲਪਨਾ ਹੀ ਹੈ।

ਮਾਂਸ ਖਾਣ ਦਾ ਵਿਧਾਨ ਇਨ੍ਹਾਂ ਸਲੋਕਾਂ ਤੋਂ ਸਿੱਧ ਕਰ ਲੈਣਾ ਅਜਿਹੀ ਹੀ ਅਗਿਆਨਤਾ ਹੈ ਜਿਹੀ ਕਿ ਅੰਕ ਨੰਬਰ ੨੩ ਅੰਦਰ "ਮਾਸੁ ਮਾਸੁ" ਵਾਲੇ ਗੁਰ ਪ੍ਰਮਾਣ ਦੀ ਵਿਆਖਿਆ ਤੋਂ ਸਿੱਧ ਹੋ ਚੁੱਕੀ ਹੈ। ਨਾ ਹੀ ਇਨ੍ਹਾਂ ਸਲੋਕਾਂ ਨੂੰ ਮਾਸ ਖਾਣ ਦੇ ਵਿਧਾਨ ਪ੍ਰਥਾਇ ਉਚਾਰਨ ਕੀਤਾ ਗਿਆ ਹੈ ਤੇ ਨਾ ਹੀ ਮਾਸ ਨਾ ਖਾਣ ਵਾਲਿਆਂ ਦੀ ਪਖੰਡ-ਕਿਰਿਆ ਦੀ ਨਿਖੇਧੀ ਪ੍ਰਥਾਇ ਇਹ ਸਲੋਕ ਉਚਾਰੇ ਗਏ ਹਨ, ਕਿੰਤੂ ਉਥਾਨਕਾ ਇਨ੍ਹਾਂ ਸਲੋਕਾਂ ਦੀ ਬਾਲਕ ਜਨਮਣ ਸਮੇਂ ਹਿੰਦੂਆਂ ਦੇ ਮੰਨੇ ਸੂਤਕ ਖੰਡਨ ਪ੍ਰਥਾਇ ਹੀ ਹੈ। ਨਾ ਹੀ ਨਿੰਦਤ ਜੀਵ-ਹੱਤਿਆ ਦਾ ਨਿਖੇਧੀ ਖੰਡਨ ਇਨ੍ਹਾਂ ਸਲੋਕਾਂ ਤੋਂ ਸਾਬਤ ਹੁੰਦਾ ਹੈ, ਕਿਉਂਕਿ ਅੰਨਾਦਿ ਖਾਣ ਕਰ ਜੀਵ-ਹੱਤਿਆ ਨਹੀਂ ਹੁੰਦੀ, ਅੰਨਾਦਿ ਦਾ ਖਾਣਾ ਪੀਣਾ ਸੰਬਾਹਿਆ ਰਿਜਕ ਹੋਣ ਕਰਕੇ ਪਵਿਤਰ ਜੁ ਹੋਇਆ।

ਅੰਨ ਆਦਿ ਖਾਣ ਪੀਣ ਕਰ ਜੀਵ-ਹੱਤਿਆ ਦਾ ਮੰਨਣਾ ਗੁਰੂ ਜੀ ਨੇ ਭਰਮ ਦਾ ਸੂਤਕ ਕਥਨ ਕਰ ਦਿਖਾਇਆ ਹੈ। ਤਾਹੀਂ ਤੇ ਆਨ ਥਾਨ

ਗੁਰੂ ਬਾਣੀ ਅੰਦਰ ਆਗਿਆ ਹੈ ਕਿ—

"ਛੋਡਹਿ ਅੰਨੁ ਕਰਹਿ ਪਾਖੰਡ ॥"

ਜੇ ਮਾਸ ਖਾਣ ਕਰਿ ਮੰਨੀ ਜੀਵ-ਹੱਤਿਆ ਭੀ ਉਪਰ ਕਲਪੀ ਜੀਵ-ਹੱਤਿਆ ਵਾਂਗ ਭਰਮ ਰੂਪ ਹੀ ਸਿੱਧ ਹੈ ਤਾਂ ਇਸ ਆਸ਼ੇ ਦੇ ਉਚਰੇ ਹੋਏ ਗੁਰਵਾਕ ਨਾ ਅਸਾਂ ਨੂੰ ਮਿਲਦੇ ?—'ਛੋਡੇ ਮਾਸ ਕਰੇ ਪਾਖੰਡ ' ਪਰੰਤੂ ਸਾਰੀ ਗੁਰਬਾਣੀ ਅੰਦਰ ਕਿਤੋਂ ਇਸ਼ਾਰੇ ਮਾਤਰ ਭੀ ਇਸ ਆਸ਼ੇ ਪ੍ਰਥਾਇ ਇਕ ਅੱਖਰ ਨਹੀਂ ਮਿਲਦਾ, ਸਗਵਾਂ ਮਾਸ ਖਾਣ ਕਰਿ ਜੀਵ-ਹੱਤਿਆ ਕਮਾਉਣ, ਮਾਸ ਖਾਣ ਦੀ ਨਿਖੇਧੀ ਅਤੇ ਇਸ ਬਿਧ ਕਮਾਈ ਜੀਵ-ਹੱਤਿਆ ਦੀ ਨਿੰਦਿਆ ਦੇ ਅਨੇਕਾਂ ਗੁਰਵਾਕ ਸਾਨੂੰ ਮਿਲਦੇ ਹਨ, ਜਿਹਾ ਕਿ ਪਹਿਲੇ ਅੰਕਾਂ ਵਿਚ ਅਸੀਂ ਦਿਖਾ ਆਏ ਹਾਂ ।

ਲਓ, ਅਸੀਂ ਏਸੇ 'ਆਸਾ ਦੀ ਵਾਰ' ਦੀ ਗੁਰਬਾਣੀ ਅੰਦਰ ਹੀ ਜਿਸ ਵਿਚ ਸੂਤਕ ਵਾਲੇ ਸਲੋਕ ਕਥੇ ਗਏ ਹਨ, ਮਾਸ ਨਿਖੇਧੀ ਅਤੇ ਜੀਵ ਹੱਤਿਆ ਨੂੰ ਭਜਣ, ਜੀ—ਦਇਆ ਕਮਾਉਣ ਦੇ ਵਾਕ ਮਿਲਦੇ ਦਸਦੇ ਹਾਂ । ਯਥਾ—

"ਸਚੁ ਤਾ ਪਰ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥"

ਤਥਾ : "ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥"

ਤਥਾ : "ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥"

ਪੁਨਾ : "ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥"

ਤਾਂ ਤੇ ਹੁਣ ਸਾਡੇ ਮਾਸ-ਖ਼ੋਰੇ ਭਰਾ ਵਿਚਾਰ ਲੈਣ ਕਿ 'ਆਸਾ ਦੀ ਵਾਰ' ਦੇ ਸਲੋਕਾਂ ਦੁਆਰਾ ਓਹ ਜੀਵ-ਹੱਤਿਆ ਦੇ ਦੂਸ਼ਨ ਤੋਂ ਬਚਣ ਦੇ ਤਰਲੇ ਲੈਣਾ ਚਾਹੁੰਦੇ ਸਨ, ਓਸੇ 'ਆਸਾ ਦੀ ਵਾਰ' ਨੇ ਛੁਰੀ ਵਗਾਉਣ ਵਾਲਿਆਂ ਮਾਸ ਖ਼ੋਰਿਆਂ ਦੇ ਗਲ ਫਾਹ ਪਾ ਦਿੱਤੀ ਹੈ। ਕਿੱਥੇ ਕੁ ਤਾਈਂ ਤਰਲੇ ਮਾਰਨਗੇ ! ਬਚਾਉ ਕਿਤੇ ਭੀ ਨਹੀਂ ਹੋਣਾ ।

# ੨੬.

**ਸ਼ਿਕਾਰ ਦਾ ਮਾਸ ਖਾਣਾ ਅਤੇ ਸ਼ਿਕਾਰ ਖੇਡਣਾ ਗੁਰਮਤਿ ਵਿਚ ਪਰਮ ਨਿੰਦਤ ਹੈ।**

ਸਾਡੇ ਬਹੁਤ ਸਾਰੇ ਮਾਸਾਹਾਰੀ ਭਰਾ ਸ਼ਿਕਾਰ ਖੇਡਣਾ ਤੇ ਸ਼ਿਕਾਰ ਦਾ ਮਾਸ ਖਾਣਾ ਐਨ ਗੁਰਮਤਿ ਅਨੁਸਾਰ ਮੰਨੀ ਬੈਠੇ ਹਨ, ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਗੁਰਮਤਿ ਹੁਕਮਾਂ ਦੀ ਸੱਟ ਸਭ ਉੱਤੇ ਸਾਂਝੀ ਹੀ ਪੈਂਦੀ ਹੈ। ਲਓ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਵਾਕ ਸ਼ਿਕਾਰੀਆਂ ਤੇ ਸ਼ਿਕਾਰ-ਮਾਸ ਖਾਣ ਵਾਲਿਆਂ ਦੀ ਸ਼ੇਖੀ ਇਸ ਬਿਧ ਕਿਰਕਿਰੀ ਕਰਦਾ ਹੈ ਯਥਾ ਗੁਰ ਵਾਕ—

"ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
'ਹੇਰਾ' ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥"

'ਹੇਰਾ' ਪਦ ਵਲ ਰਤਾ ਦੇਖ ਲਓ ਕਿ ਕੀ ਫ਼ਤਵਾ ਸ਼ਿਕਾਰ-ਮਾਸ ਖ਼ੋਰਿਆਂ ਉੱਤੇ ਲਗਾਉਂਦਾ ਹੈ ਅਤੇ ਸ਼ਿਕਾਰੀਆਂ ਤੇ ਸ਼ਿਕਾਰ-ਮਾਸਾਹਾਰੀਆਂ ਦਾ ਕਿਸ ਬਿਧ ਗਲ ਕਟਾਉਂਦਾ ਹੈ। 'ਹੇਰਾ' ਪਦ ਦੇ ਅਰਥ ਤਾਂ ਹਰ ਕੋਈ ਜਾਣਦਾ ਹੈ ਕਿ 'ਸ਼ਿਕਾਰ ਦੇ ਮਾਸ' ਦੇ ਹਨ। ਸੋ ਕਬੀਰ ਜੀ ਦਸਦੇ ਹਨ ਕਿ ਅਨਾਜ ਦੀ ਖਿਚੜੀ ਵਾਲਾ ਖਾਣਾ ਹੀ ਖੂਬ ਹੈ, ਭਾਵ ਖਾਣ ਯੋਗ ਪਦਾਰਥ ਹੈ। ਇਸ ਅਨਾਜ ਦੇ ਸੂਧੇ ਸਾਧੇ ਖਾਣ ਅੰਦਰ ਜੋ ਲੂਣ ਸੁਆਦ ਕਾਰਨ ਸ਼ਿਕਾਰ ਆਦਿਕਾਂ ਦੀਆਂ ਉਪਾਧੀਆਂ ਛੇੜਦੇ ਹਨ, ਉਨ੍ਹਾਂ ਵਿਚ ਪੈਣਾ ਸਾਨੂੰ ਪਸੰਦ ਨਹੀਂ, ਕਿਉਂਕਿ ਸ਼ਿਕਾਰ ਦੇ ਮਾਸ ਦਾ ਸਲੂਣਾ ਰੋਟੀ ਨਾਲ ਸਹੇੜ ਕੇ ਅਗੇ ਪਰਲੋਕ ਵਿਚ ਜਾ ਕੇ ਗਲਾ ਕਟਾਉਣ ਦੀ ਸਜ਼ਾ ਕੌਣ ਸਹੇ! ਸਿੱਟਾ ਇਹ ਕਿ ਸ਼ਿਕਾਰ ਦਾ ਮਾਸ ਖਾਣ ਵਾਲਿਆਂ ਦੇ ਗਲ ਵੀ ਛੁਰੀ ਵਗਾਉਣ ਵਾਲਿਆਂ ਵਾਂਗ ਅਗੇ ਜਾ ਕੇ ਫਾਹੇ ਪੈਂਦੇ ਹਨ। ਤਾਂ ਤੇ ਗੁਰਮਤਿ ਅੰਦਰ ਸ਼ਿਕਾਰ ਮਾਰਨਾ ਅਤੇ ਸ਼ਿਕਾਰ ਦਾ ਮਾਸ ਖਾਣਾ ਦੋਵੇਂ ਪਰਮ ਨਿੰਦਤ ਹਨ।

ਹੁਣ ਸਾਡੇ ਸ਼ਿਕਾਰ ਮਾਰਨ ਦੇ ਹਿਲਸੀ ਭਰਾ ਕੂਕ ਉਠਣਗੇ ਕਿ ਗੁਰੂ ਮਹਾਰਾਜ ਜੁ ਸ਼ਿਕਾਰ ਖੇਡਦੇ ਰਹੇ ਹਨ ਤਾਂ ਸਿਖ ਕਿਉਂ ਨਾ ਖੇਡਣ?

ਇਸ ਦੇ ਉੱਤਰ ਵਿਚ ਅਸੀਂ ਪਹਿਲਾਂ ਤਾਂ ਇਹ ਪੁਛਦੇ ਹਾਂ ਕਿ ਗੁਰੂ ਮਹਾਰਾਜ ਸਾਹਿਬਾਨ ਦੇ ਸ਼ਿਕਾਰ ਖੇਡਣ ਦਾ ਆਪ ਦੇ ਪਾਸ ਸਬੂਤ ਕੀ ਹੈ?



 

ਆਪ ਨੂੰ ਗੁਰਬਾਣੀ ਦਾ ਤਾਂ ਕੋਈ ਸਬੂਤ ਮਿਲਣਾ ਹੀ ਨਹੀਂ, ਓਹੋ ਸਾਖੀਆਂ ਵਲ ਭਜੋਗੇ। ਪ੍ਰੰਤੂ ਸਾਖੀਆਂ ਅੰਦਰ ਕਥੀਆਂ ਗੁਰੂ ਸਾਹਿਬ ਦੇ ਜੀਵਨ ਚਰਿਤਰ ਸਬੰਧੀ ਖੇਡਾਂ (ਕਰਨੀਆਂ) ਵਲ ਧਾਵਣ ਨਾਲੋਂ ਗੁਰੂ ਦੇ ਸਿੱਖ ਦਾ ਮੁਖ ਕਰਤੱਵ ਇਸ ਗੁਰ ਵਾਕ ਦੇ ਭਾਵ ਵਾਲਾ ਇਹ ਹੋਣਾ ਚਾਹੀਦਾ ਹੈ ਕਿ—

"ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥"

ਸਾਖੀਆਂ ਅੰਦਰ ਕਥਨ ਕੀਤੀਆਂ ਗੁਰੂ ਸਾਹਿਬਾਨ ਦੀਆਂ ਕਰਨੀਆਂ ਦੀ ਜੇ ਕੋਈ ਗੁਰਸਿੱਖ ਫੋਕੀ ਰੀਸ ਕਰਨਾ ਚਾਹੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਅਨੁਸਾਰ ਕਾਰ ਨਾ ਕਮਾਵੇ ਤਾਂ "ਉਨ ਕੀ ਰੀਸ ਕਰੈ ਸੁ ਵਿਗੁਚੈ" ਵਾਲਾ ਗੁਰ ਫ਼ਤਵਾ ਹੀ ਉਸ ਉੱਤੇ ਘਟਦਾ ਹੈ। ਜਿਵੇਂ ਹੋਰ ਗੁਰ ਵਾਕ ਹੈ—

"ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥"

ਜੇ ਕੋਈ ਪੂਰੇ ਵੱਡ ਪੁਰਖ ਸਤਿਗੁਰੂ ਦਾ ਹੁਕਮ ਨਾ ਮੰਨੇ ਅਤੇ ਬਿਨ ਹੁਕਮਾਂ ਦੇ ਕਮਾਏ ਸਤਿਗੁਰੂ ਦੀ ਰੀਸ ਦੀਆਂ ਫੜਾਂ ਮਾਰਦਾ ਫਿਰੇ ਉਸ ਉਪਰ ਇਸ ਪ੍ਰਕਾਰ ਦੇ ਗੁਰਵਾਕ ਘਟਦੇ ਹਨ—

"ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ
ਮੁਠਾ ਬਿਖੁ ਮਾਇਆ ॥ ਓਸੁ ਅੰਦਰਿ ਕੂੜੋ ਕਰਿ
ਬੂਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ
ਨ ਭਾਇਆ ॥ ਓਹ ਘਰਿ ਘਰਿ ਹੰਢੈ ਜਿਉ ਰੰਨ ਦੋਹਾਗਣਿ
ਓਸੁ ਨਾਲਿ ਮੁਹੁ ਜੋੜੇ ਓਸ ਭੀ ਲਛਣੁ ਲਾਇਆ ॥

ਤਥਾ : "ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ
ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥"

ਤਥਾ : "ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ

ਸੇ ਕੂੜਿਆਰ ਕੂੜੇ ਝੜਿ ਪੜੀਐ ॥"
ਪੁਨਾ : "ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥"

ਗੁਰੂ ਦੇ ਸਿੱਖ ਦਾ ਧਰਮ ਹੈ ਗੁਰੂ ਦੀ ਆਗਿਆ ਪਾਲਣਾ, ਨਾ ਕਿ ਐਵੇਂ ਗੁਰੂ ਦੀ ਰੀਸ ਕਰਨਾ। ਗੁਰੂ ਦੀ ਆਗਿਆ ਸੂਨ ਗੁਣ ਵਿਹੂਣੇ ਪੁਰਸ਼ਾਂ ਦਾ ਗੁਰੂ ਦੀ ਕਰਨੀ ਦੀਆਂ ਰੀਸਾਂ ਕਰਨਾ ਗੁਰੂ ਦਾ ਸ਼ਰੀਕ ਬਣਨਾ ਹੈ। ਪਰੰਤੂ "ਤਿਸ ਨਾਲ ਸ਼ਰੀਕੀ ਨਾ ਪੁਜਈ" ਅਜਿਹੀਆਂ ਨਿਖਤਮੀਆਂ ਰੀਸਾਂ ਕਰਿ ਹੀ ਬਾਬੇ ਬਕਾਲੇ ਵਿਖੇ ਬਾਈ ਗੁਰੂ ਬਣ ਬੈਠੇ ਸਨ। ਅਜਿਹੇ ਗੁਰੂ ਦੇ ਸ਼ਰੀਕ ਹੀ ਹੁਣ ਤਾਈਂ ਗੱਦੀਆਂ ਲਾ ਲਾ ਬਹਿੰਦੇ ਹਨ। ਕੇਵਲ ਅਜਿਹੀ ਰੀਸ ਕਰਨਹਾਰੇ ਆਪਣੇ ਆਪ ਨੂੰ ਗੁਰੂ ਦਾ ਸਮਸਰ ਸ਼ਰੀਕ ਸਦਾਉਣ ਲਈ ਸ਼ਿਕਾਰ ਖੇਡਣ ਦੀ ਵਾਦੀ ਸਹੇੜ ਲੈਂਦੇ ਹਨ, ਪਰੰਤੂ "ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰ ਸੜੰਦੇ।" ਗੁਰੂ ਦੀਆਂ ਅਣਹੋਈਆਂ ਰੀਸਾਂ ਕਰਨਾ ਅਤੇ ਗੁਰੂ-ਸ਼ਰੀਕ ਬਣਨਾ ਗੁਰੂ ਦੇ ਸਿੱਖਾਂ ਦਾ ਕਰਮ ਨਹੀਂ। ਗੁਰੂ ਦੇ ਸਿੱਖਾਂ ਦਾ ਮੁੱਖ ਧਰਮ ਗੁਰ ਦੇ ਬਚਨਾਂ ਨੂੰ ਪਾਲਣਾ ਹੈ। ਯਥਾ ਗੁਰਵਾਕ—

"ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ
ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥"

ਗੁਰੂ ਦੇ ਆਗਿਆ ਕੀਤੇ ਹੁਕਮਾਂ ਉੱਤੇ ਨਾ ਚਲ ਕੇ ਗੁਰੂ ਦੀ ਉੱਚ ਕਰਨੀ ਦੀਆਂ ਰੀਸਾਂ ਕਰਨ ਵਲ ਧਾਵਣਾ ਗੁਰੂ ਦੀ ਆਗਿਆ ਉਲੰਘਣਾ ਹੈ ਅਤੇ ਗੁਰਸਿਖੀ ਦੀ ਪਟੜੀ ਤੋਂ ਹਿਠਾਂਹ ਡਿਗਣਾ ਹੈ।

ਗੁਰੂ ਦੇ ਹੁਕਮ ਕਮਾਏ ਬਿਨਾਂ, ਗੁਰਵਾਕਾਂ ਦੀ ਸੱਚੀ ਕਮਾਈ ਕੀਤੇ ਬਿਨਾਂ, ਗੁਰਸਿਖ ਨੂੰ ਗੁਰੂ ਦੀ ਉੱਚ ਤੇ ਅਪਾਰ, ਅਗੰਮ ਅਤੇ ਬਚਿੱਤਰ ਕਰਨੀ ਦੀ ਸੂਝ ਬੂਝ ਹੀ ਨਹੀਂ ਹੋ ਸਕਦੀ। ਤਾਂ ਤੇ ਅਜਿਹੀ ਅਬੂਝ ਕਰਨੀ (ਲੀਲ੍ਹਾ) ਦੀ ਅਣਹੋਈ ਰੀਸ ਕਰਨ ਵਿਚ ਧਰਮ ਦੇ ਥਾਉਂ ਸਗੋਂ ਅਧਰਮ ਹੋ ਜਾਂਦਾ ਹੈ। ਜਿਵੇਂ ਗੁਰੂ ਦਸਮੇਸ਼ ਜੀ ਦੇ ਤੁਰਕਾਂ ਨਾਲ ਯੁੱਧ ਜੰਗ ਕਰਨ ਦੀ ਲੀਲ੍ਹਾ ਤੋਂ ਅਗਿਆਤ ਅਤੇ ਅਸ਼ਰਧਕ ਸਿੱਖ ਜੇ ਅੱਜ ਕਲ੍ਹ ਉਠ ਕੇ ਐਵੇਂ ਹੀ ਤੁਰਕਾਂ ਨਾਲ ਲੜਨ ਡਹਿ ਪੈਣ, ਅਥਵਾ ਜਣੇ ਖਣੇ ਦੇ ਗਲ ਪੈ ਜਾਣ ਤੇ ਯੁੱਧ ਜੰਗ ਮਚਾ ਦੇਣ ਤਾਂ ਏਹਨਾਂ ਦੇ ਸ੍ਰੀ ਦਸਮੇਸ਼ ਜੀ ਦੀ ਉਸ ਯੁੱਧ ਲੀਲ੍ਹਾ ਦੀ ਅਜਿਹੀ ਅਣਹੋਣੀ ਰੀਸ ਕਰਨ ਵਿਚ ਧਰਮ ਦੇ ਥਾਉਂ ਸਗੋਂ

ਅਧਰਮ ਹੋ ਜਾਏਗਾ । ਪ੍ਰੰਤੂ ਗੁਰੂ ਦੇ ਹੁਕਮੀ ਬੰਦੇ, ਗੁਰੂ ਦੇ ਆਗਿਆਕਾਰ, ਸਰਧਾਵਾਨ, ਸ਼ਰਧਾਲੂ ਸਿੱਖ ਭਲੀ ਬਿਧ ਜਾਣਦੇ ਹਨ ਕਿ ਗੁਰੂ ਦਸਮੇਸ਼ ਜੀ ਦਾ ਕਿਸੇ ਨਾਲ ਵੈਰ ਵਿਰੋਧ ਨਹੀਂ ਸੀ, ਕੋਈ ਆਪਣੀ ਖ਼ੁਦਗ਼ਰਜ਼ੀ ਭੀ ਨਹੀਂ ਸੀ, ਕੇਵਲ ਧਰਮ-ਰੱਖਿਆ ਲਈ, ਕੇਵਲ ਦੀਨਾਂ ਦੁਖੀਆਂ ਲਈ, ਗੁਰੂ ਜੀ ਨੇ ਜ਼ੁਲਮ ਦੀ ਮੀਨ-ਮੇਖ ਉਖਾੜਨ ਲਈ ਯੁੱਧ ਜੰਗ ਕੀਤੇ। ਤੁਰਕਾਂ ਨਾਲ ਨਹੀਂ ਸੀ ਲੜੇ, ਉਹ ਤਾਂ ਅਧਰਮੀਆਂ ਜ਼ਾਲਮਾਂ ਨਾਲ ਜੂਝੇ ਸਨ । ਉਨ੍ਹਾਂ ਦਾ ਕਿਸੇ ਮਾਨਸ ਜਾਤੀ ਨਾਲ ਵੈਰ ਭਾਵ ਨਹੀਂ ਸੀ, ਸਗੋਂ ਮਨੁੱਖ ਮਾਤਰ ਨੂੰ ਸਮਾਨ ਦ੍ਰਿਸ਼ਟੀ ਨਾਲ ਦੇਖਦੇ ਸਨ । ਗੁਰੂ ਦੇ ਆਗਿਆਕਾਰ ਸਚਿਆਰ ਉਨ੍ਹਾਂ ਸਿੱਖਾਂ ਨੂੰ ਹੀ ਇਹ ਗਿਆਤ ਹੋ ਸਕਦੀ ਹੈ, ਜਿਨ੍ਹਾਂ ਨੇ ਇਨ੍ਹਾਂ ਹੁਕਮਾਂ ਦੀ ਕਮਾਈ ਕਰਕੇ ਦੇਖ ਲਈ ਹੁੰਦੀ ਹੈ—

"ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥"

ਤਥਾ ਸ੍ਰੀ ਮੁਖਵਾਕ ਪਾਤਸ਼ਾਹੀ ੧੦—

"ਹਿੰਦੂ ਤੁਰਕ ਸੋਈ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥"

ਸੋ ਇਸ ਪ੍ਰਕਾਰ ਦੇ ਹੁਕਮਾਂ ਨੂੰ ਵਿਚਾਰੇ, ਕਮਾਏ ਬਿਨਾਂ ਸਿੱਖ ਨੂੰ ਸਤਿਗੁਰੂ ਦੇ ਯੁੱਧ ਜੰਗ ਦੇ ਮੰਤਵ ਅਤੇ ਉੱਚ ਭਾਵਨਾ ਦਾ ਪਤਾ ਹੀ ਨਹੀਂ ਲੱਗ ਸਕਦਾ । ਏਸ ਧਰਮ ਭਾਵਨਾ ਤੋਂ ਸੱਖਣਾ ਸਿੱਖ ਸਤਿਗੁਰਾਂ ਦੇ ਯੁੱਧ-ਜੰਗ ਦੇ ਭਾਵ ਦਾ ਲਖਣ ਆਪਣੇ ਹਿਰਦੇ ਦੀ ਨਿਘਰਦੀ ਕਲ ਅਤੇ ਆਮ ਸੰਸਾਰੀਆਂ ਵਾਲੀ ਵੈਰ ਵਿਰੋਧ ਪੂਰਤ ਦਸ਼ਾ ਦੇ ਅਕਸ ਅਨੁਸਾਰ ਇਹੋ ਲਗਾਏਗਾ ਕਿ ਸਤਿਗੁਰੂ ਸਾਹਿਬਾਨ ਤੁਰਕਾਂ ਨਾਲ ਜਾਤੀ ਵੈਰ ਭਾਵ ਰਖਦੇ ਸਨ ਅਤੇ ਇਸੇ ਵੈਰ ਭਾਵ ਦੇ ਅਧੀਨ ਹੋ ਕੇ ਉਨ੍ਹਾਂ ਨੇ ਤੁਰਕਾਂ ਦੇ ਰਾਜ ਭਾਗ ਦੀ ਜੜ੍ਹ ਉਖਾੜੀ ।

ਇਸੇ ਤਰ੍ਹਾਂ ਦਾ ਅਣਹੋਇਆ ਅਕਸ ਬੰਨ੍ਹ ਕੇ ਜੇ ਕੋਈ ਸਿੱਖ ਤੁਰਕਾਂ ਨਾਲ ਧੀਂਗੋ ਧੀਂਗੀ ਵੈਰ ਕਮਾਉਣ ਲਗ ਪਏ, ਐਵੇਂ ਹੀ ਲੜਾਈ ਸਹੇੜਦਾ ਫਿਰੇ ਅਤੇ ਸਤਿਗੁਰ ਦੀ ਰੀਸੇ ਯੁਧ ਜੰਗ ਮਚਾਉਣ ਦੇ ਪੰਗੇ ਲਵੇ ਤਾਂ ਉਸ ਦਾ ਅਜਿਹੀ ਰੀਸ ਕਰਨਾ ਨਿਰਾ ਅਨਰਥ ਅਤੇ ਅਧਰਮ ਹੈ। ਅਜਿਹੇ ਅਮੋੜ

ਸਿੱਖ ਦਾ ਇਸ ਪ੍ਰਕਾਰ ਦੀ ਰੀਸ ਕਰਨਾ ਹੀ ਦਸਦਾ ਹੈ ਕਿ ਉਹ ਸਤਿਗੁਰ ਦਾ ਆਗਿਆਕਾਰ ਸਿਖ ਨਹੀਂ। ਗੁਰੂ ਦੇ ਹੁਕਮਾਂ ਨੂੰ ਕਮਾਉਂਦਾ ਹੋਇਆ ਹੀ ਗੁਰੂ ਦਾ ਸਿਖ ਸਤਿਗੁਰ ਦੀ ਕਰਨੀ ਨੂੰ ਅਪੜ ਸਕਦਾ ਹੈ, ਐਵੇਂ ਰੀਸੋ-ਰੀਸੀ ਉੱਚ ਕਰਨੀ ਵਲ ਧਾਂਵਦਾ ਹੋਇਆ ਸਤਿਗੁਰ ਦੀ ਅਸਲ ਕਰਨੀ ਨਹੀਂ ਕਰ ਸਕਦਾ। 'ਗੁਰਿ ਕਹਿਆ ਸਾ ਕਾਰ' ਕਮਾਏ ਬਿਨਾਂ ਸਤਿਗੁਰ ਦੀ ਕਰਨੀ ਨੂੰ ਜਾਣ ਪਛਾਣ ਭੀ ਨਹੀਂ ਸਕਦਾ।

ਐਨ ਏਸ ਤਰ੍ਹਾਂ ਹੀ ਗੁਰੂ ਸਾਹਿਬਾਨ ਦੇ ਸ਼ਿਕਾਰ ਖੇਡਣ ਦੀ ਕਰਨੀ (ਖੇਡ) ਨੂੰ ਪਛਾਣ ਸਕਣਾ ਗੁਰਮਤਿ ਤੋਂ ਅਗਿਆਤ ਤੇ ਸ਼ਰਧਾਹੀਣ ਸਿੱਖਾਂ ਲਈ ਅਤੀ ਕਠਨ ਹੈ। ਸਾਡੇ ਮਾਸਾਹਾਰੀ ਭਰਾਵਾਂ ਨੇ ਸਾਖੀਆਂ ਦੀ ਇਸ ਸਾਖਾ ਨੂੰ ਤਾਂ ਸੁਖੈਨ ਹੀ ਮੰਨ ਲਿਆ ਹੈ ਕਿ ਗੁਰੂ ਸਾਹਿਬ ਸ਼ਿਕਾਰ ਖੇਡਦੇ ਹੁੰਦੇ ਸਨ, ਪਰ ਉਨ੍ਹਾਂ ਸਾਖੀਆਂ ਦੀ ਨਾਲ ਲਗਦੀ ਇਸ ਸਾਖਾ ਨੂੰ ਮੰਨਣੋਂ ਸਿਰ ਫੇਰਨਗੇ ਕਿ ਚਿੜੀਆਂ ਤੋਂ ਬਾਜ਼ ਤੁੜਾਉਣ ਵਾਲੇ ਸਮਰਥ ਗੁਰੂ ਨੇ ਸ਼ਿਕਾਰ ਦੀ ਖੇਡ ਦੁਵਾਰਾ ਜੀਆਂ ਨੂੰ ਚੁਰਾਸੀ ਭੁਗਤਾਉਣ ਅਤੇ ਸਦ-ਗਤੀ ਦੇਣ ਦੀ ਲੀਲ੍ਹਾ ਰਚੀ ਸੀ। ਉਨ੍ਹਾਂ ਦਾ ਇਸ ਸਾਖਾ ਤੋਂ ਸਿਰ ਫੇਰਨਾ ਹੀ ਏਸ ਗੱਲ ਦਾ ਸਬੂਤ ਹੈ ਕਿ ਉਨ੍ਹਾਂ ਨੂੰ ਗੁਰੂ ਦੇ ਸਰਬ-ਕਲਾ ਸਮਰਥ ਹੋਣ ਉੱਤੇ ਸ਼ਰਧਾ ਨਹੀਂ ਜਦ ਕਿ ਅਨੇਕ ਗੁਰਵਾਕ ਇਸ ਬਿਧ ਸ਼ਰਧਾ ਦਿਵਾਉਂਦੇ ਹਨ—

"ਗੁਰੁ ਗੋਬਿੰਦ, ਗੋਪਾਲ ਗੁਰੁ, ਗੁਰੁ ਪੂਰਨ ਨਾਰਾਇਣਹ ॥
ਗੁਰ ਦਇਆਲ, ਸਮਰਥ ਗੁਰ; ਗੁਰ ਨਾਨਕ ਪਤਿਤ ਉਧਾਰਣਹ ॥"

ਤਥਾ : "ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥"

ਤਥਾ : "ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨੇ ਜਿਨਿ ਸਗਲੈ ਜੰਤ ॥
ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥"

ਪੁਨਾ : "ਗੁਰ ਕੀ ਮਹਿਮਾ ਬੇਦ ਨ ਜਾਣਹਿ ॥
ਤੁਛ ਮਾਤ ਸੁਣਿ ਸੁਣਿ ਵਖਾਣਹਿ ॥
ਪਾਰਬ੍ਰਹਮ ਅਪਰੰਪਰ ਸਤਗੁਰ,
ਜਿਸੁ ਸਿਮਰਤ ਮਨੁ ਸੀਤਲਾਇਣਾ ॥"

ਪੁਨਾ : "ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥"

ਪੁਨਾ : "ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥
ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥"

ਏਸ ਪ੍ਰਕਾਰ ਦੇ ਅਨੇਕ ਗੁਰਵਾਕ ਹਨ ਜੋ ਇਹ ਸਿੱਧ ਕਰਦੇ ਹਨ ਕਿ ਗੁਰੂ ਸਾਹਿਬਾਨ ਕੇਵਲ ਸਰਬ-ਕਲਾ ਸਮਰਥ ਹੀ ਨਹੀਂ ਸਨ, ਕਿੰਤੂ ਗੁਰੂ ਦਾ ਮਰਤਬਾ ਅਕਾਲ-ਪੁਰਖ ਦੇ ਸਮਸਰ ਹੈ ਅਤੇ ਗੁਰੂ ਅਕਾਲ-ਪੁਰਖ ਵਿਚ ਕੋਈ ਭੀ ਭੇਦ ਨਹੀਂ। ਅਰਥਾਤ ਜੋ ਰੰਗ, ਚੋਜ, ਖੇਡ, ਲੀਲਾ ਅਕਾਲ-ਪੁਰਖ ਆਪਣੀ ਕਲਾ ਦੁਆਰਾ ਵਰਤਦਾ ਵਰਤਾਉਂਦਾ ਹੈ, ਸੋਈ ਕਲਾ ਸੰਪੰਨ ਗੁਣ ਸ਼ਕਤੀਵਾਨ ਸਤਿਗੁਰ ਦੀ ਸਮਰਥਾ ਅੰਦਰ ਸੰਪੂਰਨ ਹਨ। ਤਾਂ ਤੇ ਜਦ ਏਸ ਪ੍ਰਕਾਰ ਦੇ ਵਾਕ ਆਉਣ ਕਿ—

"ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ
ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥"

ਤਦ ਗੁਰਬਾਣੀ ਦੇ ਸ਼ਰਧਾਲੂ ਸਿਖਾਂ ਨੂੰ ਕੋਈ ਭੀ ਸੰਦੇਹ ਨਹੀਂ ਰਹਿਣਾ ਚਾਹੀਦਾ ਹੈ ਕਿ ਗੁਰੂ ਸ੍ਰਿਸ਼ਟੀ ਦਾ ਕਰਤਾ ਹਰਤਾ ਹੈ। ਸ੍ਰਿਸ਼ਟੀ ਦੇ ਜੀਵਾਂ ਦਾ ਜੰਮਣ ਮਰਨ ਤੇ ਮੁਕਤ ਭੁਗਤ ਦੀ ਦਾਤ ਸਭ ਗੁਰੂ ਦੇ ਹੱਥ ਵੱਸ ਹੈ। ਫੇਰ ਇਹ ਕੁ-ਤਰਕ ਕਿਉਂ ਫੁਰੇ ਕਿ ਗੁਰੂ ਦਾ ਸ਼ਿਕਾਰ ਦੀ ਲੀਲ੍ਹਾ ਰਚ ਕੇ ਜੀਵਾਂ ਨੂੰ ਜੂਨਾਂ ਭੁਗਤਾਉਣ ਤੇ ਉਨ੍ਹਾਂ ਦੀ ਚੁਰਾਸੀ ਕਟ ਕੇ ਮੁਕਤ ਭੁਗਤ ਦਾ ਦਾਨ ਦੇਣਾ ਅਸੰਭਵ ਅਤੇ ਅਨਰਥ ਹੈ।

ਇਹ ਕੁ-ਤਰਕ ਕੇਵਲ ਉਨ੍ਹਾਂ ਅਸ਼ਰਧਕਾ ਨੂੰ ਹੀ ਫੁਰਦੀ ਹੈ ਜੋ ਉਪਰ ਦਿੱਤੇ ਗਏ ਪ੍ਰਮਾਣਾਂ 'ਤੇ ਨਿਸਚਾ ਨਹੀਂ ਰਖਦੇ, ਜੋ ਆਪਣੀ ਅਲਪੱਗਤਾ ਅਤੇ ਅਸਮਰਥਾ ਦੇ ਤਰਾਜ਼ੂ ਨਾਲ ਹਾੜ ਕੇ ਵਡਿ ਪੁਰਖ ਸਰਬ ਕਲਾ ਸਮਰਥ ਗੁਰੂ ਦੀ ਸਰਬੱਗਤਾ ਦਾ ਅਨੁਮਾਨ ਲਗਾਉਂਦੇ ਹਨ। ਉਨ੍ਹਾਂ ਸ਼ਰਧਾ-ਸੂਨ ਪੁਰਸ਼ਾਂ ਨੂੰ ਆਪਣੀ ਊਰਨ ਬੁੱਧੀ ਉੱਤੇ ਗੁਣ ਬਿਹੂਨ ਗੁਮਾਨ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਗੁਰੂ ਘਰ ਦੇ ਗੂੜ੍ਹ ਪ੍ਰਮਾਰਥੀ ਅਸੂਲ ਅਤੇ ਮਹਾਂ

 

ਸ਼ਕਤੀਵਾਨ ਗੁਰੂ ਦੇ ਚੋਜ ਵਿਡਾਣ ਆਮ ਬੁੱਧੀ ਵਾਲੇ ਅਲਪੱਗ ਇਨਸਾਨ ਪਹੁੰਚ ਤੋਂ ਪਰੇ ਪਰਾਨ ਹੁੰਦੇ ਹਨ। ਜਿੱਥੋਂ ਤਾਈਂ ਉਸ ਦੀ ਆਪਣੀ ਅਲੱਪਗ ਬੁੱਧੀ ਅੱਪੜ ਸਕਦੀ ਹੈ, ਓਥੋਂ ਤਾਈਂ ਹੀ ਉਸ ਦੇ ਮਨ ਦੀ ਮੱਤ ਅੰਗੀਕਾਰ ਕਰ ਬਹਿੰਦੀ ਹੈ ਅਤੇ ਉਸ ਨੂੰ ਅਸਲੀ ਅਸੂਲ ਥਾਪ ਲੈਂਦੀ ਹੈ। ਇਹ ਮਨਮਤਿ ਹੈ। ਏਸ ਅਸ਼ਰਧਾ ਮੂੜ੍ਹਤਾ ਦੇ ਅੰਧ ਰੂਪੀ ਗੁਬਾਰ ਤੋਂ ਬਚਣ ਲਈ ਗੁਰਮਤਿ ਦੇ ਆਸਰੇ ਪਰਨੇ ਦੀ ਲੋੜ ਹੈ।

ਗੁਰਮਤਿ ਮਾਰਗ ਉੱਤੇ ਚਲਣ ਵਾਲੇ ਪੁਰਸ਼ ਨੂੰ ਚਾਹੀਦਾ ਹੈ ਕਿ ਜੇ ਉਹ ਗੁਰਮਤਿ ਦੇ ਗੂੜ੍ਹ ਅਸੂਲਾਂ ਦਾ ਜਾਣੂ ਨਹੀਂ ਹੋਇਆ, ਜੇ ਉਸ ਨੂੰ ਗੁਰਮਤਿ ਦੇ ਡੂੰਘੇ ਭੇਦ ਦਾ ਅਜੇ ਪਤਾ ਨਹੀਂ ਲੱਗਾ ਤਾਂ ਹੋਰ ਕਮਾਈ ਕਰੇ, ਨਾ ਕਿ ਐਵੇਂ ਹੀ ਗੁਰਮਤਿ ਦੇ ਅਸੂਲਾਂ ਉੱਤੇ ਕੁਤਰਕਾਂ ਕਰਨ ਲਗ ਪਵੇ ਅਤੇ ਪੂਰਨ ਖੋਜ ਕੀਤੇ ਬਿਨਾਂ ਪ੍ਰਮਾਰਥ ਦੇ ਗਿਆਨ ਦਾ ਦਮ ਮਾਰਨ ਲਗ ਜਾਵੇ।

ਸੋ ਮੁਕਤ ਜੁਗਤ ਜੀਆਂ ਦੇ ਦਾਤੇ ਸਰਬੱਗ ਗੁਰੂ ਉੱਤੇ ਅਲਪੱਗ ਜੀਵਾਂ ਵਾਂਗ ਸ਼ਿਕਾਰ ਖੇਡਣ ਦਾ ਦੂਸ਼ਨ ਨਹੀਂ ਆ ਸਕਦਾ, ਕਿਉਂਕਿ ਗੁਰੂ ਜੀ ਜੀਵਾਂ ਦੀ ਕਲਿਆਣ ਹਿਤ ਤੇ ਚੁਰਾਸੀ ਭੁਗਤਾਣ ਹਿਤ ਸ਼ਿਕਾਰ ਦੀ ਖੇਡ ਰਚਦੇ ਸਨ। ਗੁਰੂ ਸਾਹਿਬਾਨ ਉੱਤੇ ਸ਼ਿਕਾਰ ਦਾ ਦੂਸ਼ਨ ਅਰੋਪਣਾ ਇਉਂ ਹੀ ਹੈ ਜਿਵੇਂ ਕਿ ਅਨੇਕ ਅਗਿਆਨੀ ਅਸ਼ਰਧਕ ਪੁਰਸ਼ ਨਿਰੰਕਾਰ ਸਿਰਜਨਹਾਰ ਕਰਤੇ ਹਰਤੇ ਅਕਾਲ-ਪੁਰਖ ਉੱਤੇ ਭੀ ਇਹ ਉਲਾਂਭਾ ਮੇਲਦੇ ਹਨ ਕਿ ਪਰਮੇਸ਼ਰ ਜੀਵਾਂ ਨੂੰ ਜੀਵਾਲ ਕੇ ਫੇਰ ਮਾਰਦਾ ਕਿਉਂ ਹੈ ? ਸ੍ਰਿਸ਼ਟੀ ਨੂੰ ਸ਼ੀਗਾਰ ਕੇ ਫੇਰ ਸੰਘਾਰਦਾ ਕਿਉਂ ਹੈ ?

ਜੇ ਤਾਂ ਸ੍ਰਿਸ਼ਟੀ ਦੇ ਕਰਤੇ ਹਰਤੇ ਹੋਣ ਦਾ ਦੂਸ਼ਨ ਅਕਾਲ-ਪੁਰਖ ਉੱਤੇ ਘਟਦਾ ਹੈ ਤਦ ਤਾਂ ਸ਼ਿਕਾਰ ਖੇਡ ਕੇ ਜੀਵਾਂ ਦੀ ਸਦਗਤੀ ਕਰਨ ਦਾ ਉਲਾਭ ਗੁਰੂ ਸਾਹਿਬਾਨ ਉੱਤੇ ਭੀ ਆ ਸਕਦਾ ਹੈ। ਪ੍ਰੰਤੂ ਗੁਰੂ ਬਾਣੀ ਤੋਂ ਸਾਫ਼ ਸਿੱਧ ਹੈ ਕਿ—

"ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥"

ਸੋ ਗੁਰਮਤਿ ਦੇ ਵਿਸ਼ਵਾਸੀਆਂ ਨੂੰ ਅਧਿਕ ਅਸ਼ੰਕੇ ਦੀ ਲੋੜ ਨਹੀਂ, ਹਾਂ, ਗੁਰਮਤਿ ਹੀਣ ਪੁਰਸ਼ਾਂ ਨੂੰ ਅਜੇ ਭੀ ਏਥੇ ਕਈ ਪਰਕਾਰ ਦੇ ਅਸ਼ੰਕੇ ਉਪਜ

 

ਸਕਦੇ ਹਨ। ਜਿਹਾ ਕਿ ਇਹ—

ਜੇ ਆਪ ਹੀ ਅਕਾਲ-ਪੁਰਖ ਮਾਰਨ ਰਖਣ ਵਾਲਾ ਹੋਇਆ ਤਾਂ ਖ਼ੂਨੀਆਂ, ਗਲ ਕੱਟਿਆਂ, ਕਸਾਈਆਂ, ਧਾੜਵੀਆਂ ਆਦਿ ਨੂੰ ਨਿਸ਼ੰਗ ਹੋ ਕੇ ਇਹ ਕਹਿਣ ਦਾ ਬਹਾਨਾ ਮਿਲ ਸਕਦਾ ਹੈ ਕਿ "ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ" ਤਾਂ ਤੇ ਪਾਪ ਕਰਮ ਦੇ ਭਾਗੀ ਹੋਣ ਤੋਂ ਬਚ ਕੇ ਨਿਕਲ ਜਾਣਗੇ।

ਏਸ ਪਰਕਾਰ ਦੇ ਅਸ਼ੰਕਿਆਂ ਨੂੰ ਅਸੀਂ 'ਗੁਰਮਤਿ ਫ਼ਿਲਾਸਫ਼ੀ'* ਨਾਮੇ ਪੁਸਤਕ ਵਿਚ, ਗੁਰੂ ਚਾਹੇ ਤਾਂ ਖੋਲ੍ਹ ਕੇ ਨਵਿਰਤ ਕਰਾਂਗੇ। ਓਥੇ ਅਸੀਂ ਫ਼ਿਲਾਸਫ਼ਰਾਨਾ ਨਿਰਣਾ ਕਰ ਕੇ ਇਹ ਭੀ ਸਿੱਧ ਕਰਾਂਗੇ ਕਿ ਸ੍ਰਿਸ਼ਟੀ ਦੇ ਮਾਰਨ ਸੰਘਾਰਨ ਵਿਚ ਅਕਾਲ-ਪੁਰਖ ਉੱਤੇ ਕੋਈ ਦੂਸ਼ਨ ਨਹੀਂ ਲਗਦਾ ਰਿਹਾ। ਇਹ ਅਸ਼ੰਕਾ ਕਿ ਗੁਰੂ-ਪਰਮੇਸ਼ਰ ਦੀ ਏਕਤਾ ਸਿੱਧ ਕਰਨ ਵਿਚ "ਜੋ ਮੋਕੋ ਪਰਮੇਸ਼ਰ ਉਚਰ ਹੈ। ਸੋ ਨਰਕ ਕੁੰਡ ਮਹਿ ਪਰ ਹੈ" ਵਾਲੇ ਸ੍ਰੀ ਦਸਮੇਸ਼ ਮੁਖ ਵਾਕ ਦੇ ਆਸ਼ੇ ਦਾ ਵਿਰੋਧ ਕਿਵ ਮਿਟੇਗਾ। ਇਸ ਪ੍ਰਕਾਰ ਦੇ ਗੁਰਵਾਕਾਂ ਦਾ ਵਿਰੋਧ ਬਿਖੇੜਾ, ਜੋ ਕੇਵਲ—ਸਾਡੀ ਹੀ ਆਪਣੀ ਬੁੱਧੀ ਅੰਦਰ ਹੈ, ਅਸੀਂ "ਗੁਰ ਪਰਮੇਸ਼ਰ ਵਿਚ ਕੋਈ ਭੇਦ ਨਹੀਂ" ਨਾਮੇ ਖਰੜੇ ਵਿਚ ਅਲਗ ਨਿਬੇੜਾਂਗੇ। ਇੱਥੇ ਇਨ੍ਹਾਂ ਅਸ਼ੰਕਿਆਂ ਦੇ ਨਿਬੇੜਨ ਲਈ ਥਾਉਂ ਮਦਾਨ ਖੁਲ੍ਹ-ਮਖੁਲਾ ਨਹੀਂ।

ਹੁਣ ਸ਼ਿਕਾਰ ਸੰਬੰਧੀ ਵਿਚਾਰ ਪ੍ਰਤੀ ਮੁਕਦੀ ਗੱਲ ਇਹ ਹੈ ਕਿ ਜੇ ਤਾਂ ਸ਼ਿਕਾਰ-ਪੱਖੀ ਆਪਣਾ ਪੱਖ ਸਾਖੀ ਪ੍ਰਮਾਣ ਤੋਂ ਸਿੱਧ ਕਰਦੇ ਹੋਏ, ਗੁਰਬਾਣੀ ਦੀ ਕਸੌਟੀ ਦੁਆਰਾ ਹੀ ਸਾਖੀ ਪ੍ਰਮਾਣਾਂ ਨੂੰ ਪ੍ਰਮਾਣੀਕ ਮੰਨਦੇ ਹਨ, ਤਦ ਤਾਂ ਉਪਰ ਕਥੇ ਗੁਰ ਪ੍ਰਮਾਣਾਂ ਦੁਆਰਾ ਸ਼ਿਕਾਰ-ਪੱਖੀਆਂ ਦੀ ਨਿਸ਼ਾ ਹੋ ਚੁੱਕੀ ਹੈ ਕਿ ਗੁਰੂ ਮਹਾਰਾਜ ਮਾਸ ਖਾਣ ਹਿਤ ਸ਼ਿਕਾਰ ਨਹੀਂ ਸਨ ਖੇਡਦੇ, ਪ੍ਰੰਤੂ ਜੀਵਾਂ ਦੀ ਕਲਿਆਨ ਹਿਤ ਖੇਡਦੇ ਸਨ।

ਜੇਕਰ ਸ਼ਿਕਾਰ-ਪੱਖੀ ਬਿਨਾਂ ਗੁਰਬਾਣੀ ਦੀ ਕਸੌਟੀ ਦੇ ਹੀ ਸਰਬ ਸਾਖੀ ਪ੍ਰਮਾਣਾਂ ਨੂੰ ਪ੍ਰਮਾਣੀਕ ਮੰਨਣ, ਤਦ ਭੀ ਸ਼ਿਕਾਰ-ਪੱਖੀ ਸਾਨੂੰ ਕਿਸੇ ਭੀ ਸਾਖੀ ਪ੍ਰਮਾਣ ਦੁਆਰਾ ਇਹ ਨਹੀਂ ਸਿੱਧ ਕਰ ਕੇ ਦਿਖਾ ਸਕਦੇ ਕਿ ਗੁਰੂ ਸਾਹਿਬਾਨ

*ਗੁਰਮਤਿ ਫ਼ਿਲਾਸਫ਼ੀ ਪੁਸਤਕ ਛਪ ਚੁੱਕੀ ਹੈ।

ਨੇ ਮਾਸ ਖਾਣ ਹਿਤ ਸ਼ਿਕਾਰ ਖੇਡਿਆ, ਕਿਉਂਕਿ ਜਿੱਥੇ ਭੀ ਗੁਰੂ ਸਾਹਿਬ ਦੇ ਸ਼ਿਕਾਰ ਖੇਡਣ ਦਾ ਪ੍ਰਮਾਣ ਸਾਖੀਆਂ ਅੰਦਰ ਆਉਂਦਾ ਹੈ, ਉੱਥੇ ਇਹ ਸ਼ਿਕਾਰ ਕੀਤੇ ਜੀਵਾਂ ਦੀ ਕਲਿਆਣ ਦਾ ਪ੍ਰਮਾਣ ਭੀ ਅਕਸਰ ਓਸੇ ਸਾਖੀ ਪ੍ਰਸੰਗ ਦੁਆਰਾ ਮਿਲਦਾ ਹੈ। ਅਰਥਾਤ ਗੁਰੂ ਸਾਹਿਬਾਨ ਦੇ ਅਖੇਰ ਬਿਰਤ (ਸ਼ਿਕਾਰ ਖੇਡਣ) ਦਾ ਨਮਿਤ ਕਾਰਨ ਕਿਸੇ ਸਾਖੀ ਪ੍ਰਮਾਣ ਜਾਂ ਪ੍ਰਸੰਗ ਅੰਦਰ ਮਾਸ ਖਾਣਾ ਨਹੀਂ ਲਿਖਿਆ, ਕਿੰਤੂ ਜੀਵਾਂ ਦੀ ਕਲਿਆਣ ਕਰਨਾ ਹੀ ਸ਼ਿਕਾਰ ਦਾ ਮੁਖ ਪ੍ਰਯੋਜਨ ਦਸਿਆ ਹੈ।

ਤਾਂ ਤੇ ਕਿਸੇ ਬਿਧ ਭੀ ਗੁਰੂ ਸਾਹਿਬਾਨ ਦੇ ਸ਼ਿਕਾਰ ਖੇਡਣ ਦੀ ਸਾਖਾ ਦੇ ਕੇ ਸਾਡੇ ਸ਼ਿਕਾਰ-ਲੰਪਟਾਂ ਦਾ ਗੁਰੂ ਦੀ ਰੀਸੇ ਸ਼ਿਕਾਰ ਖੇਡਣਾ ਉਚਿਤ ਨਹੀਂ ਅਤੇ ਨਾ ਹੀ ਸਾਖੀ ਪ੍ਰਮਾਣਾਂ ਤੋਂ ਮਾਸ ਖਾਣ ਹਿਤ ਸ਼ਿਕਾਰ ਖੇਡਣ ਦੀ ਆਗਿਆ ਮਿਲਦੀ ਹੈ। ਸਗੋਂ ਭਾਈ ਤਲੋਕਾ ਜੀ ਦੇ ਪ੍ਰਸੰਗ ਤੋਂ ਅਖੇਰ ਬਿਰਤ (ਸ਼ਿਕਾਰ ਖੇਡਣ) ਦੀ ਨਿਖੇਧੀ ਅਤੇ ਜੀਅ-ਦਇਆ ਕਮਾਉਣ ਦੀ ਬਿਧੀ ਦਾ ਉਪਦੇਸ਼ ਸਿੱਖਾਂ ਪ੍ਰਤੀ ਵਿਦਮਾਨ ਹੈ*।

ਸਚ ਮੁਚ ਭਾਈ ਤਲੋਕਾ ਜੀ ਨਾਲ ਇਸ ਗੁਰ ਵਾਕ ਵਾਲਾ ਚਿਤਰ ਵਰਤਿਆ। ਯਥਾ ਗੁਰ ਵਾਕ—

"ਆਖੇਰ ਬਿਰਤਿ ਬਾਹਰਿ ਆਇਓ ਧਾਇ ॥
ਅਹੇਰਾ ਪਾਇਓ ਘਰ ਕੈ ਗਾਇ ॥"



ਭਾਈ ਤਲੋਕਾ ਜੀ ਸ਼ਿਕਾਰ ਖੇਡਣ ਦੀ ਨੀਯਤ ਨਾਲ ਬਾਹਰ ਗਏ ਸਨ ਪਰ ਤਲਵਾਰ ਜਦ ਹਿਰਨੀ ਦੇ ਵਾਹੀ ਤਾਂ ਹਿਰਨੀ ਦੇ ਗਰਭ ਵਿਚੋਂ ਦੋ ਬੱਚੇ ਡਿੱਗੇ ਦੇਖ ਕੇ ਉਸ ਦਾ ਆਪਣਾ ਹੀ ਜੀਉ, ਜੀਅ-ਦਇਆ ਦੇ ਬਾਣ ਨਾਲ ਅਜਿਹਾ ਸ਼ਿਕਾਰ ਹੋ ਗਿਆ ਕਿ ਮੁੜ ਮਿਆਨ ਵਿਚ ਓਸ ਸਰਬ ਲੋਹੀ ਤਲਵਾਰ ਦੇ ਪਾਉਣ ਦਾ ਨਾਉਂ ਨਹੀਂ ਲਿਆ ਅਤੇ ਕਾਠ ਦੀ ਤਲਵਾਰ ਰਖਣ ਦਾ ਪ੍ਰਣ ਦ੍ਰਿੜ ਕਰ ਲਿਆ। ਦੂਤੀਆਂ ਨੇ ਚੁਗਲੀ ਖਾਧੀ। ਪ੍ਰੰਤੂ ਭਰੇ ਰਾਜਸੀ ਦੀਵਾਨ ਵਿਚ ਦਇਆ-ਨਿਧ ਦਇਆਲੂ ਗੁਰੂ ਨੇ ਦਇਆ ਦੇ ਪੁਤਲੇ ਭਾਈ ਤਲੋਕਾ ਜੀ ਦੀ ਜੀਅ-ਦਇਆ ਕਮਾਉਣ ਦੇ ਕਾਰਨ ਪੈਜ ਰਖੀ। ਇਸ ਪ੍ਰਸੰਗ ਤੋਂ ਸਪੱਸ਼ਟ ਇਹੋ ਉਪਦੇਸ਼ ਮਿਲਦਾ ਹੈ ਕਿ ਅਖੇੜ ਬਿਰਤ

---

*ਦੇਖੋ ਪ੍ਰਸੰਗ ਭਾਈ ਤਲੋਕਾ ਜੀ, 'ਸੂਰਜ ਪ੍ਰਕਾਸ਼' ਵਿਚੋਂ।

ਅਰਥਾਤ ਸ਼ਿਕਾਰ ਖੇਡਣਾ ਸਿਖਾਂ ਦਾ ਕੰਮ ਨਹੀਂ। ਸਿੱਖਾਂ ਦਾ ਮੁਖ ਕਰਤਬ ਜੀਅ-ਦਇਆ ਕਮਾਉਣਾ ਹੈ।

## ੨੭

**ਸਾਖੀਆਂ ਦੇ ਪ੍ਰਮਾਣ ਦੇ ਕੇ ਮਾਸ ਦੇ ਵਿਸ਼ੇ ਉਪਰ ਵਿਚਾਰ ਕਰਨ ਦਾ ਕੋਈ ਲਾਭ ਅਥਵਾ ਲੋੜ ?**

ਪਿਛਲੇ ਅੰਕਾਂ ਵਿਚ ਗੁਬਾਣੀ ਦੇ ਪ੍ਰਮਾਣਾਂ ਦੁਆਰਾ ਪੂਰਨ ਤੌਰ ਤੇ ਸਿੱਧ ਹੋ ਚੁੱਕਾ ਹੈ ਕਿ ਗੁਰਮਤਿ ਅਨੁਸਾਰ ਮਾਸ ਖਾਣਾ ਗੁਰੂ ਘਰ ਵਿਖੇ ਕਿਸੇ ਬਿਧ ਭੀ ਪ੍ਰਮਾਣੀਕ ਨਹੀਂ। ਹੁਣ ਜੇ ਸਾਡੇ ਮਾਸਾਹਾਰੀ ਭਰਾ ਆਪਣਾ ਪੱਖ ਸਿੱਧ ਕਰਨ ਲਈ ਫੇਰ ਸਾਖੀਆਂ ਦੀ ਓਟ ਭਾਲਣ ਤਾਂ ਬੇਅਰਥ ਹੈ। ਪ੍ਰਿਥਮ ਤਾਂ ਸਮੂੰਹ ਸਾਖੀਕਾਰਾਂ ਦੀ ਇਸ ਵਿਸ਼ੇ ਪ੍ਰਥਾਇ ਇਕ ਰਾਇ ਨਹੀਂ, ਅਤੇ ਜਿੱਥੇ ਕਿਤੇ ਕਿਸੇ ਸਾਖੀਕਾਰ ਦੀ ਰਾਇ ਮਾਸ ਖਾਣ ਦੇ ਵਿਧਾਨ ਵਿਚ ਹੈ ਤਾਂ ਉਹ ਗੁਰਬਾਣੀ ਦੀ ਕਸੌਟੀ ਅਨੁਸਾਰ ਪੂਰੀ ਨਾ ਉਤਰਨ ਕਰਕੇ ਕਿਸੇ ਲੇਖੇ ਵਿਚ ਨਹੀਂ ਲਿਆਈ ਜਾ ਸਕਦੀ। ਤਾਂ ਤੇ ਗੁਰਮਤਿ ਅਨੁਸਾਰ ਪੂਰਨ ਨਿਰਣਾ ਹੋਣ ਪਿਛੋਂ ਇਸ ਵਿਸ਼ੇ ਦੀ ਅਧਿਕ ਪੜਤਾਲ ਲਈ ਸਾਖੀਆਂ ਵਲ ਧਾਵਣਾ ਨਿਰਾ ਅਕਾਰਥ ਹੈ। ਫੇਰ ਭੀ ਜਿੱਥੋਂ ਤਕ ਸਾਖੀਆਂ ਦੀ ਖੋਜ ਕੀਤੀ ਗਈ ਹੈ, ਸਮੂੰਹ ਸਾਖੀਕਾਰਾਂ ਦੇ ਆਸ਼ਿਆਂ ਨੂੰ ਮਿਲਾ ਕੇ ਇਹ ਸਿੱਟਾ ਕਦਾਚਿਤ ਕੋਈ ਭੀ ਨਹੀਂ ਕਢ ਸਕਦਾ ਕਿ ਆਮ ਤੌਰ ਤੇ ਸਾਖੀਆਂ ਅੰਦਰ ਮਾਸ ਖਾਣ ਦਾ ਵਿਧਾਨ ਸਿੱਧ ਹੁੰਦਾ ਹੈ।

ਗੁਰੂ ਸਾਹਿਬਾਨ ਦੇ ਲੰਗਰਾਂ ਵਿਚ ਕਿਤੇ ਭੀ ਆਮ ਤੌਰ ਤੇ ਮਾਸ ਵਰਤਿਆ ਪ੍ਰਚੀਨ ਸਾਖੀਆਂ ਤੋਂ ਸਿੱਧ ਨਹੀਂ ਹੁੰਦਾ। ਹਾਂ, ਜਿੱਥੇ ਕਿਤੇ ਲੰਗਰ ਵਿਖੇ ਮਾਸ ਵਰਤਣ ਦਾ ਜ਼ਿਕਰ ਆਇਆ ਭੀ ਹੈ, ਤਦ ਓਸ ਦਾ ਨਮਿਤ ਕਾਰਨ ਓਥੇ ਮਾਸ ਖਾਣਾ ਨਹੀਂ, ਪਰੰਤੂ ਮਾਸ ਦੇ ਮੋਮਨਾਂ ਤੇ ਵੈਸ਼ਨਵ ਖ਼ਿਆਲਾਂ ਵਾਲੇ ਪੁਰਸ਼ਾਂ ਦਾ ਵਹਿਮ ਤੋੜਨਾ ਹੈ। ਓਥੇ ਵਾਸਤਵ ਵਿਚ ਮਾਸ ਪੰਗਤ ਵਿਚ ਵਰਤਿਆ ਨਹੀਂ, ਪਰੰਤੂ ਜਗਿਆਸੂਆਂ ਦੀ ਸ਼ਰਧਾ ਭਾਵਨੀ ਨੂੰ ਪੂਰਨ ਪ੍ਰੀਖਿਆ ਦੀ ਕਸੌਟੀ ਉੱਤੇ ਚੜ੍ਹਾ ਕੇ ਓਥੇ ਉਲਟਾ ਖੇਲ ਵਰਤਾਇਆ ਗਿਆ ਹੈ। ਜੇ ਕਿਸੇ ਨੂੰ ਅਜਿਹੇ ਭੇਦ ਦਾ ਪਤਾ ਨਾ ਲਗਾ ਹੋਵੇ ਤਾਂ ਫੇਰ ਦੀਰਘ

ਦ੍ਰਿਸ਼ਟੀ ਸਹਿਤ ਅਜਿਹੇ ਪ੍ਰਸੰਗਾਂ ਨੂੰ ਖੋਜ ਪੜਤਾਲ ਕੇ ਦੇਖ ਲਵੇ। ਜੇ ਭਲਾ ਕਿਸੇ ਪ੍ਰਸੰਗ ਦੁਆਰਾ ਕਿਸੇ ਸਾਖੀ ਵਿਖੇ ਨਿਰਾ ਮਾਸ ਖਾਣ ਦਾ ਪੱਖ ਸਿੱਧ ਭੀ ਹੋ ਜਾਵੇ ਤਾਂ ਓਥੋਂ (ਓਸ ਟਾਵੀਂ ਜਗ੍ਹਾ ਉੱਤੇ) ਇਹੋ ਸਮਝ ਲੈਣਾ ਉਚਿਤ ਹੈ ਕਿ ਇਹ ਇਸ ਮਾਸਖ਼ੋਰੇ ਸਾਖੀਕਾਰ ਦਾ ਆਪਣਾ ਬਿਨੋਦ ਹੈ, ਕਿਉਂ ਜੁ ਗੁਰਬਾਣੀ ਦੀ ਕਸੌਟੀ ਦੁਆਰਾ ਇਹ ਪੱਖ ਪੂਰਾ ਨਹੀਂ ਉਤਰਦਾ, ਕਿਉਂਕਿ ਸਾਖੀਕਾਰ ਭੁਲਣ ਅੰਦਰ ਜੁ ਹੋਏ। ਜਿੱਥੇ ਉਨ੍ਹਾਂ ਨੇ ਬੱਜਰ ਭੁਲਾਂ ਕੀਤੀਆਂ ਹਨ, ਓਥੇ ਉਨ੍ਹਾਂ ਨੂੰ ਸ੍ਵੀਕਾਰ ਕਰ ਲੈਣਾ ਗੁਰਮਤਿ ਤੋਂ ਅਗਿਆਤ ਪੁਰਸ਼ ਦਾ ਕੰਮ ਹੈ। ਸਾਡੇ ਪ੍ਰਾਚੀਨ ਸਾਖੀਕਾਰ ਸਰਬੱਗ ਗੁਰੂ ਸਾਹਿਬਾਨ ਨੂੰ ਅਫ਼ੀਮ ਅਤੇ ਸੁਖਾ ਖੁਆਉਣ ਪਿਆਉਣ ਤਾਈਂ ਭੀ ਗਏ ਹਨ।

ਏਥੇ ਅਸੀਂ ਆਪਣੀ ਅੱਖੀਂ ਡਿਠੀ ਵਾਰਤਾ ਦਰਜ ਕਰਨਾ ਭੀ ਅਤਿ ਜ਼ਰੂਰੀ ਸਮਝਦੇ ਹਾਂ। ਅਸੀਂ ਇਕ ਵਾਰ ਪਟਿਆਲੇ ਮੋਤੀ ਬਾਗ਼ ਵਿਚ ਪੰਥ ਪ੍ਰਕਾਸ਼ ਅਤੇ ਤਵਾਰੀਖ਼ ਖ਼ਾਲਸਾ ਦੇ ਕਰਤਾ ਭਾਈ ਗਿਆਨ ਸਿੰਘ ਜੀ ਗਿਆਨੀ (ਜੋ ਬੜੇ ਬਿਰਧ ਹੋ ਚੁੱਕੇ ਸਨ) ਦੇ ਦਰਸ਼ਨਾਂ ਨੂੰ ਸਵੇਰ ਸਾਰ ਗਏ। ਅਗੇ ਗਿਆਨੀ ਗਿਆਨ ਸਿੰਘ ਜੀ ਦੇਵਨੇਤ ਨਾਲ ਅਫ਼ੀਮ ਦਾ ਗੋਲਾ ਵਟ ਕੇ ਆਪਣੇ ਮੂੰਹ ਵਿਚ ਪਾਉਣ ਹੀ ਲਗੇ ਸਨ ਤਾਂ ਅਸੀਂ ਉਨ੍ਹਾਂ ਦਾ ਹੱਥ ਜਾ ਫੜਿਆ ਤੇ ਆਖਿਆ ਗਿਆਨੀ ਜੀ, ਅਫ਼ੀਮ ਦਾ ਗੋਲਾ ਮੂੰਹ ਵਿਚ ਤਾਂ ਪਾਉਣ ਦੇਵਾਂਗੇ, ਜੇ ਆਪ ਸਾਨੂੰ ਪਹਿਲਾਂ ਇਹ ਗੱਲ ਨਿਰਣੇ ਕਰਾ ਦੇਵੋਗੇ ਕਿ ਗੁਰੂ ਦਸਮੇਸ਼ ਜੀ ਸੱਚਮੁਚ ਹੀ ਅਫ਼ੀਮ ਖਾਂਦੇ ਸਨ, ਜਿਵੇਂ ਕਿ ਆਪ ਨੇ ਆਪਣੇ ਲਿਖੇ ਸ੍ਰੀ ਦਸਮੇਸ਼-ਇਤਿਹਾਸ ਵਿਚ ਦਰਸਾਇਆ ਹੈ। ਸਾਨੂੰ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਤੁਸਾਂ ਆਪਣੀ ਅਫ਼ੀਮ ਖਾਣ ਦੀ ਵਾਦੀ ਉੱਤੇ ਪਰਦਾ ਪਾਉਣ ਨੂੰ ਅਤੇ ਆਪਣੀ ਅਫ਼ੀਮ ਖਾਣ ਦੀ ਇੱਲਤ ਨੂੰ ਜਾਇਜ਼ ਸਿੱਧ ਕਰਨ ਲਈ ਗੁਰੂ ਸਾਹਿਬ ਨੂੰ ਵੀ ਅਫ਼ੀਮ ਖੁਆ ਦਿੱਤੀ ਹੈ ਅਤੇ ਅਫ਼ੀਮ ਖਾਣੇ ਦੂਤੀ ਇਤਿਹਾਸਕਾਰਾਂ ਦੀ ਮੱਖੀ ਉੱਤੇ ਮੱਖੀ ਮਾਰ ਦਿੱਤੀ ਹੈ।"

ਗਿਆਨੀ ਜੀ ਬੜੇ ਛਿੱਥੇ ਪਏ। ਪਰ ਉਨ੍ਹਾਂ ਨੇ ਸੱਚੇ ਦਿਲ ਤੋਂ ਇਸ ਗੱਲ ਨੂੰ ਮੰਨ ਲਿਆ ਕਿ ਸੱਚ ਮੁਚ ਏਵੇਂ ਹੀ ਗੱਲ ਹੈ, ਜਿਵੇਂ ਤੁਸੀਂ ਕਹਿੰਦੇ ਹੋ। ਅਸਾਂ ਇਤਿਹਾਸਕਾਰਾਂ ਦੀ ਇਹ ਜਾਣ ਬੁਝ ਕੇ ਆਪਣੇ ਐਬ ਛੁਪਾਉਣ

 

ਵਾਲੀ ਗ਼ਲਤੀ ਹੈ । ਗੁਰੂ ਸਾਹਿਬ ਹਰਗਿਜ਼ ਅਫ਼ੀਮ ਨਹੀਂ ਖਾਂਦੇ ਸਨ । ਗਿਆਨੀ ਜੀ ਉੱਤੇ ਕੁਝ ਅਜਿਹਾ ਪ੍ਰਭਾਵ ਪਿਆ ਕਿ ਉਨ੍ਹਾਂ ਨੇ ਆਪਣੇ ਰਚਿਤ ਇਤਿਹਾਸ ਦੀ ਅਗਲੀ ਐਡੀਸ਼ਨ ਵਿਚ ਇਸ ਗ਼ਲਤੀ ਨੂੰ ਦਰੁਸਤ ਕਰ ਦੇਣ ਦੀ ਸੱਚੀ ਪ੍ਰਤਗਿਆ ਕਰ ਲੀਤੀ ਅਤੇ ਸੱਚ ਮੁਚ ਅਗਲੀ ਐਡੀਸ਼ਨ ਵਿਚ ਇਹ ਅਫ਼ੀਮ ਖੁਆਉਣ ਵਾਲੀ ਸਾਖੀ ਉੱਕੀ ਹੀ ਕੱਢ ਦਿੱਤੀ । ਉਹ ਆਪਣੇ ਚਲਾਣੇ ਤੋਂ ਪਹਿਲਾਂ ਇਹ ਜਸ ਖਟ ਹੀ ਗਏ ।

ਅਜਿਹੀਆਂ ਬੱਜਰ ਭੁਲਾਂ ਨੂੰ ਓਹੋ ਹਿਰਦਾ ਅੰਗੀਕਾਰ ਕਰ ਸਕਦਾ ਹੈ, ਜੋ ਗੁਰਬਾਣੀ ਤੋਂ ਉੱਕਾ ਅਸੂਝ ਹੋਵੇ ਅਤੇ ਗੁਰਮਤਿ ਤੋਂ ਕੋਰਾ ਅਗਿਆਤ ਅਤੇ ਅਸ਼ਰਧਕ ਹੋਵੇ ਜਾਂ ਗੁਰਮਤਿ ਦ੍ਰਿੜਾਈ ਰਹਿਤ ਰਹਿਣੀ, ਰਖਣ ਵਿਚ ਢਿਲੜ ਹੋਵੇ । ਕੇਵਲ ਸਾਖੀਆਂ ਦੇ ਪ੍ਰਮਾਣਾਂ ਅਨੁਸਾਰ ਹੀ ਆਪਣੇ ਪੱਖ ਨੂੰ ਸਿੱਧ ਕਰਨ ਦਾ ਦਾਵਾ ਕਰਨਾ ਕੇਵਲ ਉਨ੍ਹਾਂ ਪੁਰਸ਼ਾਂ ਦਾ ਵਤੀਰਾ ਹੈ, ਜੋ ਗੁਰਬਾਣੀ ਦੀ ਗਿਆਤ ਅਤੇ ਸ਼ਰਧਾ ਵਲੋਂ ਗਏ ਗੁਜ਼ਰੇ ਹੋਏ ਹੀ ਹੁੰਦੇ ਹਨ ਅਤੇ ਜਿਨ੍ਹਾਂ ਨੂੰ ਗੁਰਮਤਿ ਉੱਤੇ ਕੋਈ ਵਿਸ਼ਵਾਸ਼ ਭਰੋਸਾ ਨਹੀਂ ਹੁੰਦਾ।

ਪਰ ਫੇਰ ਵੀ ਅਸੀਂ ਦਾਵੇ ਨਾਲ ਆਖਦੇ ਹਾਂ ਕਿ ਨਿਰਾ ਸਾਖੀਆਂ ਉੱਤੇ ਅਜਿਹੇ ਤਕੀਆ ਤਾਣ ਰਖਣ ਵਾਲਿਆਂ ਨੂੰ ਭੀ ਜੇ ਉਹ ਸਮੂੰਹ ਪ੍ਰਸੰਗਾਂ ਦੇ ਆਸ਼ਿਆਂ ਨੂੰ ਅਤੇ ਉਕਤ ਪ੍ਰਸੰਗਾਂ ਵਿਖੇ ਮਾਸ ਦੇ ਵਿਸ਼ੇ ਪ੍ਰਥਾਇ ਲਿਖੀ ਵਿਚਾਰ ਨੂੰ, ਮਾਸ ਖਾਣ ਦੇ ਨਮਿਤ ਕਾਰਨ ਨੂੰ ਸਨਮੁਖ ਰਖ ਕੇ ਖੋਜਣ, ਮਾਸ ਖਾਣ ਦਾ ਵਿਧਾਨ ਸਿੱਧ ਕਰਨ ਲਈ ਸੇਰ ਵਿਚੋਂ ਪਾਈਏ ਦਾ ਪਾਸੰਗ ਭਰ ਭੀ ਸਬੂਤ ਨਹੀਂ ਲਭਣਾ । ਅਤੇ ਜੇ ਫੇਰ ਉਹ ਪਾਸੰਗ ਭਰ ਗੁਰਬਾਣੀ ਕਸੌਟੀ ਨਾਲ ਪਰਖਿਆ ਜਾਵੇ, ਤਾਂ ਉਸ ਰਾਈ ਮਾਤਰ ਸਬੂਤ ਦਾ ਵੀ ਕੱਖ ਨਹੀਂ ਰਹਿੰਦਾ ।

ਸੋ ਅਸੀਂ ਆਪਣੇ ਉਪਰ ਵਿਸਥਾਰ ਸਹਿਤ ਇਸ ਵਿਸ਼ੇ ਪ੍ਰਥਾਇ ਸਾਖੀਆਂ ਦੇ ਝੰਬੇਲੇ ਨੂੰ ਛੇੜਨ ਦਾ ਨਿਖੜਵਾਂ ਬੋਝ ਚੁਕਣ ਦੇ ਥਾਉਂ ਆਪਣੇ ਮਾਸਾਹਾਰੀ ਭਰਾਵਾਂ ਗੋਚਰ ਹੀ ਏਸ ਗੱਲ ਨੂੰ ਛਡਦੇ ਹਾਂ ਕਿ ਉਹ ਸਮੂੰਹ ਸਾਖੀਆਂ ਨੂੰ ਪੜਤਾਲ ਕੇ ਆਪਣੇ ਆਪ ਹੀ ਸਾਡੀ ਉਪਰ ਦੱਸੀ ਸੂੰਹ ਅਨੁਸਾਰ, ਆਪਣੀ ਭੁਲ ਭਰਮ ਦੇ ਘਾਟੇ ਦੀਆਂ ਘਟੀਆਂ ਅੱਖੀਆਂ ਨੂੰ ਉਘੇੜ ਲੈਣ । ਅਧਿਕ ਵਿਚਾਰ ਏਥੇ ਅਸੀਂ ਅਕਾਰਥ ਸਮਝਦੇ ਹਾਂ ।

 

**ਖ਼ਾਲਸਾ ਪੰਥ ਸਾਜਣ ਸਮੇਂ ਸ੍ਰੀ ਕੇਸਗੜ੍ਹ ਵਿਚ ਪੰਜ ਪਿਆਰੇ ਪ੍ਰਗਟ ਕਰਨ ਦੇ ਸਾਕੇ ਤੋਂ ਝਟਕੇ ਦਾ ਰਿਵਾਜ ਚਲਿਆ ਕਲਪ ਲੈਣਾ ਕਿਥੋਂ ਕੁ ਤਾਈਂ ਠੀਕ ਹੈ ?**

ਗੁਰੂ ਘਰ ਦੀਆਂ ਪ੍ਰਾਚੀਨ ਸਾਖੀਆਂ ਵਿਖੇ ਝਟਕਾ ਪਦ ਕਿਤੇ ਨਹੀਂ ਵਰਤਿਆ ਗਿਆ, ਝਟਕਾ ਖਾਣ ਦਾ ਜ਼ਿਕਰ ਤਾਂ ਕਿਤੇ ਰਿਹਾ। ਹਾਂ, ਮਾਸ ਅਤੇ ਆਮਿਖ ਪਦ ਤਾਂ ਜ਼ਰੂਰ ਉਕਤ ਸਾਖੀਆਂ ਅੰਦਰ ਆਉਂਦੇ ਹਨ। ਪਰੰਤੂ ਪਤਾ ਨਹੀਂ ਕਿ ਮਾਸ ਦਾ ਨਾਉਂ ਝਟਕਾ ਧਰ ਕੇ ਮਾਸ ਖਾਣ ਦੀ ਫਿਟਕ ਸਾਡੇ ਪੰਥ ਅੰਦਰ ਕਦਕੁ ਤੋਂ ਵਗੀ ਚਲੀ ਆਉਂਦੀ ਹੈ।

ਬਹੁਤ ਸਾਰੇ ਮਾਸਖ਼ੋਰੇ ਸੱਜਣਾਂ ਦਾ ਖ਼ਿਆਲ ਹੈ ਕਿ ਸ੍ਰੀ ਦਸਮੇਸ਼ ਜੀ ਨੇ ਕੇਸਗੜ੍ਹ ਵਿਖੇ ਜਦੋਂ ਖ਼ਾਲਸਾ ਪੰਥ 'ਪੰਚ ਖ਼ਾਲਸਾ' ਅਰਥਾਤ ਪੰਜਾਂ ਪਿਆਰਿਆਂ ਦੇ ਸਰੂਪ ਵਿਚ ਸਾਜਿਆ ਹੈ, ਤਦ ਤੋਂ ਹੀ ਝਟਕੇ ਦਾ ਰਿਵਾਜ ਪੰਥ ਵਿਚ ਪ੍ਰਚੁਰ ਹੋਇਆ ਹੈ, ਕਿਉਂ ਜੁ ਉਸ ਸਮੇਂ ਸ੍ਰੀ ਦਸਮੇਸ਼ ਜੀ ਨੇ ਪੰਜ ਬਕਰੇ ਤੰਬੂ ਅੰਦਰ ਝਟਕਾਏ।

ਉਕਤ ਮਾਸਖ਼ੋਰੇ ਸੱਜਣਾਂ ਦਾ ਇਹ ਖ਼ਿਆਲ ਨਿਰਾ ਮਨ ਕਲਪਤ ਢਕੌਂਸਲਾ ਹੈ, ਕਿਉਂਕਿ ਪ੍ਰਿਥਮ ਤਾਂ ਇਹ ਬਾਤ ਹੀ ਪੂਰਨ ਤੌਰ ਤੇ ਪ੍ਰਸਿੱਧ ਨਹੀਂ ਕਿ ਪੰਜ ਬੱਕਰੇ ਝਟਕਾਏ ਜਾਂ ਨਹੀਂ।

ਬਹੁਤ ਸਾਰੇ ਸ਼ਰਧਾਵਾਨ ਸਿੰਘ ਸਾਹਿਬਾਨ ਦਾ ਪੂਰਨ ਵਿਸ਼ਵਾਸ ਇਹ ਹੈ ਕਿ ਸਰਬ ਕਲਾ ਸਮਰਥ ਚੋਜੀ ਗੁਰੂ ਸ੍ਰੀ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਦੇ ਹੀ ਸੀਸ ਸ੍ਰੀ ਸਾਹਿਬ ਨਾਲ ਲਾਹ ਕੇ, ਫੇਰ ਸੁਰਜੀਤ ਕਰ ਦਿੱਤੇ। ਇਹ ਗੱਲ ਐਨ ਸੋਲ੍ਹਾਂ ਆਨੇ ਸੱਚ ਹੈ ਕਿ ਚੋਜੀ ਸਤਿਗੁਰੂ ਦਸਮੇਸ਼ ਜੀ ਨੇ—

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥"

ਅਤੇ : "ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥"

ਗੁਰ ਵਾਕਾਂ ਦੀ ਸੱਚੀ ਕਸਵੱਟੀ ਤੇ ਚਾੜ੍ਹ ਕੇ ਹੀ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਦੀ ਦਾਤ ਪ੍ਰਦਾਨ ਕੀਤੀ। ਕੋਈ ਭਿਆਨਕ ਰੋਚਕ ਪਰਤਾਵੇ

ਨਹੀਂ ਪਏ, ਐਨ ਯਥਾਰਥ ਪੂਰਨੇ ਸੀਸ ਉਤਾਰਨ ਦੇ ਪਾਏ। ਸੀਸ ਉਤਾਰ ਕੇ ਫਿਰ ਸੁਰਜੀਤ ਕਰ ਦੇਣਾ ਗੁਰੂ ਕਲਾ-ਕ੍ਰਿਸ਼ਮੀ ਦਾ ਸੱਚਾਵਾਂ ਕ੍ਰਿਸ਼ਮਾ ਹੈ। ਸ੍ਰੀ ਪੰਚਮ ਪਾਤਸ਼ਾਹ ਨੇ ਮੂਸਨ ਜੀ ਦੇ ਧੜੋਂ ਜੁਦਾ ਹੋਏ ਸੀਸ ਨੂੰ ਫੇਰ ਜੋੜ ਕੇ ਸੁਰਜੀਤ ਕੀਤਾ; ਇਹ ਆਮ ਪੰਥ ਪ੍ਰਸਿੱਧ ਸਾਖੀ ਹੈ। ਉਸ ਜੋਤ-ਜੋਤੀਸ਼ਰ ਕਲਾ ਵਾਲੇ ਕਲਾਧਾਰੀ ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਨੇ ਇੱਥੋਂ ਪੰਥ ਪਰਗਟ ਕਰਨ ਸਮੇਂ, ਅਤੇ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਨੂੰ ਪ੍ਰਦਾਨ ਕਰਨ ਸਮੇਂ ਸੱਚਮੁੱਚ ਪੰਜਾਂ ਦੇ ਸੀਸ ਉਤਾਰ ਕੇ ਫੇਰ ਉਨ੍ਹਾਂ ਨੂੰ ਸੁਰਜੀਤ ਕੀਤਾ, ਨਵ-ਜੀਵਨੀ ਜੀਵਨ ਬਖਸ਼ਿਆ ਅਤੇ ਅਮਰ ਕਰ ਦਿੱਤਾ।

ਇਸ ਵਿਚ ਰੰਚਕ ਵੀ ਸੰਦੇਹ ਨਹੀਂ ਕਿ ਦੇਹੋਂ ਬਿਦੇਹ ਕੀਤੇ ਬਾਝੋਂ ਅੰਮ੍ਰਿਤ-ਕਲਾ ਵਰਤਦੀ ਹੀ ਨਹੀਂ। ਚੋਜੀ ਸਤਿਗੁਰ ਨੇ ਸੱਚਾ ਚਲਤ ਅਮਰ ਕਰਾਉਣ ਦਾ ਵਰਤਾਇਆ। ਬੱਕਰੇ ਵਢਾਣ ਦੇ ਪਰਪੰਚ ਰਚਣ ਦੀ ਸਤਿਗੁਰੂ ਸਤਿਵਾਦੀ ਨੂੰ ਕੀ ਲੋੜ ਸੀ ? ਇਹ ਸਭ ਝੂਠ ਲਿਖਤ ਲਿਖੀ ਹੈ ਲਿਖਣ ਹਾਰਿਆਂ ਨੇ।

ਭਲਾ ਜੇ ਪੰਜ ਬੱਕਰੇ ਹੀ ਝਟਕਾਏ ਮੰਨ ਲਏ ਜਾਣ ਤਾਂ ਇਨ੍ਹਾਂ ਦੇ ਝਟਕਾਉਣ ਦਾ ਨਮਿਤ ਕਾਰਨ ਕਿਸੇ ਬਿਧ ਭੀ ਮਾਸ ਖਾਣਾ ਸਿੱਧ ਨਹੀਂ ਹੁੰਦਾ। ਅਰਥਾਤ ਸ੍ਰੀ ਦਸਮੇਸ਼ ਜੀ ਨੇ ਇਹ ਬੱਕਰੇ ਏਸ ਸਮੇਂ ਮਾਸ ਖਾਣ ਲਈ ਨਹੀਂ ਸਨ ਝਟਕਾਏ। ਨਾ ਹੀ ਕਿਸੇ ਭੀ ਸਾਖੀ ਤੋਂ ਇਸ ਗੱਲ ਦੀ ਸਾਖਾ ਮਿਲਦੀ ਹੈ ਕਿ ਉਕਤ ਬੱਕਰਿਆਂ ਨੂੰ ਝਟਕ ਕੇ ਲੰਗਰ ਵਿਚ ਵਰਤਿਆ ਗਿਆ ਅਤੇ ਉਨ੍ਹਾਂ ਦਾ ਮਾਸ ਰਿੰਨ੍ਹ ਕੇ ਖਾਧਾ ਗਿਆ।

ਇਸ ਤੋਂ ਸਾਫ਼ ਸਿੱਧ ਹੈ ਕਿ ਜੇ ਭਲਾ ਬੱਕਰੇ ਵਢੇ ਮੰਨ ਵੀ ਲਏ ਜਾਣ ਤਾਂ ਉਨ੍ਹਾਂ ਦੇ ਵਢਣ ਦਾ ਨਮਿੱਤ ਕਾਰਨ ਮਾਸ ਖਾਣਾ ਨਹੀਂ। ਨਮਿੱਤ ਕਾਰਨ ਜੋ ਹੈ, ਸੋ ਸਾਖੀਆਂ ਤੋਂ ਸਪੱਸ਼ਟ ਹੈ ਅਤੇ ਪੰਥ-ਪ੍ਰਸਿੱਧ ਹੈ।

## ੨੯

**ਝਟਕਾ ਕਰਨ ਤੇ ਮਾਸ ਖਾਣ ਵਿਚ ਬੀਰ ਰਸ ਦੀ ਬ੍ਰਿਧੀ ਨਹੀਂ, ਸਗੋਂ ਕਾਇਰਤਾ ਹੈ। ਬੀਰ ਰਸ ਮਾਸ ਖਾਣ ਤੋਂ ਨਹੀਂ ਉਪਜਦਾ।**

ਬਹੁਤ ਸਾਰੇ ਸਾਡੇ ਮਾਸਖ਼ੋਰੇ ਭਰਾ ਇਉਂ ਭੀ ਕਿਹਾ ਕਰਦੇ ਹਨ ਕਿ ਸ੍ਰੀ ਦਸਮੇਸ਼ ਜੀ ਨੇ ਉਕਤ ਬੱਕਰੇ ਝਟਕ ਕੇ ਸਿੰਘਾਂ ਨੂੰ ਸ਼ਤਰੂਆਂ ਦੇ ਝਟਕਣ ਦਾ ਵੱਲ ਸਿਖਾਇਆ ਅਤੇ ਬਲ (ਬੀਰ ਰਸ) ਦਿਵਾਇਆ।

ਇਸ ਦੇ ਉੱਤਰ ਵਿਚ ਅਸੀਂ ਉਨ੍ਹਾਂ ਤੋਂ ਇਹ ਪੁਛਦੇ ਹਾਂ ਕਿ ਜੇ ਸ੍ਰੀ ਦਸਮੇਸ਼ ਜੀ ਨੇ ਇਸ ਬਿਧ ਸਿੰਘਾਂ ਨੂੰ ਸ਼ਤਰੂਆਂ ਦੇ ਝਟਕਣ ਦਾ ਵੱਲ ਸਿਖਾਉਣਾ ਸੀ ਤੇ ਸਾਰਿਆਂ ਦੇ ਸਨਮੁਖ ਬੱਕਰੇ ਝਟਕਣੇ ਸਨ, ਜਿਸ ਨਾਲ ਸਭ ਨੂੰ ਝਟਕਣ ਦੀ ਪੂਰਨ ਬਿਧੀ ਪ੍ਰਤੱਖ ਹੋ ਜਾਂਦੀ। ਜੇ ਬੱਕਰਿਆਂ ਨੂੰ ਝਟਕ ਕੇ ਸਿੰਘਾਂ ਨੂੰ ਬੀਰ ਰਸ ਦਿਵਾਉਣਾ ਹੀ ਸ੍ਰੀ ਦਸਮੇਸ਼ ਜੀ ਦਾ ਮਿਥਿਆ ਹੋਇਆ ਹੁੰਦਾ ਤਾਂ ਨਿਧੜਕ ਰੜੇ ਮੈਦਾਨ ਵਿਚ ਖੁੱਲੇ ਛਡ ਕੇ ਬੱਕਰੇ ਝਟਕਾਏ ਜਾਂਦੇ, ਤੰਬੂ ਅੰਦਰ ਬੰਨ੍ਹ ਕੇ ਬੱਕਰਿਆਂ ਨੂੰ ਝਟਕਣਾ ਕੋਈ ਸੂਰਬੀਰਤਾ ਨਹੀਂ ਸਗੋਂ ਕਾਇਰਤਾ ਦਾ ਲਖਣ ਹੈ। ਸੋ ਸਾਡੇ ਮਾਸਾਹਾਰੀ ਭਰਾਵਾਂ ਦਾ ਭੀ ਬੱਕਰੇ ਆਦਿਕ ਜੀਵਾਂ ਨੂੰ ਮਾਸ ਖਾਣ ਖ਼ਾਤਰ ਨਰੜ ਕੇ ਵੱਢਣਾ ਕੋਈ ਸੂਰਬੀਰਤਾ ਨਹੀਂ, ਪ੍ਰੰਤੂ ਪੂਰਨ ਕਸਾਈਪੁਣਾ ਅਤੇ ਕਾਇਰਤਾ ਹੈ। ਨਾ ਹੀ ਮਾਸ ਖਾਣ ਨਾਲ ਸੂਰਬੀਰਤਾ ਉਪਜਦੀ ਹੈ। ਹਾਂ, ਮਾਸ ਖਾਣ ਵਾਲਿਆਂ ਦਾ ਹਿਰਦਾ ਕਸਾਈ ਵਾਂਗ ਕਠੋਰ ਅਤੇ ਵਿਕਾਰੀ ਤਾਂ ਜ਼ਰੂਰ ਹੋ ਜਾਂਦਾ ਹੈ। ਮਾਸ ਖਾਣ ਵਾਲਿਆਂ ਦੀ ਬੁੱਧੀ ਮੋਟੀ ਤੇ ਮੈਲੀ ਹੋ ਜਾਂਦੀ ਹੈ। ਸਰੀਰ ਭੀ ਮੋਟਾ ਤੇ ਅਰਿਸ਼ਟ ਪੁਸ਼ਟ ਹੋ ਜਾਂਦਾ ਹੈ। ਪ੍ਰੰਤੂ ਸੂਰਬੀਰਤਾ ਮਾਸ ਖਾਣ ਕਰਿ ਨਹੀਂ ਉਪਜਦੀ।

ਬਹੁਤ ਸਾਰੇ ਮਾਸਖ਼ੋਰੇ ਭਰਾਵਾਂ ਦਾ ਦਾਵਾ ਹੈ ਕਿ ਸਿੱਖਾਂ ਦਾ ਜੰਗੀ ਫ਼ਿਰਕਾ ਤਦ ਤੀਕਰ ਹੀ ਕਾਇਮ ਹੈ ਜਦ ਤਾਈਂ ਸਿੰਘ ਮਾਸ ਖਾਂਦੇ ਹਨ, ਅਤੇ ਸਿੰਘਾਂ ਦੀਆਂ ਫ਼ੌਜਾਂ ਮੈਦਾਨਿ ਜੰਗ ਫ਼ਤਹਿਯਾਬ ਤਦੇ ਹੀ ਰਹਿੰਦੀਆਂ ਹਨ ਕਿ ਸਿੰਘ ਮਾਸ ਖਾਣ ਕਰਿ ਬਹਾਦਰ ਹੁੰਦੇ ਹਨ।

ਅਜਿਹੇ ਭੁਲੇ ਭਰਾਵਾਂ ਦਾ ਦਾਵਾ ਨਿਰੋਲ ਫੋਕਾ ਹੈ। ਮਾਸਖ਼ੋਰਿਆਂ ਦੇ ਅਨੁਮਾਨ ਅਨੁਸਾਰ ਤਾਂ ਸਿੱਖ ਪਹਿਲੀ ਪਾਤਸ਼ਾਹੀ ਦੇ ਵੇਲੇ ਤੋਂ ਹੀ ਮਾਸ ਖਾਂਦੇ ਹਨ। ਓਦੋਂ ਸਿੰਘਾਂ ਦਾ ਜੰਗੀ ਫ਼ਿਰਕਾ ਕਿਉਂ ਨਹੀਂ ਸੀ ? ਤਾਂ ਤੇ ਸਿੱਧ ਹੋਇਆ ਮਾਸ ਖਾਣ ਨਾਲ ਜੰਗੀ ਸਪਿਰਟ ਨਹੀਂ ਪੈਦਾ ਹੁੰਦੀ, ਕਿੰਤੂ ਜੰਗੀ ਸਪਿਰਟ ਦਾ ਉਪਜਣਾ ਪ੍ਰਾਣੀਆਂ ਦੇ ਹ੍ਰਿਦੇ ਵਿਖੇ ਧਰਮ ਭਾਵਨਾ

ਦੇ ਸਿੰਚਣ ਹੋਣ ਦਾ ਕਾਰਜ ਹੈ। ਇਹ ਕੇਵਲ ਧਰਮ ਭਾਵਨਾ ਹੀ ਹੈ, ਜੋ ਕਿਸੇ ਪ੍ਰਾਣੀ ਨੂੰ ਮਰਦੇ-ਮੈਦਾਨ ਬਣਾ ਸਕਦੀ ਹੈ। ਮਾਸ ਖਾਣ ਵਾਲਿਆਂ ਦੇ ਅੰਦਰੋਂ ਤਾਂ ਧਰਮ ਭਾਵਨਾ ਵਾਲੀ ਸਪਿਰਟ ਹੀ ਜਾਂਦੀ ਰਹਿੰਦੀ ਹੈ, ਮਰਦੇ ਮੈਦਾਨ ਤਾਂ ਭਲਾ ਅਜਿਹੇ ਪੁਰਸ਼ਾਂ ਨੇ ਕੀ ਹੋਣਾ ਸੀ ਆਪਣੇ ਸੁਆਦਾਂ ਖ਼ਾਤਰ ਜੀਵ-ਹੱਤਿਆ ਕਮਾਉਣ ਵਾਲੇ ਹੱਤਿਆਰਿਆਂ ਨੂੰ ਜੀਅ-ਦਇਆ ਦਾ ਖ਼ਿਆਲ ਉਪਜ ਹੀ ਨਹੀਂ ਸਕਦਾ ਅਤੇ ਨਾ ਹੀ ਪਰਾਏ ਸੁਖਾਂ ਲਈ ਆਪਣਾ ਆਪ ਅਰਪਨ ਕਰ ਦੇਣ ਦੀ ਭਾਵਨਾ ਉਤਪਤ ਹੋਣੀ ਹੈ।

ਏਸ ਉਪਕਾਰ ਹਿਤ ਆਪਣਾ ਆਪ ਅਰਪਨ ਕਰਨ ਦਾ ਨਾਉਂ ਧਰਮ ਭਾਵਨਾ ਵਾਲੀ ਸਪਿਰਟ ਹੈ। ਬਸ ਧਰਮ ਯੁਧ ਲਈ ਇਹੋ ਸਪਿਰਟ ਦਰਕਾਰ ਹੈ। ਏਸ ਸਪਿਰਟ ਦਾ ਨਾਉਂ ਹੀ ਬੀਰ ਰਸ ਹੈ। ਇਸ ਬੀਰ ਰਸ ਬਿਨਾਂ ਧਰਮ ਯੁਧ ਦਾ ਯੋਧਾ ਕੋਈ ਪ੍ਰਾਣੀ ਨਹੀਂ ਬਣ ਸਕਦਾ।

ਏਸੇ ਬੀਰ ਰਸ ਨੂੰ ਪੂਰਨਤਾ ਦੇ ਦਰਜੇ ਤੇ ਪਹੁੰਚਾ ਸ੍ਰੀ ਦਸਮੇਸ਼ ਜੀ ਨੇ ਖੰਡੇ ਦੇ ਅੰਮ੍ਰਿਤ ਦੁਆਰਾ, ਪੂਰਨ ਸਹੀ ਬੀਰਤਾ ਸਿੱਖਾਂ ਦੇ ਸੀਨੇ ਵਿਚ ਸਿੰਚਨ ਕਰ ਕੇ ਸਿੱਖਾਂ ਨੂੰ ਸਿੰਘ ਸੂਰਬੀਰ ਸਜਾਇਆ ਹੈ, ਅਤੇ ਖ਼ਾਲਸ ਧਰਮ ਭਾਵਨਾ ਤੇ ਪਰਉਪਕਾਰੀ ਬੀਰ ਰਸ ਦਾ ਪੁੰਜ ਖ਼ਾਲਸਾ ਪੰਥ ਨੂੰ ਸਾਜਿਆ ਹੈ। ਬਸ ਇਹ ਖੰਡੇ ਦੇ ਅੰਮ੍ਰਿਤ ਦੀ ਹੀ ਸ਼ਕਤੀ ਹੈ ਜਿਸ ਕਰਕੇ ਸਿੰਘਾਂ ਵਿਚ ਜੰਗੀ ਸਪਿਰਟ ਵਿਦਮਾਨ ਹੈ। ਇਸ ਖੰਡੇ ਦੇ ਅੰਮ੍ਰਿਤ ਦੀ ਸ਼ਕਤੀ ਦੇ ਕਾਰਨ ਹੀ ਸਿੰਘ ਮਰਦੇ-ਮੈਦਾਨ ਹਨ। ਇਸ ਅੰਮ੍ਰਿਤ ਦੇ ਪਰਤਾਪ ਨਾਲ ਹੀ ਸਿੰਘਾਂ ਨੇ ਸ੍ਰੀ ਦਸਮੇਸ਼ ਜੀ ਦੀ ਧਰਮ ਧੁਜਾ ਦੇ ਬਲ ਪੁਰਸ਼ਾਰਥ ਸਹਿਤ ਅਧਰਮੀ ਅਤੇ ਅਨਿਆਈਂ ਤੁਰਕਾਂ ਦੀ ਜੜ੍ਹ ਉਖਾੜ ਕੇ ਜ਼ੁਲਮੀਆਂ ਦੀ ਰਾਜ-ਗੱਦੀ ਦਾ ਖੁਰਾ ਖੋਜ ਮਿਟਾਇਆ। ਏਸੇ ਅੰਮ੍ਰਿਤ ਦੀ ਸ਼ਕਤੀ ਦੇ ਕਾਰਨ ਹੀ ਸਿੰਘਾਂ ਦੀ ਹਰ ਮੈਦਾਨ ਫ਼ਤਹਿ ਹੁੰਦੀ ਹੈ।

ਜੇ ਮਾਸ ਖਾਣ ਕਰਿ ਹੀ ਸੂਰਬੀਰਤਾ ਗਿਣੀ ਜਾਵੇ ਤਾਂ ਮੁਸਲਮਾਨਾਂ ਤੋਂ ਵਧ ਕੇ ਤਾਂ ਮਾਸ-ਖ਼ੋਰੀ ਕੌਮ ਹੋਰ ਕੋਈ ਨਹੀਂ, ਪਰੰਤੂ ਸਿੰਘਾਂ ਦੇ ਸਾਹਮਣੇ ਇਹ ਕੌਮ ਮੈਦਾਨਿ-ਜੰਗ ਵਿਚ ਅੜ ਨਹੀਂ ਸਕਦੀ। ਮਾਸ ਖਾ ਖਾ ਕੇ ਤਾਂ ਸਾਡੇ ਗੋਰੇ ਭਰਾਵਾਂ ਦੀਆਂ ਫੌਜਾਂ ਭੀ ਬਥੇਰੀਆਂ ਮੋਟੀਆਂ ਤਾਜ਼ੀਆਂ ਅਤੇ ਅਰਿਸ਼ਟ ਪੁਰਸ਼ਟ ਹੋਈਆਂ ਹੁੰਦੀਆਂ ਹਨ, ਪ੍ਰੰਤੂ ਅਫ਼ਰੀਦੀ ਲੋਕ ਇਨ੍ਹਾਂ ਨੂੰ

ਘਾਸ ਫੂਸ ਹੀ ਜਾਣਦੇ ਹਨ ਅਤੇ ਸਰਹੱਦੀ ਮੈਦਾਨਿ ਜੰਗ ਸਮੇਂ ਮਾਸਖ਼ੋਰੇ ਗੋਰੇ ਭਰਾ ਹਿੰਗ ਹੀ ਹਗਿਆ ਕਰਦੇ ਹਨ। ਚਤਰਾਲ ਦੀ ਲੜਾਈ ਵਿਚ ਸਾਰਾ ਸਾਰਾ ਦੁੰਬਾ ਖਾ ਜਾਣ ਵਾਲੇ ਪਠਾਣ, ਅਤੇ ਗਾਈਆਂ ਦੇ ਮਾਸ ਗਲਾਢੂ ਗੋਰੇ ਅੰਮ੍ਰਿਤਧਾਰੀ ਸਿੰਘਾਂ ਦੇ ਸਾਹਮਣੇ ਗੀਧੀ ਸਾਬਤ ਹੋ ਚੁੱਕੇ ਹਨ। ਗੋਰਿਆਂ ਨੂੰ ਤਾਂ ਚਤਰਾਲ ਦੀ ਲੜਾਈ ਦੀ ਚੜ੍ਹਾਈ ਸਮੇਂ ਦਸਤ ਲਗ ਜਾਂਦੇ ਸਨ ਅਤੇ ਡਰਪੋਕ ਹੋ ਕੇ ਹੌਂਕ ਹੌਂਕ ਕੇ ਸਿੰਘਾਂ ਦੇ ਪਿੱਛੇ ਰਹਿ ਜਾਂਦੇ, ਪਰ ਸਿੰਘਾਂ ਨੇ ਪਿੱਠਾਂ ਤੇ ਚੁੱਕ ਚੁੱਕ ਕੇ ਗੋਰਿਆਂ ਨੂੰ ਅਗਾਂਹ ਲੈ ਜਾਣਾ।

ਸੋ ਇਹ ਭੇਦ ਸਾਡੇ ਅਣਭੋਲ ਭਰਾਵਾਂ ਉਤੇ ਚੰਗੀ ਤਰ੍ਹਾਂ ਵਿਦਤ ਰਹੇ ਕਿ ਸਿੰਘਾਂ ਵਿਚ ਜੰਗੀ ਸਪਿਰਟ ਅਥਵਾ ਸੂਰਬੀਰਤਾ ਦਾ ਹੋਣਾ ਅੰਮ੍ਰਿਤ ਸ਼ਕਤੀ ਦੇ ਤੁਫੈਲ ਹੈ, ਨਾ ਕਿ ਮਾਸ ਖਾਣ ਕਰ ਕੇ ਸੂਰਬੀਰਤਾ ਆਤਮ-ਵਸਤੂ ਹੈ, ਨਾ ਕਿ ਮਾਸਕ ਜੁੱਸਾ। ਦੇਖੋ ਸੱਚੇ ਸੂਰਮਿਆਂ ਦੀ ਗੁਰਬਾਣੀ ਅੰਦਰ ਇਹ ਤਾਰੀਫ਼ (Defination) ਹੈ—

"ਜਾ ਕਉ ਹਰਿ ਰੰਗੁ ਲਾਗੋ ਇਸ ਜੁਗ ਮਹਿ ਸੋ ਕਹੀਅਤ ਹੈ ਸੂਰਾ॥
ਆਤਮੁ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥"

ਸੋ ਆਤਮਾ-ਰੰਗ ਰੰਗੀਜੇ, ਨਾਮ ਰਤੇ ਸੱਚੇ ਅੰਮ੍ਰਿਤਧਾਰੀਆਂ ਅਤੇ ਆਤਮ ਜਿਣਨਕਾਰੇ ਗੁਰੂ ਵਰੋਸਾਏ ਸੱਚੇ ਕਲਾਧਾਰੀਆਂ ਨੂੰ ਹੀ ਸੱਚਾ ਸੂਰਮਾ ਗੁਰਬਾਣੀ ਅੰਦਰ ਮੰਨਿਆ ਗਿਆ ਹੈ।

ਏਸ ਭੇਦ ਨੂੰ ਫ਼ੌਜੀ ਅੰਗ੍ਰੇਜ਼ ਅਫ਼ਸਰਾਂ ਨੇ ਭੀ ਭਲੀ ਬਿਧ ਅਨੁਭਵ ਕਰ ਲਿਆ ਕਿ ਅੰਮ੍ਰਿਤ ਵਿਚ ਖ਼ਾਸ ਕਲਾ ਹੈ, ਤਾਹੀਂ ਤੇ ਸਿੱਖ ਫ਼ੌਜਾਂ ਵਿਚ ਅੰਗਰੇਜ਼ ਅਫ਼ਸਰ ਅੰਮ੍ਰਿਤ ਦੀ ਮਰਯਾਦਾ ਅਤੇ ਰਹਿਤ ਆਦਿਕ ਨੂੰ ਦ੍ਰਿੜ ਕਰਾਉਂਦੇ ਹਨ। ਇਹ ਉਨ੍ਹਾਂ ਦੀ ਹੱਠ ਧਰਮੀ ਅਥਵਾ ਅਨਗਹਿਲੀ ਹੈ; ਜੋ ਅੰਮ੍ਰਿਤ ਦੀ ਅਜਿਹੀ ਸ਼ਕਤੀ ਨੂੰ ਅਨੁਭਵ ਕਰਦੇ ਹੋਏ ਆਪ ਸਿੰਘ ਨਹੀਂ ਸਜ ਜਾਂਦੇ ਅਤੇ ਅੰਮ੍ਰਿਤ ਨਹੀਂ ਛੱਕਦੇ।

ਪ੍ਰੰਤੂ ਸਾਨੂੰ ਏਥੇ ਬੜੀ ਨਮੋਸ਼ੀ ਨਾਲ ਇਹ ਭੀ ਭਾਖਿਆ ਭਾਖ ਦੇਣੀ ਪੈਂਦੀ ਹੈ ਕਿ ਮਾਸ ਖਾਣ ਦੀ ਵਾਦੀ ਫ਼ੌਜੀ ਸਿੱਖਾਂ ਵਿਚ ਆਮ ਹੋ ਜਾਣ ਕਾਰਨ, ਹੁਣ ਸਿੱਖ ਦਲਿੱਦਰੀ ਤੇ ਧਰਮ ਭਾਵਨਾ ਤੋਂ ਸੁਨ ਹੋ ਚਲੇ ਹਨ ਅਤੇ ਬੀਰ ਰਸ ਵਾਲੀ ਓਹ ਅਦੁੱਤੀ ਤਾਕਤ ਹੁਣ ਸੁਪਨਾ ਹੀ ਹੋ

ਗਈ ਹੈ। ਕੇਵਲ "ਰੋਟੀਆਂ ਕਾਰਨ ਪੂਰੇ ਤਾਲ" ਵਾਲੀ ਗਲ ਹੀ ਰਹਿ ਗਈ ਹੈ। ਜੋ ਸਹਿਕਦੀ ਸਪਿਰਟ ਰਹਿ ਭੀ ਗਈ ਹੈ, ਕੇਵਲ ਏਸੇ ਕਾਰਨ ਕਰਕੇ ਹੈ ਕਿ ਅੰਮ੍ਰਿਤ ਦੀ ਮਰਯਾਦਾ ਦਾ ਪੂਰਾ ਕਰ ਲੈਣਾ, ਰੰਗਰੂਟ ਨੂੰ ਭਰਤੀ ਕਰਨ ਸਾਰ ਹੀ ਜ਼ਰੂਰੀ ਤੇ ਲਾਜ਼ਮੀ ਰਖਿਆ ਹੋਇਆ ਹੈ, ਪਰੰਤੂ ਹੈ ਕੇਵਲ ਮਰਯਾਦਾ ਪੂਰਬਕ ਹੀ* ਅਰਥਾਤ ਫ਼ੌਜਾਂ ਵਿਖੇ ਰਸਮ ਮਾਤ੍ਰ ਹੀ ਅੰਮ੍ਰਿਤ ਦੀ ਮਰਯਾਦਾ ਅਜ ਕਲ੍ਹ ਪੂਰੀ ਕਰਾਈ ਜਾਂਦੀ ਹੈ, ਪੂਰਨ ਬਿਧੀ ਪੂਰਬਕ ਅੰਮ੍ਰਿਤ ਤਿਆਰ ਨਹੀਂ ਹੁੰਦਾ। ਤਾਹੀਂ ਤੇ ਪੂਰਨ ਬੀਰ ਰਸ ਅਤੇ ਧਰਮ ਭਾਵਨਾ ਵਾਲੀ ਸੂਰਤ ਨਹੀਂ ਬਝਦੀ। ਸਮੇਂ ਅਨੁਸਾਰ ਜਹੀ ਭਾਵਨਾ ਤਹੀ ਮੁਰਾਦ। ਨਾ ਹੀ ਧਰਮ ਯੁਧ ਵਾਲਾ ਅਜ ਕਲ, ਸਮਾਂ ਹੈ, ਨਾ ਹੀ ਧਰਮ ਭਾਵਨਾ ਸਹਿਤ ਸਿੱਖ ਫ਼ੌਜਾਂ ਵਿਚ ਭਰਤੀ ਹੁੰਦੇ ਹਨ। ਸੋ ਓਸ ਭਾਵਨਾਂ ਨੂੰ ਫਲ ਭੀ ਇਹੋ ਜਿਹੇ ਲਗਣੇ ਸੀ।

ਸੋ ਭਾਵੇਂ ਗੁਰੂ ਦੇ ਭਾਣੇ ਅੰਦਰ ਓਹ ਅਦੁਤੀ ਅਵਸਰ ਨਹੀਂ ਬਝਦਾ, ਪਰ ਫੇਰ ਭੀ ਜਿਤਨੀ ਕੁ ਸੂਰਬੀਰਤਾ ਅੰਕੁਰ ਮਾਤਰ ਫ਼ੌਜੀ ਸਿਖਾਂ ਵਿਚ ਆਮ ਤੌਰ ਤੇ ਰਹਿ ਗਈ ਹੈ, ਓਤਨੀ ਕੇਵਲ ਇਸੇ ਕਾਰਨ ਕਰ ਕੇ ਹੈ ਕਿ ਅੰਮ੍ਰਿਤ ਦੀ ਮਰਯਾਦਾ ਉਨ੍ਹਾਂ ਲਈ ਲਾਜ਼ਮੀ ਰਖੀ ਗਈ ਹੈ, ਭਾਵੇਂ ਰਸਮ ਮਾਤਰ ਹੀ ਹੋਵੇ।

## ੩੦

### 'ਕੁੱਠਾ' ਪਦ ਦੇ ਅਰਥ।

ਹੁਣ ਸਾਡੇ ਮਾਸਾਹਾਰੀ ਭਰਾ ਕੇਵਲ ਇਹ ਹੁੱਜਤ ਭੇੜਨਗੇ ਕਿ ਜੇ ਗੁਰੂ ਦਸਮੇਸ਼ ਜੀ ਨੂੰ ਸਿਖਾਂ ਤੋਂ ਸਭ ਤਰ੍ਹਾਂ ਦਾ ਮਾਸ ਛੁਡਾਉਣਾ ਮਨਜ਼ੂਰ ਹੁੰਦਾ ਤਾਂ ਅੰਮ੍ਰਿਤ ਛਕਣ ਸਮੇਂ ਦੱਸੀਆਂ ਤੇ ਦ੍ਰਿੜਾਈਆਂ ਚਾਰ ਵੱਡੀਆਂ ਪਤਿਤ ਕਰਨ ਵਾਲੀਆਂ ਕੁਰਹਿਤਾਂ ਵਿਚ ਕੁੱਠਾ ਕਿਉਂ ਦਰਜ ਕਰਦੇ, ਸਗੋਂ ਕੁੱਠੇ ਦੀ ਥਾਂ ਮਾਸ ਪਦ ਹੀ ਹੁੰਦਾ। 'ਕੁੱਠਾ ਪਦ' ਦਾ ਦਰਜ ਹੋਣਾ ਦਸਦਾ ਹੈ

---

* *ਇਹ ਮਰਯਾਦਾ ਅੰਗਰੇਜ਼ਾਂ ਦੇ ਰਾਜ ਸਮੇਂ ਸੀ, ਹੁਣ ਅਜ ਕਲ੍ਹ ਇਸ ਸਰਕਾਰ ਦੇ ਵਕਤ ਵਿਚ ਇਹ ਭੀ ਨਹੀਂ ਰਹੀ।*

ਕਿ ਸ੍ਰੀ ਦਸਮੇਸ਼ ਜੀ ਨੇ ਝਟਕੇ ਦੀ ਛੂਟ ਸਿੱਖਾਂ ਨੂੰ ਦੇ ਛੱਡੀ ਹੈ, ਕਿਉਂਕਿ 'ਕੁੱਠਾ' ਨਾਉਂ ਮੁਸਲਮਾਨਾਂ ਦੇ ਕੀਤੇ ਹਲਾਲ ਮਾਸ ਦਾ ਹੈ।

ਮਾਸ ਦਾ ਨਾਉਂ ਝਟਕਾ ਧਰ ਕੇ ਮਾਸ ਖਾਣ ਦੀ ਵਾਦੀ ਵਾਲੇ ਭਰਾਵਾਂ ਦਾ ਇਹ ਕੇਵਲ ਬਹਾਨਾ ਹੈ ਕਿ ਕੁਰਹਿਤਾਂ ਵਿਚ ਕੁੱਠਾ ਪਦ ਦੇ ਥਾਉਂ ਜੇ ਮਾਸ ਪਦ ਦਰਜ ਹੁੰਦਾ ਤਾਂ ਸਭ ਤਰ੍ਹਾਂ ਦੇ ਮਾਸ ਦੀ ਮਨਾਹੀ ਸਮਝੀ ਜਾਂਦੀ, ਪਰ ਹੁਣ ਤਾਂ ਕੇਵਲ ਕੁੱਠੇ ਦੀ ਹੀ ਮਨਾਹੀ ਹੈ।

ਜੇ ਉਨ੍ਹਾਂ ਦੀ ਨਿਜ-ਕਥਨੀ ਅਨੁਸਾਰ ਹੀ 'ਕੁੱਠਾ' ਪਦ ਦੇ ਅਰਥ ਮੁਸਲਮਾਨਾਂ ਦੇ ਹਲਾਲ ਮਾਸ ਦੇ ਹੀ ਹਨ ਤਦ ਇਹ ਸਿੱਧ ਹੋਇਆ ਕਿ ਮੁਸਲਮਾਨਾਂ ਦੇ ਹਲਾਲ ਮਾਸ ਤੋਂ ਛੁੱਟ ਸਰਬ ਪ੍ਰਕਾਰ ਦੇ ਮਾਸ ਖਾ ਲੈਣ ਦੀ ਸਿੱਖਾਂ ਨੂੰ ਛੂਟ ਹੈ, ਚਾਹੇ ਈਸਾਈ ਬੁਚੜਾਂ ਦਾ ਬੁਰਾ ਮਾਸ ਹੋਵੇ, ਚਾਹੇ ਬਿੱਲੀ ਕੁੱਤੇ ਦਾ ਮਾਰਿਆ ਮਾਸ ਹੋਵੇ, ਚਾਹੇ ਸ਼ੇਰ ਬਘਿਆੜ ਦਾ ਜੂਠਾ ਮਾਸ ਹੋਵੇ, ਚਾਹੇ ਆਪੋਂ ਮਰੇ ਜੀਵ ਦਾ ਮੁਰਦਾਰ ਮਾਸ ਹੋਵੇ, ਇਹ ਜ਼ਰੂਰੀ ਨਹੀਂ ਕਿ ਕੇਵਲ ਸਿੱਖਾਂ ਦਾ ਕੀਤਾ ਝਟਕਾ ਹੀ ਹੋਵੇ। ਤਾਂ ਤੇ 'ਕੁੱਠਾ' ਪਦ ਦੇ ਕੁਰਹਿਤ ਵਿਚ ਆਉਣ ਤੋਂ 'ਉਸ਼ਟ ਲਕੜ ਨਿਆਇ' ਅਨੁਸਾਰ ਕੇਵਲ ਝਟਕਾ ਖਾਣ ਦਾ ਵਿਧਾਨ ਸਿੱਧ ਨਹੀਂ ਹੁੰਦਾ, ਕਿੰਤੂ ਮੁਸਲਮਾਨੀ ਹਾਲਤ ਤੋਂ ਛੁੱਟ ਸਰਬ ਪ੍ਰਕਾਰ ਦੇ ਮਾਸ ਖਾਣ ਦੀ ਛੂਟ ਹੁੰਦੀ ਹੈ।

ਹੁਣ ਇਹ ਹੋ ਸਕਦਾ ਹੈ ਕਿ ਮਾਸ ਖਾਣ ਦੀ ਵਾਦੀ ਵਾਲੇ ਭਰਾ 'ਝਟਕਾ' ਪਦ ਦੇ ਅਰਥ ਇਹ ਘੜ ਲੈਣ ਕਿ 'ਝਟਕਾ ਮੁਸਲਮਾਨੀ ਹਲਾਲ ਮਾਸ ਤੋਂ ਛੁੱਟ ਸਰਬ ਪ੍ਰਕਾਰ ਦੇ ਮਾਸ ਦਾ ਨਾਉਂ ਹੈ।'

ਜੇ ਇਹੋ ਗੱਲ ਹੈ ਤਾਂ ਅਸੀਂ ਪੁਛਦੇ ਹਾਂ ਕਿ ਜਦ ਉਪਰ ਦਸੇ ਸਰਬ ਪ੍ਰਕਾਰ ਦੇ ਗੰਦੇ ਮੰਦੇ ਮਾਸ ਦੇ ਮਲ ਭੱਖੀ ਬਣ ਗਏ ਤਾਂ ਮੁਸਲਮਾਨਾਂ ਦਾ ਹਲਾਲ ਮਾਸ ਹੀ ਲੜਦਾ ਹੈ ? 'ਹਲਾਲ' ਪਦ ਦੇਖਣ ਚਾਖਣ ਨੂੰ ਤਾਂ ਬੜਾ ਸਾਫ਼ ਸੁਥਰਾ ਲਗਦਾ ਹੈ ਅਤੇ ਇਸ ਦੇ ਅਰਥ ਭੀ ਬੜੇ ਸੁੰਦਰ ਹਨ। ਫੇਰ ਅਜਿਹੇ ਸਾਫ਼ ਅਤੇ ਸ਼ੁਭ ਅਰਥਾਂ ਵਾਲੇ ਪਦਾਰਥ ਨੂੰ ਛੱਡ ਕੇ, ਅਤੇ ਕੇਵਲ ਇਕ ਇਸੇ ਦੇ ਤਿਆਗੀ ਬਣ ਕੇ ਹੋਰ ਸਰਬ ਪ੍ਰਕਾਰ ਦੇ ਮਲ ਭਖ ਮਾਸ ਵਲ ਧਾਉਂਦੇ ਫਿਰਨਾ ਨਿਰਾ ਸਿਰੜ ਹੈ ਕਿ ਨਹੀਂ ? ਸਗੋਂ ਮੁਸਲਮਾਨਾਂ ਦਾ ਆਪਣੇ ਕਰਤਬ ਦੁਆਰਾ ਕਿਸੇ ਖ਼ਾਸ ਪਰਕਾਰ ਦੇ ਮਾਸ ਦਾ ਨਾਉਂ ਹਲਾਲ

 

ਧਰ੍ ਲੈਣਾ ਐਡਾ ਸਿਰੜ ਨਹੀਂ, ਜੇਡਾ ਕਿ ਸਿੱਖਾਂ ਦਾ ਹਲਾਲ ਮਾਸ ਤੋਂ ਛੁੱਟ ਹੋਰ ਸਰਬ ਪ੍ਰਕਾਰ ਦੇ ਮਾਸ ਦਾ ਨਾਉਂ ਝਟਕਾ ਧਰ ਲੈਣ ਵਾਲਾ ਸਿਰੜ ਹੈ ।

ਜੇ ਭਲਾ ਮਾਸਾਹਾਰੀ ਸਿੱਖ ਭੀ 'ਝਟਕਾ' ਪਦ ਦੇ ਅਰਥ ਮੁਸਲਮਾਨਾਂ ਦੀ ਬਿਧੀ ਤੋਂ ਉਲਟ ਕਿਸੇ ਖ਼ਾਸ ਪ੍ਰਕਾਰ ਦੀ ਬਿਧੀ ਅਨੁਸਾਰ ਕੀਤੇ ਮਾਸ ਦੇ ਕਰਨ ਤਾਂ ਇਹ ਜ਼ਰੂਰੀ ਨਹੀਂ ਕਿ ਚਾਰ ਕੁਰਹਿਤਾਂ ਵਿਖੇ 'ਕੁੱਠਾ' ਪਦ ਆਉਣ ਤੋਂ ਕੇਵਲ 'ਝਟਕੇ' ਦਾ ਹੀ ਮੰਡਨ ਸਿੱਧ ਹੁੰਦਾ ਹੈ, ਜਦ ਕਿ ਇਹ ਜ਼ਰੂਰੀ ਨਹੀਂ ਕਿ ਮੁਸਲਮਾਨਾਂ ਦੀ ਮਾਸ ਬਣਾਉਣ ਵਾਲੀ ਰੀਤੀ ਤੋਂ ਉਲਟ ਸਾਰੀ ਸ੍ਰਿਸ਼ਟੀ ਵਿਖੇ ਸਿਵਾਇ ਝਟਕੇ ਦੀ ਬਿਧੀ ਤੋਂ ਹੋਰ ਕੋਈ ਬਿਧੀ ਹੀ ਮਾਸ ਬਣਾਉਣ ਦੀ ਨਹੀਂ । ਤਾਂ ਤੇ ਚਾਰ ਕੁਰਹਿਤਾਂ ਵਿਖੇ 'ਕੁੱਠਾ' ਪਦ ਦਰਜ ਹੋਣ ਤੋਂ ਕਿਸੇ ਪ੍ਰਕਾਰ ਭੀ ਝਟਕਾ ਖਾਣ ਦਾ ਵਿਧਾਨ ਸਿੱਧ ਨਹੀਂ ਹੁੰਦਾ । ਹਾਂ, ਕੁੱਠਾ ਵਰਤਣ ਦਾ ਨਿਖੇਧ ਸਪੱਸ਼ਟ ਹੈ । ਪ੍ਰੰਤੂ 'ਕੁੱਠਾ' ਪਦ ਦੇ ਅਰਥ ਮੁਸਲਮਾਨਾਂ ਦੇ ਹਲਾਲ ਮਾਸ ਦੇ ਨਹੀਂ।

ਲਓ, ਇੱਥੇ ਹੁਣ ਅਸੀਂ 'ਕੁੱਠਾ' ਪਦ ਦੇ ਅਸਲ ਅਰਥ ਵਿਚਾਰ ਕੇ ਨਿਤਾਰਦੇ ਹਾਂ । 'ਕੁੱਠਾ' ਭਾਵ-ਵਾਚਕ (abstract noun) ਜਿਸ ਦਾ ਧਾਤੂ (root) 'ਕੁਹਣਾ' ਕਿਰਿਆ ਭਾਵਾਰਥ ਲਕਾਰ (infinitive modd of verb) ਹੈ, ਜਿਸ ਤੋਂ 'ਕੁਹਣ' ਕਿਰਿਆ ਫਲ (gerund) ਬਣਦਾ ਹੈ, ਅਤੇ 'ਕੁਹਣ' ਦੇ ਅਰਥ ਕੋਸ਼ ਵਿਖੇ 'ਜੀਵ ਕੋ ਤੀਖਣ ਸ਼ਸਤ੍ਰ ਸੇ ਗਲਾ ਕਾਟ ਕੇ ਮਾਰਨਾ' ਦੇ ਹਨ । ਤਾਂ ਤੇ 'ਕੁੱਠਾ' ਪਦ ਦੇ ਅਰਥ 'ਜੀਵ ਨੂੰ ਸ਼ਸਤ੍ਰ ਦੁਆਰਾ ਵੱਢ ਕੇ ਪ੍ਰਾਪਤ ਕੀਤੀ ਵਸਤ ਦੇ ਹਨ । ਅਰਥਾਤ 'ਕੁੱਠਾ' ਨਾਮ ਉਸ ਵਸਤੂ ਦਾ ਹੈ' ਜੋ ਸ਼ਸਤ੍ਰ ਪਰਹਾਰ ਕਿਰਿਆ ਦੁਆਰਾ (ਅਰਥਾਤ ਜੀਵ ਨੂੰ ਵੱਢ ਕੇ) ਪ੍ਰਾਪਤ ਕੀਤੀ ਜਾਵੇ । ਉਹ ਕੀ ਹੈ ? ਮਾਸ ਤਾਂ ਤੇ ਕੁੱਠਾ ਨਾਮ ਮਾਸ ਦਾ ਹੈ, ਮੁਸਲਮਾਨਾਂ ਦੇ ਹਲਾਲ ਮਾਸ ਦਾ ਨਹੀਂ ।

ਗੁਰਬਾਣੀ ਵਿਚ ਭੀ ਜਿੱਥੇ ਕਿਤੇ 'ਕੁੱਠਾ', 'ਕੁਹਣ', 'ਕੁਹ', 'ਕੁਹਤ' ਆਦਿਕ ਪਦ ਵਰਤੇ ਗਏ ਹਨ, ਉੱਥੇ ਕੇਵਲ ਮਾਸ ਮਾਤਰ ਦੇ ਖੰਡਨ ਦਾ, ਅਰਥਾਤ ਮਾਸ ਖਾਣ ਦੇ ਨਿਖੇਧ ਦਾ ਸੰਬੋਧਨ ਹੈ । ਜਿੱਥੇ ਮੁਸਲਮਾਨੀ ਹਲਾਲ ਮਾਸ ਵਰਤਣ ਕਰਿ ਹਿੰਦੂਆਂ ਨੂੰ ਕੁ-ਤਰਕਿਆ ਗਿਆ ਹੈ, ਉੱਥੇ ਗੁਰਬਾਣੀ

 

ਵਿਚ ਕੁੱਠਾ ਪਦ ਇਕੱਲਾ ਨਹੀਂ ਆਇਆ; ਕਿੰਤੂ ਇਸ ਬਿਧ ਆਇਆ ਹੈ। ਯਥਾ—

"ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥"

ਇਸ ਦੇ ਇਉਂ ਅਰਥ ਹਨ ਕਿ (ਪਖੰਡੀ ਬਾਮ੍ਹਣ) ਨਾ ਉਚਾਰਣ ਯੋਗ ਯਵਨ ਭਾਖਾ ਮੁਸਲਮਾਨਾਂ ਦਾ ਕਲਮਾ ਪੜ੍ਹ ਕੇ ਕੋਹਿਆ ਹੋਇਆ ਬੱਕਰਾ ਭੋਜਨ ਕਰਦੇ ਹਨ ਅਰ, ਲੇਪਣ ਕੀਤੇ ਹੋਏ ਰਸੋਈ ਦੇ ਸਥਾਨ (ਚਉਕੇ) ਤੇ ਕੋਈ ਨਾ ਜਾਵੇ, ਪੈਰ ਧੋਤੇ ਬਿਨਾਂ ਕੋਈ ਨਾ ਆਵੇ, ਆਗਿਆ ਇਹ ਦੇਂਦੇ ਹਨ।

ਤਾਂ ਤੇ ਸਿੱਧ ਹੋਇਆ ਕਿ ਇਕੱਲੇ 'ਕੁੱਠਾ' ਪਦ ਤੋਂ ਗੁਰਬਾਣੀ ਅੰਦਰ ਮੁਸਲਮਾਨੀ ਹਲਾਲ ਮਾਸ ਤੋਂ ਮੁਰਾਦ ਨਹੀਂ, ਪ੍ਰੰਤੂ ਕੁੱਠੇ ਤੋਂ ਮੁਰਾਦ ਮਾਸ ਹੀ ਹੈ।

ਜੇ ਕਹੋ ਕੁੱਠਾ, ਕੁਹਣਾ ਆਦਿਕ ਪਦ ਕੇਵਲ ਮੁਸਲਮਾਨਾਂ ਦੀ ਹੁਲਾਲ ਕਿਰਿਆ ਪ੍ਰਥਾਇ ਹੀ ਹਨ, ਤਦ ਦੇਖੋ ਗੁਰਬਾਣੀ ਸਾਫ਼ ਫੈਸਲਾ ਕਰਦੀ ਹੈ। ਅਜਿਹੇ ਪਦ ਹਿੰਦੂਆਂ ਦੇ ਬੱਕਰੇ ਆਦਿਕ ਜੀਵਾਂ ਨੂੰ ਵਢਣ ਦੀ ਕਿਰਿਆ ਪ੍ਰਥਾਇ ਵਰਤੇ ਗਏ। ਯਥਾ—

"ਕੁਹਿ ਬਕਰਾ ਰਿੰਨਿ੍ ਖਾਇਆ"

ਜਿਥੇ ਹਿੰਦੂਆਂ ਦੇ ਜਗਯੋਪਵੀਤ ਸਮੇਂ ਬੱਕਰੇ ਵਢਣ ਦੀ ਕੁਵੈੜੀ ਰਸਮ ਦਾ ਖੰਡਨ ਗੁਰੂ ਸਾਹਿਬ ਨੇ ਕੀਤਾ ਹੈ, ਓਥੇ ਹਿੰਦੂਆਂ ਦੀ ਬੱਕਰੇ ਵਢਣ ਦੀ ਕਿਰਿਆ ਪ੍ਰਥਾਇ ਹੀ 'ਕੁਹਿ' ਪਦ ਵਰਤਿਆ ਹੈ। ਜੇ ਅਜੇ ਭੀ ਤਸੱਲੀ ਨਹੀਂ ਤਾਂ ਹੋਰ ਗੁਰਵਾਕ ਸੁਣ ਲਵੋ ਜਿਸ ਤੋਂ ਸਾਫ਼ ਤੇ ਸਪੱਸ਼ਟ ਨਿਤਾਰਾ ਹੋ ਜਾਏਗਾ ਕਿ 'ਕੁਹਣ' ਦੇ ਅਰਥ ਜੀਵਾਂ ਨੂੰ ਵਢਣ ਦੇ ਹਨ, ਅਤੇ ਮੁਸਲਮਾਨੀ ਹਲਾਲ ਕਿਰਿਆ ਦੇ ਨਹੀਂ, ਯਥਾ ਗੁਰ ਵਾਕ—

"ਬੇਦ ਪੜੈ ਮੁਖਿ ਮੀਠੀ ਬਾਣੀ ॥
ਜੀਆਂ ਕੁਹਤ ਨ ਸੰਗੈ ਪਰਾਣੀ ॥"

ਅਰਥਾਤ, ਐ ਪ੍ਰਾਣੀ, ਮੂੰਹੋਂ ਤਾਂ ਤੂੰ ਬੜੀ ਮਿੱਠੀ ਸੁਰ ਨਾਲ ਵੇਦ ਦਾ ਪਾਠ ਕਰਦਾ ਹੈਂ (ਪਾਠ ਦਾ ਨੇਮੀ ਹੈਂ), ਪਰ ਜੀਆਂ ਨੂੰ ਵਢਦਾ ਹੋਇਆ ਤੂੰ ਨਹੀਂ ਸੰਗਦਾ। ਭਾਵ ਉਨ੍ਹਾਂ ਦਾ ਵੇਦ-ਪਾਠੀ ਹੋਣਾ ਕਿਸੇ ਲੇਖੇ ਨਹੀਂ,



 

ਜੋ ਜੀਵਾਂ ਦੇ ਘਾਤ ਕਰਨ ਵਾਲੀ ਕਿਰਿਆ ਤੋਂ ਨਹੀਂ ਸੰਗਦੇ। ਕਿਉਂ ਜੀ! ਦੇਖਿਆ, ਐਥੇ 'ਕੁਹਤ' ਪਦ ਕਿਨ੍ਹਾਂ ਦੀ ਕਿਰਿਆ ਪ੍ਰਥਾਇ ਵਰਤਿਆ ਗਿਆ ਹੈ ? ਵੇਦ-ਪਾਠੀ ਹਿੰਦੂ ਹੁੰਦੇ ਹਨ ਜਾਂ ਮੁਸਲਮਾਨ ?

ਸੋ ਸਾਫ਼ ਸਿੱਧ ਹੋਇਆ ਕਿ 'ਕੁਹਣਾ', 'ਕੁਹਤ', 'ਕੁਹ', 'ਕੁੱਠਾ' ਆਦਿਕ ਪਦ ਕਿਸੇ ਖ਼ਾਸ ਮਤ ਕਿਰਿਆ ਪ੍ਰਥਾਇ ਗੁਰਬਾਣੀ ਅੰਦਰ ਨਹੀਂ ਵਰਤੇ ਗਏ, ਪ੍ਰੰਤੂ 'ਕੁੱਠਾ' ਹਰੇਕ ਅਜਿਹੇ ਮਾਸ ਤੋਂ ਮੁਰਾਦ ਹੈ, ਜੋ ਜੀਵਾਂ ਨੂੰ ਕੁਹ ਕੇ (ਵਢ ਕੇ) ਸਹੇੜਿਆ ਜਾਵੇ, ਚਾਹੇ ਕੁਹਣ ਦੀ ਕਿਰਿਆ ਕਰਨ ਵਾਲਾ ਪੁਰਖ ਹਿੰਦੂ ਹੋਵੇ, ਚਾਹੇ ਮੁਸਲਮਾਨ, ਦੀਨਦਾਰ ਹੋਵੇ ਭਾਵੇਂ ਬੇਦੀਨ, ਸਿੱਖ ਹੋਵੇ ਭਾਵੇਂ ਅਸਿੱਖ ।

ਬਸ ਸਿੱਧ ਹੋ ਗਿਆ ਕਿ ਚਾਰ ਕੁਰਹਿਤਾਂ ਵਿਚ 'ਕੁੱਠਾ' ਪਦ ਰਖਣ ਤੋਂ ਸ੍ਰੀ ਦਸਮੇਸ਼ ਜੀ ਦਾ ਇਹ ਮਨੋਰਥ ਹੈ ਕਿ ਸਿੰਘ ਮਾਸ ਖਾਣ ਵਾਲੀ ਕੁਰਹਿਤ ਨਾ ਕਰਨ ।

ਇਸ ਪਰ ਹੁਣ ਇਹ ਅਸ਼ੰਕਾ ਹੋ ਸਕਦੀ ਹੈ ਕਿ ਜੇ ਗੁਰੂ ਦਸਮੇਸ਼ ਜੀ ਨੇ ਸਿੰਘਾਂ ਪਾਸੋਂ ਹਰ ਤਰ੍ਹਾਂ ਦਾ ਮਾਸ ਖਾਣਾ ਛੁਡਾਉਣਾ ਮਿਥਿਆ ਹੁੰਦਾ ਤਾਂ ਉਹ ਚਾਰ ਕੁਰਹਿਤਾਂ ਵਿਚ 'ਮਾਸ' ਦਾ ਸਪੱਸ਼ਟ ਪਦ ਹੀ ਕਿਉਂ ਨਾ ਲਿਖ ਦਿੰਦੇ ? ਮਾਸ ਪਦ ਦੀ ਥਾਂ 'ਕੁੱਠਾ' ਪਦ ਕਿਉਂ ਦਰਜ਼ ਕੀਤਾ ?

ਇਸ ਦਾ ਉੱਤਰ ਇਹ ਹੈ ਕਿ ਜੇ ਸ੍ਰੀ ਦਸਮੇਸ਼ ਜੀ 'ਮਾਸ' ਪਦ ਚਾਰ ਕੁਰਹਿਤਾਂ ਵਿਚ ਦਰਜ ਕਰ ਦਿੰਦੇ ਤਾਂ ਬਹੁਤ ਸਾਰੇ ਸਿੰਘ ਮਾਸ ਦੇ ਨਾਮ ਮਾਤਰ ਤੋਂ ਘਿਣੀ ਹੋ ਕੇ ਦੰਭ ਤਿਆਗੀ ਅਰਥਾਤ ਮਾਸ ਦੇ ਮੋਮਨ ਬਣ ਜਾਂਦੇ* । ਗੁਰਮਤਿ ਦੀ ਇਹ ਆਗਿਆ ਨਹੀਂ ਕਿ ਮਾਸ ਦੇ ਨਾਮ ਮਾਤਰ ਤੋਂ ਹੀ ਨਫ਼ਰਤ ਕਰੋ। ਜੇ ਮਾਸ ਦੇ ਨਾਮ ਮਾਤਰ ਤੋਂ ਹੀ ਨਫ਼ਰਤ ਕੀਤੀ ਜਾਏ ਤਾਂ ਕੁਦਰਤ ਦੇ ਸਭ ਜੀਅ ਜੰਤ ਮਾਸਹੁ ਹੀ ਹੋਏ ਹਨ। ਇਸ ਕੁਦਰਤ ਦੇ ਮਾਸ ਤੋਂ ਛੂਤ ਛਾਤ ਕਰਨੀ ਸਿੱਖਾਂ ਦਾ ਮੰਤਵ ਨਹੀਂ ਹੋਣਾ ਚਾਹੀਦਾ, ਹਾਂ ਜੀਵਾਂ ਨੂੰ ਵਢ ਕੇ ਸਹੇੜੇ ਮਾਸ ਦੇ ਖਾਣ ਤੋਂ ਸਿੰਘ ਸੁਅਜਨਾ ਨੂੰ ਨਫ਼ਰਤ ਚਾਹੀਦੀ ਹੈ। ਖਾਣ ਤੋਂ ਹੀ ਨਹੀਂ, ਅਜਿਹੇ ਮਾਸ ਦੀ ਸਹੇੜ ਤੋਂ ਹੀ ਸਿੰਘ ਨੂੰ ਸ਼ਰਮ ਹੋਣੀ ਚਾਹੀਦੀ ਹੈ। ਏਸ ਕਰਕੇ ਹੀ 'ਮਾਸ' ਦੀ ਥਾਂ 'ਕੁੱਠਾ' ਪਦ

---

*ਜਿਹਾ ਕਿ ਅੰਕ ਨੰਬਰ ੨੪ ਦੀ ਵਿਆਖਿਆ ਵਾਲੇ ਆਸ਼ੇ ਤੋਂ ਸਪੱਸ਼ਟ ਹੈ।

ਚਾਰ ਕੁਰਹਿਤਾਂ ਵਿਚ ਰਖਿਆ ਗਿਆ ਸੀ ਕਿ ਜੀਵਾਂ ਨੂੰ ਵਢਣ ਵਾਲੀ ਮਾਸ ਦੀ ਸਹੇੜ, ਅਤੇ ਇਸ ਬਿਧ ਸਹੇੜੇ ਮਾਸ ਦੀ ਵਾਦੀ ਵਾਲੀ ਚਮੇੜ ਵਿਚ ਸਿੰਘ ਪ੍ਰਵਿਰਤ ਨਾ ਹੋਣ।

'ਕੁੱਠਾ' ਪਦ ਵਿਚ ਨਿਰੇ ਮਾਸ ਦੇ ਅਰਥ ਦਾ ਸੰਬੋਧਨ ਨਹੀਂ ਹੁੰਦਾ, ਸਗੋਂ ਨਾਲ ਜੀਵਾਂ ਦੇ ਮਾਰਨ ਦੇ ਕੁਕਰਮ ਦਾ ਸੰਬੋਧਨ ਹੈ। 'ਕੁੱਠਾ' ਪਦ ਉਚਾਰਨ ਮਾਤਰ ਨਾਲ ਹੀ ਇਸ ਅਰਥ ਦਾ ਭੀ ਸੰਬੋਧਨ ਹੋ ਜਾਂਦਾ ਹੈ ਕਿ ਕੁੱਠਾ ਉਹ ਮਾਸ ਹੈ ਜੋ ਜੀਵਾਂ ਦਾ ਗਲਾ ਵੱਢ ਕੇ ਖਾਣ ਲਈ ਸਹੇੜਿਆ ਜਾਏ। 'ਮਾਸ' ਪਦ ਦੇ ਉਚਾਰਨ ਮਾਤਰ ਵਿਚ ਜੀਵਾਂ ਦੇ ਵਢਣ ਵਾਲੇ ਕੁਕਰਮ ਦਾ ਸੰਬੋਧਨ ਨਹੀਂ ਹੁੰਦਾ। ਭਾਵੇਂ ਅਨੁਮਾਨ ਦੁਆਰਾ ਇਸ ਕੁਕਰਮ ਦਾ ਭਾਸ ਤਾਂ ਜ਼ਰੂਰ ਮਾਸ ਦੇ ਅਰਥਾਂ ਵਿਚੋਂ ਨਿਕਲ ਆਉਂਦਾ ਹੈ, ਪਰ 'ਮਾਸ' ਦੇ ਅਰਥ ਓਹ ਭੀ ਹਨ, ਜਿਨ੍ਹਾਂ ਨੂੰ ਮੁਖ ਰਖ ਕੇ ਮਾਸ ਦੇ ਮੋਮਨ ਬਣ ਜਾਣ ਦੀ ਵਾਦੀ ਭੀ ਪੈ ਜਾ ਸਕਦੀ ਹੈ, ਜਿਵੇਂ ਕਿ ਕਰਮ-ਕਾਂਡੀ ਵੈਸ਼ਨਾਵਾਂ ਵਿਚ ਪੈ ਗਈ ਸੀ। ਸਿੰਘਾਂ ਵਿਚ ਅਜਿਹੀ ਵਾਦੀ ਵੜ ਜਾਣ ਦੇ ਖ਼ਤਰੇ ਨੂੰ ਅਨੁਭਵ ਕਰਕੇ ਸ੍ਰੀ ਦਸਮੇਸ਼ ਜੀ ਨੇ ਉਸ ਸਮੇਂ 'ਮਾਸ' ਪਦ ਦੀ ਥਾਂ 'ਕੁੱਠਾ' ਪਦ ਰਖਿਆ। ਪ੍ਰੰਤੂ ਸ਼ੋਕ ਕਿ ਸਮੇਂ ਦੇ ਭਾਵ ਅਨੁਸਾਰ ਸਿੱਖਾਂ ਨੇ ਕੇਵਲ ਮਾਸ ਖਾਣ ਦੀ ਵਾਦੀ ਕਰਕੇ 'ਕੁੱਠਾ' ਪਦ ਦੇ ਕੁਪੱਠੇ ਹੀ ਅਰਥ ਲਾ ਲਏ ਅਤੇ ਮਾਸ ਖਾਣ ਵਿਚ ਖੁਲ੍ਹ ਮਖੁਲ੍ਹੇ ਹੀ ਪ੍ਰਵਿਰਤ ਹੋ ਗਏ। ਸ੍ਰੀ ਦਸਮੇਸ਼ ਜੀ ਨੇ ਤਾਂ ਭਰਮ ਦੀ ਬਿੱਲੀ ਸਿੱਖਾਂ ਵਿਚੋਂ ਕਢਣੀ ਚਾਹੀ ਸੀ, ਪ੍ਰੰਤੂ ਇਸ ਦੇ ਥਾਉਂ ਸਗੋਂ ਕੁਕਰਮ ਦਾ ਬਘਿਆੜ ਸਿੰਘਾਂ ਵਿਚ ਆ ਵੜਿਆ। ਸੱਚ ਹੈ—

"ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥"

ਪ੍ਰੰਤੂ ਸ਼ੁਕਰ ਹੈ ਕਿ ਸ੍ਰੀ ਦਸਮੇਸ਼ ਜੀ ਨੇ ਇਨ੍ਹਾਂ ਘਾਟਿਆਂ ਨੂੰ ਹੀ ਅਨੁਭਵ ਕਰ ਕੇ 'ਪੰਚ ਖਾਲਸਾ' ਦੇ ਸਰੂਪ ਵਿਚ ਗੁਰੂ ਪੰਥ ਨੂੰ ਵਸੀਕਾਰ ਦੇ ਦਿੱਤਾ ਕਿ ਸਮੇਂ ਸਮੇਂ ਅਨੁਸਾਰ ਜਦੋਂ ਗੁਰਮਤਿ ਦੇ ਪਵਿੱਤਰ ਧਾਰਮਿਕ ਅਸੂਲ ਪੰਥਕ ਰਸਮੋ ਰਿਵਾਜ ਵਿਚ ਆਣ ਕਰਕੇ ਕਪੁੱਠੀ ਅਤੇ ਗੁਰਮਤੋਂ ਉਲਟੀ ਵਰਤੋਂ ਵਿਖੇ ਪ੍ਰਚੁਰ ਹੋ ਜਾਵਣ ਤਦ ਗੁਰੂ ਪੰਥ 'ਪੰਚ ਖ਼ਾਲਸਾ, ਦੇ ਸਰੂਪ ਵਿਚ ਯਥਾ ਯੋਗ ਸੋਧ ਸੁਧਾਈ, ਅਰਥਾਤ ਤਰਮੀਮ ਕਰ ਲਿਆ ਕਰੇ, ਜਿਵੇਂ ਕਿ 'ਮੁਸਲੀ ਧਰ' ਦੀ ਥਾਂ ਅਗੇ 'ਪਰ—ਤ੍ਰਿਆ ਗਾਮੀ' ਦੀ ਤਰਮੀਮ ਹੋ ਚੁੱਕੀ

ਹੈ ।

ਜਿਸ ਪ੍ਰਕਾਰ ਚਾਰ ਕੁਰਹਿਤਾਂ ਵਿਚੋਂ ਅਗੇ ਉਸ ਮੁਸਲੀ ਧਰ ਵਾਲੀ ਕੁਰਹਿਤ ਦੀ ਤਰਮੀਮ ਹੋਈ ਹੈ, ਅਤੇ 'ਮੁਸਲੀ ਧਰ' ਪਦ ਦੇ ਥਾਉਂ ਹੁਣ 'ਪਰ-ਤ੍ਰਿਆ ਗਾਮੀ' ਦੇ ਪਦ ਅੰਮ੍ਰਿਤ ਛਕਾਉਣ ਸਮੇਂ ਆਮ ਤੌਰ ਤੇ ਅੰਮ੍ਰਿਤ ਪ੍ਰਚਾਰਕ ਜੱਥਿਆਂ ਵਲੋਂ ਵਰਤੇ ਜਾਂਦੇ ਹਨ, ਏਸ ਪ੍ਰਕਾਰ ਕੁੱਠਾ ਪਦ ਦੀ ਤਰਮੀਮ ਹੋਣੀ ਭੀ ਉਚਿਤ ਹੈ । ਯੋਗ ਤਾਂ ਇਹੋ ਹੀ ਹੈ ਕਿ 'ਕੁੱਠਾ' ਪਦ ਦੇ ਥਾਉਂ ਅੰਮ੍ਰਿਤ ਛਕਾਉਣ ਸਮੇਂ ਚਾਰ ਕੁਰਹਿਤਾਂ ਦ੍ਰਿੜਾਉਂਦੇ ਹੋਏ 'ਮਾਸ' ਪਦ ਵਰਤਿਆ ਜਾਇਆ ਕਰੇ ਜੇ ਇਹ ਨਹੀਂ ਤਾਂ 'ਕੁੱਠੇ' ਦੇ ਅਰਥ ਹਲਾਲ ਮਾਸ ਹਰਗਿਜ਼ ਨਹੀਂ ਦਸਣੇ ਚਾਹੀਦੇ, ਕਿੰਤੂ ਭਲੀ ਬਿਧ ਦ੍ਰਿੜਾ ਦੇਣਾ ਚਾਹੀਦਾ ਹੈ ਕਿ ਕਿਸੇ ਪ੍ਰਕਾਰ ਦਾ ਮਾਸ ਖਾਣਾ ਭੀ ਜਾਇਜ਼ ਨਹੀਂ, ਅਤੇ ਕੁੱਠੇ ਦੇ ਅਰਥ ਹੀ ਮਾਸ ਦੇ ਹਨ ।

ਅਫ਼ਸੋਸ ਕਿ ਅਜ ਕਲ੍ਹ ਕੁੱਠੇ ਦੇ ਅਰਥ ਬਦੋ ਬਦੀ ਹਲਾਲ ਮਾਸ ਦੇ ਕੀਤੇ ਜਾਂਦੇ ਹਨ ਅਤੇ ਖਾਣ ਵਾਲੇ ਮਾਸ ਦਾ ਨਾਉਂ ਮਾਸਾਹਾਰੀ ਸਿੱਖਾਂ ਨੇ ਝਟਕਾ ਧਰ ਛਡਿਆ ਹੈ । ਝਟਕਾ ਹੀ ਨਹੀਂ, ਬਹੁਤ ਸਾਰੇ ਮਾਸ ਨੂੰ ਮਹਾਂ ਪ੍ਰਸ਼ਾਦ ਕਹਿ ਕੇ ਪੁਕਾਰਦੇ ਹਨ ।

ਮਹਾਂ ਪ੍ਰਸ਼ਾਦ ਨਾਮ ਗੁਰੂ ਘਰ ਵਿਖੇ ਕੇਵਲ ਕੜਾਹ ਪ੍ਰਸ਼ਾਦ ਪ੍ਰਥਾਇ ਹੀ ਵਰਤਿਆ ਜਾਂਦਾ ਸੀ ਅਤੇ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਸਪੱਸ਼ਟ ਕੜਾਹ ਪ੍ਰਸ਼ਾਦਿ ਨੂੰ ਮਹਾਂ ਪ੍ਰਸ਼ਾਦ ਦਸਿਆ ਹੈ । ਹੈ ਭੀ ਠੀਕ, ਮਹਾਂ ਪ੍ਰਸ਼ਾਦ ਦੇ ਅਰਥ 'ਅਤੀ ਉੱਤਮ ਪ੍ਰਸ਼ਾਦ' ਦੇ ਹਨ । ਸੋ ਕੜਾਹ ਪ੍ਰਸ਼ਾਦ ਤੋਂ ਵਧਕੇ ਹੋਰ ਕੋਈ ਪ੍ਰਸ਼ਾਦ ਅਥਵਾ ਪਦਾਰਥ ਗੁਰੂ ਘਰ ਵਿਖੇ ਉੱਤਮ ਨਹੀਂ ਮੰਨਿਆਂ ਗਿਆ । ਅਜਿਹੇ ਉੱਤਮ ਪ੍ਰਸ਼ਾਦ ਦੇ ਥਾਂ ਮਾਸ ਜਿਹੀ ਮਹਾਂ ਭ੍ਰਿਸ਼ਟ ਅਭੱਖ ਵਸਤੂ ਦਾ ਨਾਉਂ ਮਹਾਂ ਪ੍ਰਸ਼ਾਦਿ ਰਖ ਲੈਣਾ ਨਿਰੀ ਮੂੜਤਾ ਹੈ ।

ਸੋ ਜਿਸ ਪ੍ਰਕਾਰ ਮਾਸ ਦਾ ਨਾਉਂ ਝਟਕਾ ਅਤੇ ਮਹਾਂ ਪ੍ਰਸ਼ਾਦ ਧਰ ਲੈਣ ਵਾਲੀ ਮਹਾਂ ਮੂੜਤਾ ਮਾਸਾਹਾਰੀ ਸਿਖਾਂ ਵਿਚ ਪ੍ਰਵਿਰਤ ਹੈ, ਓਸੇ ਤਰ੍ਹਾਂ ਕੁੱਠੇ ਦੇ ਅਰਥ ਮੁਸਲਮਾਨੀ ਹਲਾਲ ਮਾਸ ਦਸਣ ਤੇ ਮੰਨਣ ਵਾਲੀ ਮੂੰਹ-ਜ਼ੋਰੀ ਅਤੇ ਹੱਠ ਧਰਮੀ ਉਨ੍ਹਾਂ ਸਿੱਖਾਂ ਵਿਚ ਵਾਪਰ ਗਈ ਹੈ ।

ਸੋ ਭਲੀ ਪ੍ਰਕਾਰ ਸਿੱਧ ਹੋ ਚੁੱਕਾ ਹੈ ਕਿ ਕੁੱਠੇ ਦੇ ਅਰਥ ਮਾਸ ਦੇ ਹਨ

 

ਅਤੇ ਚਾਰ ਕੁਰਹਿਤਾਂ ਵਿਚ ਇਸ ਕੁੱਠੇ ਪਦ ਦੀ ਤਰਮੀਮ ਲਈ ਯੋਗਤਾ ਭੀ ਸਿੱਧ ਹੋ ਚੁੱਕੀ ਹੈ।

ਹੁਣ ਕੇਵਲ ਇਹ ਉਜ਼ਰ ਹੋ ਸਕਦਾ ਹੈ ਜੋ ਇਹ ਤਰਮੀਮ ਹੋ ਗਈ ਤਾਂ ਕੀ ਓਹ ਸਿੰਘ ਸੱਜਣ, ਜੋ ਹੁਣ ਤਾਈਂ ਮਾਸ ਖਾਂਦੇ ਰਹੇ ਹਨ, ਪਤਿਤ ਸਮਝਣੇ ਚਾਹੀਏ ? ਹੁਣ ਤਾਈਂ ਅੰਮ੍ਰਿਤ ਦੇ ਸਮੇਂ ਅਕਸਰ ਸਾਫ਼ ਹਲਾਲ ਮਾਸ ਦੀ ਮਨਾਹੀ ਹੀ ਦ੍ਰਿੜਾਈ ਜਾਂਦੀ ਰਹੀ ਹੈ, ਜਿਸ ਤੋਂ ਸਾਫ਼ ਸਿੱਧ ਹੈ ਕਿ ਅਸੂਲਨ ਬਹੁਤ ਸਾਰੇ ਸਿੱਖਾਂ ਵਿਚ ਝਟਕਾ ਮਾਸ ਖਾਣਾ ਜਾਇਜ਼ ਸਮਝਿਆ ਜਾਂਦਾ ਰਿਹਾ ਹੈ, ਜਿਸ ਕਰਕੇ ਉਹ ਨਵੀਨ ਤਰਮੀਮ ਅਨੁਸਾਰ ਚੌਥੀ ਪਤਿਤ ਕਰਮ ਵਾਲੀ ਤਨਖਾਹ ਅੰਦਰ ਹਨ ?

ਇਸ ਦਾ ਉਤਰ ਕੇਵਲ ਇਹੋ ਹੀ ਹੈ ਕਿ ਜਿਸ ਪ੍ਰਕਾਰ ਪਰਤ੍ਰਿਆ ਗਾਮੀ ਵਾਲੀ ਤਰਮੀਮ ਹੋਣ ਪਰ; ਇਸ ਤਰਮੀਮ ਤੋਂ ਪਹਿਲੇ 'ਮੁਸਲੀ ਧਰ' ਵਾਲੀ ਕੁਰਹਿਤ ਦੇ ਮੰਨਣ ਵਾਲਿਆਂ ਅਤੇ ਇਸ ਕੁਰਹਿਤ ਦੀ ਤਾੜਨਾ ਤੋਂ ਉਲਟ ਅਮਲ ਕਰਨ ਵਾਲਿਆਂ, ਅਰਥਾਤ ਪਰਤ੍ਰਿਆ ਗਾਮੀਆਂ ਨਾਲ ਸਲੂਕ ਹੋਇਆ ਹੈ, ਤੇਹਾ ਹੀ ਇਸ ਮਾਸ ਵਾਲੀ ਤਰਮੀਮ ਤੋਂ ਪ੍ਰਿਥਮ ਮਾਸ ਖਾਣ ਵਾਲਿਆਂ ਨਾਲ ਸਲੂਕ ਹੋਣਾ ਯੋਗ ਹੈ। ਜੇ ਤਾਂ ਪਰਤ੍ਰਿਆ ਵਾਲੀ ਤਰਮੀਮ ਤੋਂ ਪਹਿਲਾਂ ਪਰਤ੍ਰਿਆ ਰਮਣ ਵਾਲੇ ਸਿੰਘ ਉਕਤ ਤਰਮੀਮ ਹੋਣ ਪਰ ਪਤਿਤ ਗਰਦਾਨੇ ਗਏ ਹਨ, ਤਦ ਤਾ ਇਸ ਮਾਸ ਵਾਲੀ ਤਰਮੀਮ ਪਸ਼ਚਾਤ ਇਸ ਤਰਮੀਮ ਸਮੇਂ ਤੂੋਂ ਪਹਿਲਾਂ ਦੇ ਮਾਸਾਹਾਰੀ ਸਿੰਘ ਭੀ ਪਤਿਤ ਗਰਦਾਨੇ ਜਾਣੇ ਚਾਹੀਦੇ ਹਨ। ਪ੍ਰੰਤੂ ਜੇ ਕਰ ਪ੍ਰਿਥਮ ਤਰਮੀਮ ਹੋਣ ਪਰ ਤਰਮੀਮ ਸਮੇਂ ਤੋਂ ਬਾਅਦ, ਪਰਤ੍ਰਿਆ ਗਾਮੀ ਪਤਿਤ ਨਹੀਂ ਮੰਨੇ ਗਏ, ਤਦ ਇਸ ਨਵੀਨ ਮਾਸ ਵਾਲੀ ਤਰਮੀਮ ਹੋਣ ਪਰ, ਇਸ ਤਰਮੀਮ ਸਮੇਂ ਤੋਂ ਪਹਿਲਾਂ ਦੇ ਮਾਸ ਖਾਣ ਵਾਲੇ ਸਿੰਘ ਭੀ ਕਿਉਂ ਪਤਿਤ ਮੰਨੇ ਜਾਣ ?

✲ ✲ ✲

 

# ਪ੍ਰਸ਼ਨੋਤਰੀ

ਨਿਝੱਕ ਸਿੰਘ-(ਪ੍ਰਸ਼ਾਦ ਛਕ ਕੇ ਪੰਗਤ ਵਿੱਚੋਂ ਉਠਦਿਆਂ) ਕਿਉਂ ਭਾਈ ਗੁਰਪ੍ਰਸਾਦ ਸਿੰਘ ਜੀ ! ਆਪ ਮਹਾਂ ਪ੍ਰਸ਼ਾਦ ਛਕ ਲਿਆ ਕਰਦੇ ਹੋ ਕਿ ਨਹੀਂ ?

ਗੁਰਪ੍ਰਸਾਦ ਸਿੰਘ—ਮਹਾਂ ਪ੍ਰਸ਼ਾਦ ਮਿਲੇ ਤਾਂ ਅਹੋ ਭਾਗ ! ਹੋਰ ਇਸ ਤੋਂ ਉੱਤਮ ਪ੍ਰਸ਼ਾਦ ਕਿਹੜਾ ਹੋ ਸਕਦਾ ਹੈ ? ਮਹਾਂ ਪ੍ਰਸ਼ਾਦ ਹੀ ਭੁੰਚਣ ਯੋਗ ਗੁਰਪ੍ਰਸ਼ਾਦ ਹੈ। ਸਿੰਘ ਹੋ ਕੇ ਜੋ ਮਹਾਂ ਪ੍ਰਸ਼ਾਦ ਨਹੀਂ ਛਕੇਗਾ, ਤਾਂ ਹੋਰ ਕੀ ਛਕੇਗਾ।

ਨਿਝੱਕ ਸਿੰਘ-ਵਾਹ ਜੀ ਵਾਹ ! ਤੁਸੀਂ ਸਹੀ ਅਰਥਾਂ ਵਿਚ ਗੁਰਪ੍ਰਸਾਦ ਸਿੰਘ ਹੋ, ਜੋ ਮਹਾਂ ਪ੍ਰਸ਼ਾਦ ਰੂਪ ਗੁਰਪ੍ਰਸ਼ਾਦ ਛਕਣ ਵਿਚ ਸੁਪ੍ਰਸੰਨ ਹੋ। ਨਹੀਂ ਤਾਂ ਬਹੁਤ ਸਾਰੇ ਸਿੰਘ ਦੇਖਣ ਵਿਚ ਆਏ ਹਨ ਜੋ ਮਹਾਂ ਪ੍ਰਸ਼ਾਦ ਤੋਂ ਨਫ਼ਰਤ ਕਰਦੇ ਹਨ ਅਤੇ ਉੱਕਾ ਹੀ ਨਹੀਂ ਛਕਦੇ।

ਗੁਰਪ੍ਰਸਾਦ ਸਿੰਘ—ਉਹ ਕੌਣ ਸਿੰਘ ਹੈ ਜੋ ਮਹਾਂ ਪ੍ਰਸ਼ਾਦ ਤੋਂ ਨਫ਼ਰਤ ਕਰਦਾ ਹੋਵੇ ਅਤੇ ਨਾ ਛਕਦਾ ਹੋਵੇ। ਇਸਨੂੰ ਤਾਂ ਸਭੇ ਵੱਡੇ ਭਾਗ ਜਾਣ ਕੇ ਛਕਦੇ ਹਨ।

ਨਿਝੱਕ ਸਿੰਘ—ਅਸੀਂ ਤਾਂ ਏਸੇ ਕਰਕੇ ਅਜ ਮਹਾਂ ਪ੍ਰਸ਼ਾਦ ਨਹੀਂ ਬਣਵਾਇਆ ਅਤੇ ਬਜ਼ਾਰ ਤੋਂ ਨਹੀਂ ਮੰਗਵਾਇਆ, ਕਿ ਮਤੇ ਤੁਸੀਂ ਨਫ਼ਰਤ ਕਰਦੇ ਹੋਵੋ।

ਗੁਰਪ੍ਰਸਾਦ ਸਿੰਘ—ਓਹੋ ! ਤੁਸੀਂ ਕਹੀ ਗ਼ਲਤੀ ਕਰਦੇ ਹੋ। ਕਦੇ ਮਹਾਂ ਪ੍ਰਸ਼ਾਦ ਬਜ਼ਾਰ ਵਿਚ ਭੀ ਵਿਕਦਾ ਹੈ ? ਓਹ ਮਹਾਂ ਪ੍ਰਸ਼ਾਦ ਹੀ ਕੀ, ਜੋ ਬਜ਼ਾਰੋਂ ਵਿਕਦਾ ਲਿਆ ਜਾਏ ! ਮਹਾਂ ਪ੍ਰਸ਼ਾਦ ਸੋ ਉੱਤਮ ਪ੍ਰਸ਼ਾਦ ਹੈ, ਜਿਸ ਨੂੰ ਤਿਆਰ-ਬਰ-ਤਿਆਰ ਰਹਿਤਵਾਨ ਸਿੰਘ

ਆਪ ਆਪਣੇ ਹਥੀਂ ਤਿਆਰ ਕਰੇ। ਤੁਸੀਂ ਕਿਸ ਮੁਗ਼ਾਲਤੇ ਵਿਚ ਪਏ ਹੋਏ ਹੋ ? ਬਜ਼ਾਰੀ ਪ੍ਰਸ਼ਾਦ ਕਦੇ ਮਹਾਂ ਪ੍ਰਸ਼ਾਦ ਨਹੀਂ ਹੋ ਸਕਦਾ ਹੈ ?

ਨਿਝੱਕ ਸਿੰਘ—ਹਾਂ-ਇਹ ਆਪ ਦਾ ਕਹਿਣਾ ਬਿਲਕੁਲ ਸੱਚ ਹੈ ਕਿ ਅਸਲ ਮਹਾਂ ਪ੍ਰਸ਼ਾਦ ਤਾਂ ਓਹੀ ਹੈ, ਜਿਸਨੂੰ ਤਿਆਰ-ਬਰ-ਤਿਆਰ ਸਿੰਘ ਆਪਣੇ ਹੱਥੀਂ ਆਪ ਤਿਆਰ ਕਰੇ।

ਗੁਰਪ੍ਰਸਾਦ ਸਿੰਘ—ਤਾਂ ਤੇ ਤੁਸੀਂ ਸਭ ਨਕਲੀ ਮਹਾਂ ਪ੍ਰਸ਼ਾਦ ਛਕਦੇ ਹੋ ਜੋ ਬਜ਼ਾਰੋਂ ਵਿਕਦਾ ਲਿਆਇਆ ਜਾਂਦਾ ਹੈ।

ਨਿਝੱਕ ਸਿੰਘ—ਨਹੀਂ ਜੀ ! ਤਿਆਰ ਤਾਂ ਅਸੀਂ ਆਪ ਹੀ ਘਰ ਲਿਆ ਕੇ ਕਰਦੇ ਹਾਂ, ਪਰ ਅਕਸਰ ਲਿਆਇਆ ਬਜ਼ਾਰੋਂ ਹੀ ਜਾਂਦਾ ਹੈ, ਜਿੱਥੇ ਸਿੰਘਾਂ ਦੀਆਂ ਮਹਾਂ ਪ੍ਰਸ਼ਾਦ ਦੀਆਂ ਦੁਕਾਨਾਂ ਖੁੱਲ੍ਹੀਆਂ ਹੋਈਆਂ ਹੁੰਦੀਆਂ ਹਨ।

ਗੁਰਪ੍ਰਸਾਦ ਸਿੰਘ—ਫੇਰ ਤੁਸੀਂ ਘਰ ਲਿਆ ਕੇ ਕੀ ਤਿਆਰ ਕਰਦੇ ਹੋ, ਜਦੋਂ ਬਣਿਆ ਬਣਾਇਆ ਮਹਾਂ ਪ੍ਰਸ਼ਾਦ ਤੁਹਾਨੂੰ ਬਜ਼ਾਰੋਂ ਸਿੰਘਾਂ ਦੀਆਂ ਦੁਕਾਨਾਂ ਤੋਂ ਮਿਲ ਜਾਂਦਾ ਹੈ ?

ਨਿਝੱਕ ਸਿੰਘ—ਓਥੇ ਤਾਂ ਕੱਚਾ ਹੀ ਮਿਲਦਾ ਹੈ, ਪਕਾਉਂਦੇ ਅਸੀਂ ਘਰ ਲਿਆ ਕੇ ਹੀ ਹਾਂ।

ਗੁਰਪ੍ਰਸਾਦ ਸਿੰਘ—ਤਾਂ ਤੁਸੀਂ ਮਾਸ ਦਾ ਨਾਉਂ ਮਹਾਂ ਪ੍ਰਸ਼ਾਦ ਦਸਦੇ ਹੋ, ਜੋ ਬੜੀ ਲਾਅਨਤ ਭਰੀ ਗ਼ਲਤੀ ਹੈ ! ਪ੍ਰਸ਼ਾਦ ਸੋ ਹੈ ਜੋ ਤਿਆਰ ਕੀਤਾ ਕਤਾਇਆ ਭੁੰਚਣ ਯੋਗ ਛਾਂਦਾ ਹੋਵੇ, ਜਿਸਨੂੰ ਤੁਰਤ ਫੁਰਤ ਹੀ ਛਕਿਆ, ਜਾਵੇ। ਫੇਰ ਮਹਾਂ ਪ੍ਰਸ਼ਾਦ ਉਹ ਪ੍ਰਸ਼ਾਦ ਹੈ ਜੋ ਭੁੰਚਣ ਯੋਗ ਸਮੂੰਹ ਪ੍ਰਸ਼ਾਦ ਪਦਾਰਥਾਂ ਤੋਂ ਅੱਤੀ ਉੱਤਮ ਅਤੇ ਸ੍ਰੇਸ਼ਟ ਪ੍ਰਸ਼ਾਦ ਹੋਵੇ। ਸੋ ਹੈ ਕੜਾਹ ਪ੍ਰਸ਼ਾਦ, ਜਿਸ ਨੂੰ ਗੁਰੂ ਘਰ ਵਿਚ ਪੰਚਾਮ੍ਰਿਤ ਅਤੇ ਤ੍ਰਿਹਾਵਲ ਦੇ ਪ੍ਰਸਿੱਧ ਨਾਵਾਂ ਨਾਲ ਪ੍ਰਸਿਧਤਾਇਆ ਜਾਂਦਾ ਹੈ। ਇਸੇ ਉੱਤਮ ਪ੍ਰਸ਼ਾਦ ਕੜਾਹ ਪ੍ਰਸ਼ਾਦ ਨੂੰ ਹੀ ਮਹਾਂ ਪ੍ਰਸ਼ਾਦ ਦੇ ਨਾਂ ਨਾਲ ਵਿਦਤਾਇਆ ਜਾਂਦਾ ਹੈ। ਤੁਸੀਂ ਮਾਸ-ਖ਼ੋਰਿਆਂ ਨੇ ਮਾਸ ਦਾ ਨਾਉਂ ਹੀ ਮਹਾਂ ਪ੍ਰਸ਼ਾਦ ਰਖ ਲਿਆ, ਜਿਵੇਂ ਭੰਗ

ਪੀਣ ਵਾਲਿਆਂ ਭੰਗ ਦਾ ਨਾਉਂ ਸੁਖ ਨਿਧਾਨ ਰਖ ਲਿਆ ਹੈ ਅਤੇ ਅਫ਼ੀਮੀਆਂ ਨੇ ਅਫ਼ੀਮ ਦਾ ਨਾਂ ਛੱਤਰ-ਧਾਰਾ ਰਖਿਆ ਹੋਇਆ ਹੈ। ਐਥੋਂ ਤਾਈਂ ਕਿ ਅਜ ਕਲ੍ਹ ਦੇ ਬਹੁਰੂਪੀਏ ਸ਼ਰਾਬ ਪੀਣੇ ਨਿਹੰਗ ਸਿੰਘ ਸ਼ਰਾਬ ਨੂੰ ਪੰਜਰਤਨੀ ਸਦਦੇ ਹਨ। ਇਹ ਸਭ ਖਾਣ ਪੀਣ ਦੇ ਹਲਕ ਪੂਰੇ ਕਰਨ ਵਾਲੀਆਂ ਗੱਲਾਂ ਹੀ ਹਨ। ਮਹਾਂ ਪ੍ਰਸ਼ਾਦ ਗੁਰਮਤਿ ਅੰਦਰ ਕੜਾਹ ਪ੍ਰਸ਼ਾਦ ਨੂੰ ਕਹਿੰਦੇ ਹਨ, ਜਿਵੇਂ ਭਾਈ ਗੁਰਦਾਸ ਜੀ ਦਾ ਵਾਕ ਹੈ—

"ਆਣਿ ਮਹਾਂ ਪ੍ਰਸ਼ਾਦ ਵੰਡ ਖੁਆਇਆ ॥"

ਤੁਸੀਂ ਕੱਚੇ ਜਾਂ ਰਿੰਨ੍ਹੇ ਹੋਏ ਮਾਸ ਦਾ ਨਾਂ ਮਹਾਂ ਪ੍ਰਸ਼ਾਦ ਧਰ ਲਿਆ। ਭਲਾ ਫੋਕੇ ਨਾਂ ਧਰਨ ਵਿਚ ਕੀ ਸ੍ਰੇਸ਼ਟਤਾਈ ਹੈ ? ਤੁਸੀਂ ਮਾਸ-ਖ਼ੋਰੇ ਪੱਕਾ ਪਕਾਇਆ ਬਜ਼ਾਰੀ ਮਾਸ ਖਾਂਦੇ ਹੋ ਜਾਂ ਬਜ਼ਾਰੋਂ ਕੱਚਾ ਲਿਆ ਲਿਆ ਕੇ ਘਰ ਪਕਾ ਕੇ ਖਾਂਦੇ ਹੋ, ਹਰ ਸੂਰਤ ਵਿਚ ਤੁਸੀਂ ਮਾਸ-ਖ਼ੋਰੇ ਹੀ ਰਹੇ, ਮਹਾਂ ਪ੍ਰਸ਼ਾਦ ਛਕੋਰੇ ਨਹੀਂ।

ਨਿਸ਼ੱਕ ਸਿੰਘ—(ਜ਼ਰਾ ਝਕ ਕੇ ਤੇ ਕੁਝ ਖਿਝ ਕੇ) ਅਸੀਂ ਆਮ ਬਜ਼ਾਰੀ ਮਾਸ ਥੋੜ੍ਹੇ ਖਾਂਦੇ ਹਾਂ।

ਗੁਰਪ੍ਰਸਾਦ ਸਿੰਘ—ਖ਼ਾਸ ਬਜ਼ਾਰੀ ਮਾਸ ਖਾਂਦੇ ਹੋ ? ਉਹ ਕਿਹੜਾ ?

ਨਿਸ਼ੱਕ ਸਿੰਘ—ਜਿਹੜਾ ਕਿ ! ਉਹ ਝਟਕਾ ਹੈ।

ਗੁਰਪ੍ਰਸਾਦ ਸਿੰਘ—ਇਹ ਤੁਹਾਡਾ ਝਟਕਾ ਬਜ਼ਾਰਾਂ ਵਿਚ ਆਮ ਵਿਕਦਾ ਮਿਲਦਾ ਹੈ ?

ਨਿਸ਼ੱਕ ਸਿੰਘ—ਹਾਂ ਜੀ, ਹਾਂ, ਅਸੀਂ ਝਟਕਾ ਛਕਦੇ ਹਾਂ। ਚਾਹੇ ਬਜ਼ਾਰ ਵਿੱਚੋਂ ਮਿਲੇ ਚਾਹੇ ਅਸੀਂ ਘਰ ਝਟਕ ਲਈਏ। ਤੁਸੀਂ ਦਸੋ ਕਿ ਝਟਕਾ ਛਕਣਾ ਭੀ ਗੁਰਮਤਿ ਅਨੁਸਾਰ ਬਿਵਰਜਤ ਹੈ। ਅਸੀਂ ਮੰਨ ਲਿਆ ਕਿ ਮਾਸ ਨੂੰ ਮਹਾਂ ਪ੍ਰਸ਼ਾਦ ਕਹਿਣਾ ਤਾਂ ਭਲਾ ਗ਼ਲਤੀ ਹੋਊ, ਪਰ ਏਸ ਗੱਲ ਤੋਂ ਤਾਂ ਤੁਸੀਂ ਇਨਕਾਰੀ ਨਹੀਂ ਹੋ ਸਕਦੇ ਕਿ ਸਿੱਖਾਂ ਅੰਦਰ ਝਟਕਾ ਛਕਣਾ ਜਾਇਜ਼ ਹੈ ਅਤੇ ਸਿੱਖ ਅਕਸਰ ਬਹੁਤ ਸਾਰੇ ਖਾਂਦੇ ਹਨ।

ਗੁਰਪ੍ਰਸਾਦ ਸਿੰਘ—ਅਕਸਰ ਜਾਂ ਬਹੁਤ ਸਾਰੇ ਸਿੱਖਾਂ ਦਾ ਝਟਕਾ ਖਾਣਾ

 

ਇਸ ਗੱਲ ਦਾ ਸਬੂਤ ਨਹੀਂ ਕਿ ਸਿੱਖਾਂ ਅੰਦਰ ਝਟਕਾ ਖਾਣਾ ਜਾਇਜ਼ ਹੈ, ਜਿਵੇਂ ਕਿ ਬਹੁਤੇ ਮੁਸਲਮਾਨਾਂ ਦਾ ਸ਼ਰਾਬ ਪੀਣਾ ਇਸ ਗੱਲ ਦਾ ਸਬੂਤ ਨਹੀਂ ਕਿ ਸ਼ਰਾਬ ਮੁਸਲਮਾਨਾਂ ਅੰਦਰ ਮਮਨੂਅ ਨਹੀਂ ।

ਨਿਝੱਕ ਸਿੰਘ—ਬੇਸ਼ਕ ਮੁਸਲਮਾਨਾਂ ਅੰਦਰ ਸ਼ਰਾਬ ਪੀਣਾ ਮਨ੍ਹਾਂ ਹੈ, ਪਰ ਹਲਾਲ ਮਾਸ ਖਾਣਾ ਤਾਂ ਜਾਇਜ਼ ਹੈ । ਜਿਵੇਂ ਮੁਸਲਮਾਨਾਂ ਨੂੰ ਹਲਾਲ ਖਾਣਾ ਜਾਇਜ਼ ਹੈ, ਤਿਵੇਂ ਸਿੱਖਾਂ ਨੂੰ ਝਟਕਾ ਖਾਣਾ ਜਾਇਜ਼ ਹੈ ।

ਗੁਰਪ੍ਰਸਾਦ ਸਿੰਘ—ਤੁਸੀਂ ਮੁਸਲਮਾਨਾਂ ਦੇ ਮੁਕਾਬਲਤਨ ਝਟਕਾ ਖਾਣਾ ਜਾਇਜ਼ ਕਰਾਰ ਦੇ ਛਡਿਆ ਹੈ, ਹੋਰ ਤੁਹਾਡੇ ਪਾਸ ਝਟਕਾ ਖਾਣ ਦਾ ਕੋਈ ਸਬੂਤ ਨਹੀਂ । ਹਲਾਲ ਮਾਸ ਤੋਂ ਹੀ ਤੁਹਾਨੂੰ ਘਿਰਣਾ ਹੈ ।

ਨਿਝੱਕ ਸਿੰਘ—ਹਾਂ ! ਹਲਾਲ ਅਸੀਂ ਨਹੀਂ ਖਾਣਾ ।

ਗੁਰਪ੍ਰਸਾਦ ਸਿੰਘ—ਤਾਂ ਕੀ ਹਰਾਮ ਖਾਣਾ ਹੈ ?

ਨਿਝੱਕ ਸਿੰਘ—ਜਦ ਹਲਾਲ ਮਾਸ ਖਾਣਾ ਸਾਨੂੰ ਹਰਾਮ ਹੈ ।

ਗੁਰਪ੍ਰਸਾਦ ਸਿੰਘ—ਹਰਾਮ ਮਾਸ ਖਾਣਾ ਤੁਸਾਨੂੰ ਹਲਾਲ ਹੈ ?

ਨਿਝੱਕ ਸਿੰਘ—ਜਦ ਹਲਾਲ ਮਾਸ ਖਾਣਾ ਹਰਾਮ ਹੈ ਤਾਂ ਹਰਾਮ ਮਾਸ ਖਾਣਾ ਤਾਂ ਆਪੇ ਹਰਾਮ ਹੋ ਗਿਆ । ਹਰਾਮ ਮਾਸ ਤਾਂ ਓਦੂੰ ਭੀ ਹਰਾਮ ਹੈ।

ਗੁਰਪ੍ਰਸਾਦ ਸਿੰਘ—ਹਲਾਲ ਭੀ ਹਰਾਮ ਤੇ ਹਰਾਮ ਭੀ ਹਰਾਮ! ਤਾਂ ਤੇ ਹਲਾਲ ਹਰਾਮ ਦੀ ਤੁਹਾਡੇ ਨੇੜੇ ਕੋਈ ਤਮੀਜ਼ ਨਹੀਂ ।

ਨਿਝੱਕ ਸਿੰਘ—ਤਮੀਜ਼ ਤਾਂ ਹੈ ਕਿ ਮੁਸਲਮਾਨਾਂ ਦੇ ਹਲਾਲ ਮਾਸ ਨੂੰ ਅਸੀਂ ਹਰਾਮ ਸਮਝਦੇ ਹਾਂ......। (ਅਗੇ ਕਹਿਣੋਂ ਰੁਕ ਗਿਆ)

ਗੁਰਪ੍ਰਸਾਦ ਸਿੰਘ—ਹੋਰ ਸਭ ਮਾਸ ਹਲਾਲ ਹੈ ? ਕੀ ਮੁਸਲਮਾਨਾਂ ਦੇ ਵਰਤੇ 'ਹਲਾਲ' ਪਦ ਨਾਲ ਹੀ ਤੁਹਾਨੂੰ ਵਿਰੋਧ ਹੈ ? ਹਲਾਲ ਪਦ ਦੇਖਣ ਚਾਖਣ ਨੂੰ ਤਾਂ ਸੋਹਣਾ ਹੈ ਅਤੇ ਇਸਦੇ ਅਰਥ ਭੀ ਸੋਹਣੇ ਹਨ। ਪਰ ਤੁਹਾਨੂੰ ਇਸ ਕਰਕੇ ਇਸ ਪਦ ਨਾਲ ਤਅਸਬ ਹੈ ਕਿ ਇਹ

ਪਦ ਮੁਸਲਮਾਨੀ ਮਾਸ ਤੇ ਹਾਇਲ ਹੁੰਦਾ ਹੈ । ਜੇ ਭਲਾ ਹਿੰਦੂ ਜਾਂ ਈਸਾਈ ਆਦਿਕ ਇਸ ਪਦ ਨੂੰ ਵਰਤ ਲੈਣ ਤਾਂ ਓਹਨਾਂ ਦੇ ਹਲਾਲ ਕੀਤੇ ਮਾਸ ਤੇ ਤਾਂ ਆਪ ਨੂੰ ਕੋਈ ਇਤਰਾਜ਼ ਨਹੀਂ ?

ਨਿਝੱਕ ਸਿੰਘ—ਪਰ ਹਿੰਦੂ ਤਾਂ ਹਲਾਲ ਨਹੀਂ ਕਰਦੇ ਤੇ ਨਾ ਹੀ ਹਲਾਲ ਖਾਂਦੇ ਹਨ ।

ਗੁਰਪ੍ਰਸਾਦ ਸਿੰਘ—ਕੀ ਓਹ ਹਰਾਮ ਕਰਦੇ ਹਨ ? ਯਾ ਹਰਾਮ ਖਾਂਦੇ ਹਨ।

ਨਿਝੱਕ ਸਿੰਘ—ਮੇਰਾ ਮਤਲਬ ਇਹ ਹੈ ਕਿ ਓਹ ਮੁਸਲਮਾਨਾਂ ਵਾਂਗੂੰ ਹਲਾਲ ਨਹੀਂ ਕਰਦੇ ਤੇ ਨਾ ਹਲਾਲ ਖਾਂਦੇ ਹਨ ।

ਗੁਰਪ੍ਰਸਾਦ ਸਿੰਘ—ਤਾਂ ਉਹ ਕੀ ਕਰਦੇ ਹਨ ? ਉਹ ਕਿਵੇਂ 'ਮਾਸ' ਖਾਂਦੇ ਹਨ ?

ਨਿਝੱਕ ਸਿੰਘ—ਓਹ ਤਾਂ ਸੁਣਿਆ ਹੈ ਕਿ ਝਟਕਾ ਕਰਦੇ ਤੇ ਝਟਕਾ ਹੀ ਖਾਂਦੇ ਹਨ ।

ਗੁਰਪ੍ਰਸਾਦ ਸਿੰਘ—ਇਸ ਤੋਂ ਜਾਪਦਾ ਹੈ ਕਿ ਝਟਕਾ ਪਦ ਹਿੰਦੂਆਂ ਦਾ ਹੀ ਹੈ ਅਤੇ ਹਿੰਦੂਆਂ ਨੇ ਹੀ ਝਟਕਾ ਕਰਨ ਤੇ ਖਾਣ ਦੀ ਰੀਤ ਤੋਰੀ ਹੈ। ਤੁਸੀਂ ਤਾਂ ਇਉਂ ਸੁਣਿਆ ਹੈ, ਪਰ ਅਸੀਂ ਦੇਖਿਆ ਹੈ ਕਿ ਹਿੰਦੂਆਂ ਨੂੰ ਝਟਕੇ ਹਲਾਲ ਦੀ ਕੋਈ ਕਾਣ ਨਹੀਂ, ਜੋ ਅਗੇ ਆਉਂਦਾ ਹੈ, ਸੋ ਖਾ ਲੈਂਦੇ ਹਨ । ਅਕਸਰ ਦੇਖਿਆ ਗਿਆ ਹੈ ਕਿ ਹਿੰਦੂ ਆਮ ਤੌਰ ਤੇ ਮੁਸਲਮਾਨਾਂ ਦੀਆਂ ਦੁਕਾਨਾਂ ਤੋਂ ਵਿਕਦਾ ਕੱਚਾ ਮੁਲ ਲੈ ਜਾਂਦੇ ਹਨ ਅਤੇ ਘਰ ਜਾ ਕੇ ਰਿੰਨ੍ਹ ਕੇ ਖਾ ਲੈਂਦੇ ਹਨ ?

ਨਿਝੱਕ ਸਿੰਘ—ਤੁਸੀਂ ਖਾਂਦੇ ਦੇਖੇ ਹਨ ?

ਗੁਰਪ੍ਰਸਾਦ ਸਿੰਘ—ਜੇ ਖਾਂਦੇ ਨਹੀਂ ਤਾਂ ਲਿਜਾਂਦੇ ਤੇ ਦੇਖੀਦੇ ਹਨ । ਉਹ ਖਾਣ ਨੂੰ ਹੀ ਲਿਜਾਂਦੇ ਹਨ, ਵੇਖਣ ਨੂੰ ਤਾਂ ਨਹੀਂ । ਹੋਰ ਅਸੀਂ ਉਨ੍ਹਾਂ ਦੇ ਮੂੰਹ ਵਿਚ ਬੁਰਕੀਆਂ ਥੋੜੇ ਪਾਈਆਂ ਹਨ ! ਇਹ ਪ੍ਰਤੱਖ ਹੈ ਕਿ ਉਹ ਝਟਕੇ ਦੇ ਕਾਇਲ ਨਹੀਂ ।

ਨਿਝੱਕ ਸਿੰਘ—ਕਟੜ ਹਿੰਦੂ ਤਾਂ ਝਟਕੇ ਦੇ ਹੀ ਕਾਇਲ ਹਨ ।

ਗੁਰਪ੍ਰਸਾਦ ਸਿੰਘ—ਕੀ ਇਹ ਗੱਲ ਤਾਂ ਨਹੀਂ ਕਿ ਉਨ੍ਹਾਂ ਵਾਂਗ ਹੀ ਸਿੱਖਾਂ

ਵਿਚ ਭੀ ਤੁਹਾਡੇ ਵਰਗੇ ਕੱਟੜ ਸਿੱਖ ਹੀ ਹੋਣਗੇ ਜੋ ਝਟਕੇ ਦੇ ਕਾਇਲ ਹਨ ?

ਨਿਝੱਕ ਸਿੰਘ—ਹਾਂ ਹਾਂ, ਇਹ ਗੱਲ ਤੁਸੀਂ ਠੀਕ ਬੁੱਝੀ ।

ਗੁਰਪ੍ਰਸਾਦ ਸਿੰਘ—ਤਾਂ ਬਾਕੀ ਸਭ ਮਿਲਗੋਭਾ ਮਾਸ ਖਾ ਲੈਂਦੇ ਹਨ ?

ਨਿਝੱਕ ਸਿੰਘ—ਖਾ ਲੈਂਦੇ ਹੋਣਗੇ, ਅਸੀਂ ਦੇਖੇ ਥੋੜੇ ਹਨ। ਪਰ ਜਿਥੋਂ ਤਾਈਂ ਮੈਨੂੰ ਪਤਾ ਹੈ ਕੋਈ ਸਿੱਖ ਝਟਕੇ ਤੋਂ ਬਿਨਾਂ ਹੋਰ ਮਾਸ ਨਹੀਂ ਖਾਂਦਾ ਹੋਵੇਗਾ। ਅਸੀਂ ਤਾਂ ਬਿਲਕੁਲ ਝਟਕੇ ਬਿਨਾਂ ਹੋਰ ਮਾਸ ਨਹੀਂ ਖਾਂਦੇ।

ਗੁਰਪ੍ਰਸਾਦ ਸਿੰਘ—ਤਾਂ ਕੀ, ਇਹ ਕੱਟੜਪੁਣਾ ਕਿਤੇ ਤੁਸੀਂ ਹਿੰਦੂਆਂ ਤੋਂ ਹੀ ਤਾਂ ਨਹੀਂ ਸਿਖਿਆ ? ਹਿੰਦੂਆਂ ਦੀ ਰੀਸੇ ਹੀ ਝਟਕਾ ਮਾਸ ਤਾਂ ਨਹੀਂ ਖਾਣ ਲਗ ਗਏ ?

ਨਿਝੱਕ ਸਿੰਘ—ਹਿੰਦੂਆਂ ਦੀ ਰੀਸੇ ਕਿਉਂ ? ਝਟਕਾ ਤਾਂ ਖ਼ਾਸ ਸਿੱਖਾਂ ਦਾ ਖਾਜ ਹੈ ।

ਗੁਰਪ੍ਰਸਾਦ ਸਿੰਘ—ਤਾਂ ਫੇਰ ਹਿੰਦੂਆਂ ਨੇ ਸਿੱਖਾਂ ਦੀ ਰੀਸ ਕੀਤੀ ਹੋਣੀ ਹੈ। ਸਿੱਖਾਂ ਦੀ ਰੀਸੇ ਹਿੰਦੂ ਭੀ ਝਟਕਾ ਕਰਨ ਅਤੇ ਖਾਣ ਲਗ ਪਏ ਹੋਣੇ ਹਨ ?

ਨਿਝੱਕ ਸਿੰਘ—ਇਹ ਤਾਂ ਮੈਨੂੰ ਪਤਾ ਨਹੀਂ ।

(ਕੋਲ ਬੈਠਾ ਇਕ ਹਿੰਦੂ ਮਹਾਸ਼ਾ ਬੋਲ ਪਿਆ,
ਜੋ ਹੁਣ ਤਕ ਚੁਪ ਕੀਤਾ ਸੁਣ ਰਿਹਾ ਸੀ ।)

ਹਿੰਦੂ ਮਹਾਸ਼ਾ—ਹਿੰਦੂ ਤਾਂ ਪਰੰਪਰਾ ਤੋਂ ਝਟਕਾ ਕਰਦੇ ਤੇ ਖਾਂਦੇ ਰਹੇ ਹਨ, ਜਦੋਂ ਅਜੇ ਸਿੱਖ ਪੰਥ ਬਣਿਆ ਭੀ ਨਹੀਂ ਸੀ। ਸਿੱਖਾਂ ਨੇ ਹਿੰਦੂਆਂ ਦੀ ਰੀਸ ਕੀਤੀ ਹੈ, ਨਾ ਕਿ ਹਿੰਦੂਆਂ ਨੇ ਸਿੱਖਾਂ ਦੀ। ਝਟਕਾ ਪਦ ਹੈ ਹੀ ਹਿੰਦੂ ਦਾ। ਸਿੱਖਾਂ ਨੇ ਹਿੰਦੂਆਂ ਪਾਸੋਂ ਹੀ ਇਹ ਪਦ ਲਿਆ ਹੈ ਅਤੇ ਹਿੰਦੂਆਂ ਦੀ ਰੀਸੇ ਹੀ ਝਟਕਾ ਕਰਨ ਲਗੇ ਹਨ।

ਗੁਰਪ੍ਰਸਾਦ ਸਿੰਘ—ਬੇਸ਼ਕ ਇਹ ਪਦ ਹਿੰਦੂਆਂ ਦਾ ਹੀ ਹੋਣਾ ਹੈ ਅਤੇ ਹਿੰਦੂ ਸਿੱਖਾਂ ਤੋਂ ਪਹਿਲਾਂ ਝਟਕਾ ਕਰਨ ਵਿਚ ਪਰਵਿਰਤ ਸਨ ।

ਨਿਝੱਕ ਸਿੰਘ—ਆਪ ਦੇ ਪਾਸ ਇਸ ਗੱਲ ਦਾ ਕੀ ਸਬੂਤ ਹੈ ?

ਗੁਰਪ੍ਰਸਾਦ ਸਿੰਘ—ਕਬੀਰ ਸਾਹਿਬ ਦੀ ਜੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਨਹੀਂ ਚੜ੍ਹੀ ਅਤੇ ਗੁਰਬਾਣੀ ਰਚਨਾ ਤੋਂ ਪਹਿਲਾਂ ਲਿਖੀ ਗਈ ਹੈ, ਉਸ ਬਾਣੀ ਵਿਚ ਕਬੀਰ ਸਾਹਿਬ ਨੇ ਮੁਸਲਮਾਨਾਂ ਅਤੇ ਹਿੰਦੂਆਂ ਬਾਰੇ ਸਾਂਝੇ ਉਪਦੇਸ਼ ਕਰਦਿਆਂ ਇਉਂ ਕਿਹਾ ਹੈ—

"ਉਨ ਬਿਸਮਲ, ਉਨਿ ਝਟਕਾ ਕੀਨਾ, ਦਇਆ ਦੋਹਾਂ ਤੇ ਭਾਗੀ ।"

ਕਬੀਰ ਸਾਹਿਬ ਨੇ ਦੋਵਾਂ ਮਤਾਂ ਮੁਸਲਮਾਨਾਂ ਦੇ ਬਿਸਮਲ (ਹਲਾਲ) ਕਰਨ ਅਤੇ ਹਿੰਦੂਆਂ ਦਾ ਝਟਕਾ ਕਰਨ ਵਾਲੀ ਰੀਤੀ ਦਾ ਗੱਜ ਵੱਜ ਕੇ ਖੰਡਨ ਕੀਤਾ ਹੈ ਅਤੇ ਦਸਿਆ ਹੈ ਕਿ ਦੋਵੇਂ ਹੀ ਨਿਰਦਈ ਹਨ । ਇਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਝਟਕਾ ਰੀਤੀ ਦਾ ਤੋਰਾ ਹਿੰਦੂਆਂ ਨੇ ਹੀ ਤੋਰਿਆ ਹੈ ਅਤੇ ਸਿੱਖਾਂ ਨੇ ਉਨ੍ਹਾਂ ਦੀ ਰੀਸ ਕੀਤੀ ਹੈ ।

ਨਿਝੱਕ ਸਿੰਘ—(ਭੁੜਕ ਕੇ) ਕਿਉਂ, ਉਨ੍ਹਾਂ ਦੀ ਰੀਸ ਕਿਉਂ ਕੀਤੀ ਹੈ ? ਝਟਕਾ ਸਿੱਖਾਂ ਦੀ ਖ਼ਾਸ ਰੀਤੀ ਹੈ । ਹਿੰਦੂ ਝਟਕਾ ਕਰਨ ਹੀ ਨਹੀਂ ਜਾਣਦੇ।

ਗੁਰਪ੍ਰਸਾਦ ਸਿੰਘ—ਤੁਹਾਡੇ ਖ਼ਿਆਲ ਵਿਚ ਕੇਵਲ ਸਿੱਖ ਹੀ ਝਟਕਾ ਕਰਨ ਜਾਣਦੇ ਹਨ ਤੇ ਹੋਰ ਕੋਈ ਨਹੀਂ ਜਾਣਦਾ ਕਰਦਾ । ਪਰ ਤੁਸੀਂ ਅਗੇ ਕਹਿ ਚੁੱਕੇ ਹੋ ਤੇ ਮੰਨ ਚੁੱਕੇ ਹੋ ਕਿ ਹਿੰਦੂ ਝਟਕਾ ਕਰਦੇ ਤੇ ਖਾਂਦੇ ਹਨ। ਆਪ ਕਿਸੀ ਗੱਲ ਤੇ ਕਾਇਮ ਭੀ ਰਹਿੰਦੇ ਹੋ ? ਪਰ ਸਾਨੂੰ ਤਾਂ ਮਾਸ ਖਾਣ ਵਿਚ ਕੋਈ ਵਡਿਆਈ ਨਹੀਂ ਦੀਹਦੀ ਨਾ ਹੀ ਖਾਣ ਵਿਚ ਕੋਈ ਛੁਟਿਆਈ ਦੀਹਦੀ ਹੈ । ਪਰ ਅਸੀਂ ਤਾਂ ਕਬੀਰ ਸਾਹਿਬ ਦਾ ਪ੍ਰਮਾਣ ਦੇ ਕੇ ਇਹ ਸਿੱਧ ਕੀਤਾ ਹੈ ਕਿ ਝਟਕਾ ਹਿੰਦੂਆਂ ਦੀ ਰੀਤੀ ਹੈ ਤੇ ਓਸੇ ਨੂੰ ਕਬੀਰ ਸਾਹਿਬ ਨੇ ਖੰਡਨ ਕੀਤਾ ਹੈ ।

ਨਿਝੱਕ ਸਿੰਘ—ਹਿੰਦੂਆਂ ਦੀ ਰੀਤੀ ਨੂੰ ਕਬੀਰ ਸਾਹਿਬ ਨੇ ਖੰਡਨ ਕੀਤਾ ਹੋਊ, ਸਿੱਖਾਂ ਦੀ ਰੀਤੀ ਨੂੰ ਤਾਂ ਨਹੀਂ ਕੀਤਾ ।

ਗੁਰਪ੍ਰਸਾਦ ਸਿੰਘ—ਪਰ ਕੀ ਸਿੱਖਾਂ ਦੀ ਝਟਕਾ ਕਰਨ, ਬਣਾਣ, ਰਿੰਨ੍ਹਣ ਅਤੇ ਖਾਣ ਦੀ ਰੀਤੀ ਹਿੰਦੂਆਂ ਤੋਂ ਨਿਰਾਲੀ ਅਤੇ ਵੱਖਰੀ ਹੈ ?

ਨਿਝੱਕ ਸਿੰਘ—ਓਦੋਂ ਤਾਂ ਸਿੱਖ ਹੋਏ ਹੀ ਨਹੀਂ ਸਨ, ਜਦੋਂ ਕਬੀਰ ਸਾਹਿਬ ਨੇ ਇਹ ਵਾਕ ਉਚਾਰਨ ਕੀਤਾ ਹੋਊ ।

 

ਗੁਰਪ੍ਰਸਾਦ ਸਿੰਘ—ਫਿਰ ਤਾਂ ਪਰਤੱਖ ਹੈ ਕਿ ਝਟਕਾ ਹਿੰਦੂਆਂ ਦਾ ਹੀ ਪਦ ਹੈ, ਹਿੰਦੂਆਂ ਦੀ ਹੀ ਰੀਤੀ ਹੈ ਝਟਕਾ ਬਣਾਉਣ ਦੀ, ਸਿੱਖਾਂ ਦੀ ਨਹੀਂ।

ਨਿਝੱਕ ਸਿੰਘ—ਪਰ ਖੰਡਨ ਤਾਂ ਕਬੀਰ ਸਾਹਿਬ ਨੇ ਹਿੰਦੂਆਂ ਦਾ ਹੀ ਕੀਤਾ ਹੈ, ਸਿੱਖਾਂ ਦਾ ਤਾਂ ਨਹੀਂ ਕੀਤਾ ।

ਗੁਰਪ੍ਰਸਾਦ ਸਿੰਘ—ਝਟਕੇ ਦਾ ਖੰਡਨ ਕੀਤਾ ਹੈ, ਹਿੰਦੂਆਂ ਦਾ ਨਹੀਂ ਕੀਤਾ। ਸਿੱਖ ਭਾਵੇਂ ਓਦੋਂ ਹੋਣ ਭਾਵੇਂ ਨਾ, ਝਟਕਾ ਕਰਨ ਵਾਲੇ ਭਾਵੇਂ ਅਗੋਂ ਹੋਣ ਭਾਵੇਂ ਪਿਛੋਂ, ਭਾਵੇਂ ਹਿੰਦੂ ਹੋਣ ਭਾਵੇਂ ਸਿੱਖ, ਸਭਨਾਂ ਤੇ ਕਬੀਰ ਸਾਹਿਬ ਦਾ ਇਹ ਖੰਡਨ ਘੱਟ ਗਿਆ । ਗੁਰਵਾਕ ਹੈ—

"ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ ॥"

ਨਿਝੱਕ ਸਿੰਘ—ਪਰ ਕਬੀਰ ਸਾਹਿਬ ਦਾ ਇਹ ਵਾਕ ਕਿਹੜਾ ਗੁਰਬਾਣੀ ਦਾ ਵਾਕ ਹੈ । ਆਪ ਦਾ ਖ਼ੁਦ ਹੀ ਕਹਿਣਾ ਹੈ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਬਾਹਰਲਾ ਵਾਕ ਹੈ। ਇਸ ਦੀ ਘਟਨਾ ਸਿੱਖਾਂ ਤੇ ਨਹੀਂ ਘਟ ਸਕਦੀ ।

ਗੁਰਪ੍ਰਸਾਦ ਸਿੰਘ—ਮੈਂ ਤਾਂ ਆਪ ਕਹਿੰਦਾ ਹਾਂ ਕਿ ਇਹ ਵਾਕ ਹਿੰਦੂਆਂ ਪ੍ਰਥਾਇ ਕਬੀਰ ਸਾਹਿਬ ਨੇ ਉਚਾਰਨ ਕੀਤਾ ਹੈ । ਪਰ ਜੋ ਇਸ ਦੀ ਉਪਦੇਸ਼-ਮਈ ਘਟਨਾ ਦੀ ਸੱਚਿਆਈ ਘਟਦੀ ਹੈ ਤਾਂ ਸਾਂਝੀ ਸਭ ਤੇ ਹੀ ਘਟਦੀ ਹੈ। ਮੇਰਾ ਭਾਵ ਤਾਂ ਇਸ ਵਾਕ ਦੇ ਪ੍ਰਮਾਣ ਤੋਂ ਇਹ ਹੈ ਕਿ ਝਟਕਾ ਸਿੱਖਾਂ ਦੀ ਕਾਢ ਨਹੀਂ ।

ਨਿਝੱਕ ਸਿੰਘ—ਪਰ ਗੁਰਬਾਣੀ ਵਿਚ ਝਟਕੇ ਦਾ ਖੰਡਨ ਕਿਤੇ ਨਹੀਂ ਕੀਤਾ ਗਿਆ ।

ਗੁਰਪ੍ਰਸਾਦ ਸਿੰਘ—ਜੇ ਖੰਡਨ ਨਹੀਂ ਤਾਂ ਮੰਡਨ ਭੀ ਗੁਰਬਾਣੀ ਵਿਚ ਕਿਤੇ ਨਹੀਂ। ਗੁਰਬਾਣੀ ਅੰਦਰ ਝਟਕੇ ਦਾ ਮੰਡਨ ਨਾ ਹੋਣਾ ਇਸ ਗੱਲ ਦਾ ਸਬੂਤ ਹੈ ਕਿ ਸਿੱਖਾਂ ਨੇ ਇਹ ਝਟਕੇ ਦੀ ਰੀਸ ਅਨਮਤੀਆਂ (ਹਿੰਦੂਆਂ) ਤੋਂ ਹੀ ਦੇਖਾ-ਦੇਖੀ ਸਹੇੜੀ ਹੋਈ ਹੈ ।

ਨਿਝੱਕ ਸਿੰਘ—ਕੀ ਝਟਕੇ ਦਾ ਮੰਡਨ ਗੁਰਬਾਣੀ ਅੰਦਰ ਕਿਤੇ ਨਹੀਂ ?

ਗੁਰਪ੍ਰਸਾਦ ਸਿੰਘ—ਝਟਕਾ ਪਦ ਹੀ ਗੁਰਬਾਣੀ ਅੰਦਰ ਉੱਕਾ ਨਹੀਂ

 

ਆਉਂਦਾ, ਮੰਡਨ ਤਾਂ ਝਟਕੇ ਦਾ ਗੁਰਬਾਣੀ ਅੰਦਰ ਕੀ ਹੋਣਾ ਸੀ! ਝਟਕਾ ਕਰਨਾ ਜਾਂ ਖਾਣਾ ਗੁਰਬਾਣੀ ਅੰਦਰ ਕਿਤੇ ਭੀ ਸਿੱਧ ਨਹੀਂ।

ਨਿਝੱਕ ਸਿੰਘ—ਬੜੀ ਹੈਰਾਨੀ ਦੀ ਗੱਲ ਹੈ! ਝਟਕੇ ਦਾ ਪਦ ਹੀ ਗੁਰਬਾਣੀ ਵਿਚ ਕਿਤੇ ਨਹੀਂ। ਮੈਂ ਸੋਚ ਕੇ ਦਸਦਾ ਹਾਂ। ਹਾਂ, ਸੱਚ "ਮਾਸੁ ਮਾਸੁ ਕਰਿ ਮੂਰਖੁ ਝਗੜੇ" ਵਾਲਾ ਜੋ ਗੁਰਪ੍ਰਮਾਣ ਗੁਰਬਾਣੀ ਅੰਦਰ ਹੈ, ਕੀ ਓਹ ਝਟਕੇ ਦਾ ਮੰਡਨ ਨਹੀਂ ?

ਗੁਰਪ੍ਰਸਾਦ ਸਿੰਘ—ਤੁਸੀਂ ਇਹ ਦਸੋ ਕਿ ਤੁਸੀਂ ਮਾਸ-ਖ਼ੋਰੇ ਹੋ ਕਿ ਝਟਕਾ ਖ਼ੋਰੇ ?

ਨਿਝੱਕ ਸਿੰਘ—ਮੈਂ ਤਾਂ ਝਟਕੇ ਦਾ ਹਾਮੀ ਹਾਂ।

ਗੁਰਪ੍ਰਸਾਦ ਸਿੰਘ—ਤਾਂ ਝਟਕੇ ਦਾ ਮੰਡਨ ਸਿਧਾਂਤ ਤਾਂ ਗੁਰਬਾਣੀ ਦੇ ਕਿਸੇ ਵਾਕ ਤੋਂ ਸਿੱਧ ਨਹੀਂ ਹੁੰਦਾ। ਉਸ ਪ੍ਰਮਾਣ ਵਿਚ, ਜੋ ਆਪ ਦਸਿਆ ਹੈ, ਮਾਸ ਮਾਸ ਦਾ ਮੂਰਖਾਂ ਵਾਲਾ ਝਗੜਾ ਹੈ। ਝਟਕੇ ਦੀ ਤੇ ਉਸ ਵਿਚ ਰਮਜ਼ ਹੀ ਕੋਈ ਨਹੀਂ।

ਨਿਝੱਕ ਸਿੰਘ—ਮਾਸ ਖਾਣ ਦੇ ਸਿਧਾਂਤ ਦੀ ਰਮਜ਼ ਤਾਂ ਹੈ ਨਾ ?

ਗੁਰਪ੍ਰਸਾਦ ਸਿੰਘ—ਓਹ ਭੀ ਉੱਕੀ ਹੀ ਨਹੀਂ। ਪਰ ਜੇ ਹੋਵੇ ਭੀ ਤਾਂ ਤੁਹਾਨੂੰ ਇਸ ਤਾਈਂ ਕੀ ਪਈ। ਤੁਸੀਂ ਤਾਂ ਝਟਕੇ ਦੇ ਹਾਮੀ ਹੋ ਨਾ, ਕਿ ਹਰ ਤਰ੍ਹਾਂ ਦੇ ਮਾਸ ਖਾਣ ਦੇ।

ਨਿਝੱਕ ਸਿੰਘ—ਪਰ ਝਟਕਾ ਮਾਸ ਤਾਂ ਹੋਇਆ ਨਾ।

ਗੁਰਪ੍ਰਸਾਦ ਸਿੰਘ—ਤੁਹਾਨੂੰ ਕੀ, ਪਿਆ ਹੋਵੇ। ਮਾਸ ਵਿਚ ਹਲਾਲ ਭੀ ਸ਼ਾਮਲ ਹੈ ਤੇ ਝਟਕਾ ਭੀ। ਉਹ ਗੁਰਵਾਕ ਜੇ ਮੰਡਨ ਹੈ ਤਾਂ ਦੋਹਾਂ (ਝਟਕੇ ਤੇ ਹਲਾਲ) ਦਾ ਮੰਡਨ ਹੈ, ਜੇ ਖੰਡਨ ਹੈ ਤਾਂ ਦੋਹਾਂ ਦਾ ਹੀ ਖੰਡਨ। ਓਹ ਪਰਮਾਣ ਕਿਸੇ ਸੂਰਤ ਵਿਚ ਭੀ ਤੁਹਾਡੇ ਝਟਕੇ ਦੀ ਪੁਸ਼ਟੀ ਨਹੀਂ ਕਰਦਾ। ਹਾਂ, ਜੇ ਮਾਸ ਮਾਸ ਕਰ ਮੂਰਖਾਂ ਦੇ ਝਗੜਨ ਵਾਂਗ ਹੁਣ ਤੁਸੀਂ ਝਟਕਾ ਹਟਕਾ ਕਰ ਮੂਰਖਾਂ ਵਾਂਗੂ ਝਗੜਨਾ ਹੈ ਤਾਂ ਪਏ ਝਗੜੋ, ਪਰ ਗੁਰਬਾਣੀ ਅੰਦਰ ਝਟਕੇ ਦੀ ਕੋਈ ਥਾਂ ਨਹੀਂ।

ਨਿਝੱਕ ਸਿੰਘ—ਗੁਰੂ ਘਰ ਦੇ—ਇਤਿਹਾਸ ਵਿਚ ਝਟਕੇ ਦਾ ਜ਼ਿਕਰ ਬਹੁਤ



 

ਥਾਂਈਂ ਆਉਂਦਾ ਹੈ ।

ਗੁਰਪ੍ਰਸਾਦ ਸਿੰਘ—ਭਲਾ ਦਸੋ ਤਾਂ ਸਹੀ ਕਿਹੜੇ ਕਿਹੜੇ ਥਾਂ ਝਟਕੇ ਦਾ ਜ਼ਿਕਰ ਆਇਆ ਹੈ । ਕਦੇ ਇਤਿਹਾਸ ਦੇਖਿਆ ਭੀ ਕਿ ਐਵੇਂ ਜਟੱਲ ਮਾਰੀ ਜਾਂਦੇ ਹੋ। ਝਟਕਾ ਮਾਸ ਖਾਣ ਦਾ ਵਿਧਾਨ ਤੁਹਾਨੂੰ ਕਿਤੇ ਭੀ ਕਿਸੇ ਗੁਰੂ ਘਰ ਦੇ ਇਤਿਹਾਸ ਵਿਚ ਨਹੀਂ ਮਿਲੇਗਾ, ਨਾ ਕਿਤੇ ਝਟਕੇ ਬਣਾਉਣ ਦਾ ਜ਼ਿਕਰ ਲਭੇਗਾ ।

ਨਿਝੱਕ ਸਿੰਘ—ਲਭੇਗਾ ਕਿਉਂ ਨਹੀਂ ! ਦੇਖੋ ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਕਲਗੀਧਰ ਸਾਹਿਬ ਨੇ ਸ੍ਰੀ ਕੇਸਗੜ੍ਹ ਸਾਹਿਬ ਪੰਜਾਂ ਪਿਆਰਿਆਂ ਦੀ ਚੋਣ ਦਾ ਚੋਜ ਵਰਤਾਉਣ ਸਮੇਂ ਪੰਜ ਬੱਕਰੇ ਝਟਕਾਏ।

ਗੁਰਪ੍ਰਸਾਦ ਸਿੰਘ—ਸੱਚ ਮੁਚ ਇਹ ਚੋਜ ਹੀ ਵਰਤਾਇਆ ਹੈ ਸ੍ਰੀ ਕਲਗੀਧਰ ਜੀ ਨੇ, ਬੱਕਰੇ ਬੁਕਰੇ ਕੋਈ ਨਹੀਂ ਝਟਕਾਏ । ਜੋ ਇਤਿਹਾਸਕਾਰ ਬੱਕਰੇ ਝਟਕਾਉਣਾ ਲਿਖਦੇ ਹਨ, ਓਹ ਸ੍ਰੀ ਚੋਜੀ ਪਾਤਸ਼ਾਹ ਜੀ ਦੀ ਚੋਜ ਚਲਿਤ ਕਲਾ ਸੂਨ ਸ਼ਰਧਾ-ਹੀਨ ਹਨ । ਕਲਾਧਾਰੀ ਸ੍ਰੀ ਕਲਗੀਧਰ ਸੱਚੇ ਪਾਤਸ਼ਾਹ ਨੂੰ ਬੱਕਰੇ ਝਟਕਾਉਣ ਵਾਲਾ ਨਾਟਕ ਰਚਣ ਦੀ ਕੀ ਲੋੜ ਸੀ । ਸਰਬ ਕਲਾ ਸਮਰਥ "ਹਰਨ ਭਰਨ ਜਾ ਕਾ ਨੇਤਰ ਫੇਰ" ਵਾਲੀ ਕੁਦਰਤ ਦੇ ਮਾਲਕ ਸਾਹਿਬ ਸ੍ਰੀ ਗੁਰੂ ਦਸਮੇਸ਼ ਜੀ ਨੇ ਤੰਬੂ ਵਿਚ ਇਕ ਇਕ ਪਿਆਰੇ ਨੂੰ ਲਿਜਾ ਕੇ ਜੋ ਚੋਜ ਵਰਤਾਇਆ, ਓਹ ਕਰਨ ਹੋਰ ਤੇ ਦਿਖਾਉਣ ਹੋਰ ਵਾਲਾ ਨਾਟਕ ਨਹੀਂ ਸੀ, ਸਗੋਂ ਕਹਿਣੀ ਤੇ ਕਰਨੀ ਨੂੰ ਇਕ ਸਮਾਨ ਪਰਤੱਖ ਦਿਖਾਉਣ ਵਾਲਾ ਕਮਾਲ ਸੀ। ਪੁਕਾਰ ਕੇ ਭਰੇ ਦੀਵਾਨ ਵਿਚ ਉਹ ਕਹਿਣ 'ਸਾਨੂੰ ਇਕ ਸੀਸ ਦੀ ਲੋੜ ਹੈ। ਆਵੇ, ਕੋਈ ਗੁਰੂ ਕਾ ਪਿਆਰਾ ਨਿਤਰੇ ਤੇ ਸੀਸ ਭੇਟਾ ਚੜ੍ਹਾਵੇ' । ਕਥਨੀ ਕਰ ਸੀਸ ਭੇਟਾ ਮੰਗਣ ਸਿੱਖ ਦਾ ਅਤੇ ਕਰਨੀ ਕਰ ਵੱਢ ਕੇ ਵੱਖ ਕਰਨ ਸਿਰ ਬੱਕਰੇ ਦਾ ਕਹੀ ਅਜੋੜ ਗੱਲ ਹੈ ! ਕਿਹਾ ਅੰਞਾਣਪੁਣਾ ਹੈ ! ਸਿੱਖਾਂ ਦੇ ਸੀਸ ਲੈਣ ਦਾ ਹੋਕਾ ਦੇ ਕੇ ਬੱਕਰੇ ਦਾ ਸੀਸ ਵੱਢਣਾ ਮਦਾਰੀਆਂ ਵਾਲੀ ਹੱਥ-ਫੇਰੀ ਨਹੀਂ ਤਾਂ ਹੋਰ ਕੀ ਹੈ ? ਸਾਹਿਬੇ

 

ਕਸ਼ਫ ਓ ਕਰਾਮਾਤ, ਵਾਲੀਏ, ਦੋ ਜਹਾਨ, ਸਿਰਜਨਹਾਰੇ ਮਕੀਨ ਓ ਮਕਾਨ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਰ ਮਦਾਰੀਆਂ ਵਾਲੀ ਹੱਥ-ਫੇਰੀ ਦਾ ਦੂਸ਼ਨ ਲਾਉਣਾ ਇਹ ਅਸ਼ਰਧਕ ਇਤਿਹਾਸਕਾਰਾਂ ਦੀ ਕਰਤੂਤ ਹੈ। ਅਤੇ ਇਸ ਹੱਥ-ਫੇਰੀ ਨੂੰ ਸੱਚ ਕਰ ਮੰਨਣਾ ਅਜ ਕਲ੍ਹ ਦੀ ਨਾਸਤਕਤਾ ਦੇ ਵਾਯੂਮੰਡਲ ਵਿਚ ਪਰਵਿਰਤ ਹੋਏ ਆਪ ਜੈਸੇ, ਸਤਿਗੁਰੂ ਜੀ ਦੀ ਸ਼ਕਤਿ ਤੋਂ ਮੁਨਕਰ ਸਿੱਖਾਂ ਦਾ ਕੰਮ ਹੈ।

ਨਿਝੱਕ ਸਿੰਘ—ਤੁਹਾਡਾ ਕੀ ਨਿਸਚਾ ਹੈ ਕਿ ਗੁਰੂ ਕਲਗੀਧਰ ਜੀ ਨੇ ਬੱਕਰੇ ਨਹੀਂ ਝਟਕਾਏ, ਤਾਂ ਹੋਰ ਕੀ ਕੀਤਾ ਹੈ ?

ਗੁਰਪ੍ਰਸਾਦ ਸਿੰਘ—ਮੇਰਾ ਨਿਸਚਾ ਹੀ ਨਹੀਂ ਸਿਦਕ ਭਰਿਆ ਸੱਚਾ ਭਰੋਸਾ ਹੈ ਕਿ ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਨੇ ਬੱਕਰਿਆਂ ਦੇ ਸਿਰ ਨਹੀਂ ਲਏ, ਸਗੋਂ ਸੱਚ ਮੁੱਚ ਪੰਜਾਂ ਪਿਆਰਿਆਂ ਦੇ ਸੀਸ ਲਏ ਅਤੇ ਸੀਸ ਲੈ ਕੇ ਪੰਜਾਂ ਨੂੰ ਹੀ ਫੇਰ ਸੁਰਜੀਤ ਕਰ ਦਿੱਤਾ, ਆਪਣੀ ਕਸ਼ਫ ਕਰਾਮਾਤ ਦੇ ਕ੍ਰਿਸ਼ਮੇ ਦੇ ਤੁਫ਼ੈਲ।

ਨਿਝੱਕ ਸਿੰਘ—ਕਰਾਮਾਤ ਨੂੰ ਤਾਂ ਕਹਿਰ ਦੱਸਿਆ ਗਿਆ, ਫੇਰ ਸਤਿਗੁਰੂ ਨੇ ਕਿਉਂ ਦਿਖਾਈ ?

ਗੁਰਪ੍ਰਸਾਦ ਸਿੰਘ—ਗੁਰੂ ਕਲਗੀਧਰ ਮਹਾਰਾਜ ਨੇ ਕਰਾਮਾਤ ਦਿਖਾਈ ਨਹੀਂ, ਮੁਇਮ ਹੀ ਰੱਖਿਆ। ਆਮ ਲੋਕਾਂ 'ਤੇ ਇਹ ਗੱਲ ਸਹੀ ਨਹੀਂ ਹੋਣ ਦਿੱਤੀ ਕਿ ਪੰਜ ਪਿਆਰਿਆਂ ਦੇ ਸੀਸ ਉਤਾਰ ਕੇ ਫੇਰ ਉਨ੍ਹਾਂ ਨੂੰ ਸੁਰਜੀਤ ਕੀਤਾ ਗਿਆ। ਦਿਖਾਉਣ ਖ਼ਾਤਰ ਕਰਾਮਾਤ ਦਾ ਨਾਟਕ ਚੇਟਕ, ਬਜ਼ਾਰ ਗਰਮ ਕਰਨਾ ਬਿਵਰਜਤ ਹੈ, ਪਰ ਅਵੱਸ਼ਕ ਕਰਨ ਯੋਗ ਪਰਮਾਰਥੀ ਕਾਰਜ ਸਿੱਧੀ ਲਈ, ਏਜ਼ਦੀ ਹੁਕਮਾਂ ਦੇ ਅਧੀਨ, ਸੁਤੇ ਸਿੱਧ ਕਰਾਮਾਤ ਕ੍ਰਿਸ਼ਮਾ ਕਲਾ ਕ੍ਰਿਸ਼ਮਤ ਹੋਏ ਆਉਣਾ ਸਤਿ ਪੁਰਸ਼ਾਂ ਵਲੋਂ ਅਮਰੀ ਕਲਾ ਚਮਤਕਾਰਾ ਹੈ। ਕਾਦਰੇ ਮੁਤਲਕ ਅਕਾਲ-ਪੁਰਖ ਦੇ ਇਸ਼ਾਰਿਆਂ ਅਨਕੂਲ ਅਕਾਲ-ਪੁਰਖ ਪਠਾਏ ਮਹਾਂਪੁਰਖ ਕਦੇ ਕਦੇ ਸ਼ਾਜ਼ ਨਦਰ ਕਰਾਮਾਤੀ ਕ੍ਰਿਸ਼ਮੇ ਚੋਜਾਇਆ ਕਰਦੇ ਹਨ, ਖੁਲ੍ਹ ਖੇਡ ਨਹੀਂ ਬਣਾਉਂਦੇ।

 

ਕਾਦਰੀ ਹੁਕਮਾਂ ਦੇ ਉਲਟ ਸੁਸ਼ਕ ਸੁਆਰਥਾਂ ਖ਼ਾਤਰ ਲੋਕਾਂ ਨੂੰ ਰੀਝਾਉਣ ਲਈ ਜਾਂ ਵੈਰ ਵਿਰੋਧ ਦੇ ਅਧੀਨ ਹੋ ਕੇ ਕਿਸੇ ਨੂੰ ਦੁੱਖ ਦੇਣ ਜਾਂ ਮਾਰਨ ਲਈ ਕਰਾਮਾਤ ਵਰਤਣੀ ਨਿਰਾ ਕਹਿਰ ਹੈ। ਅਕਾਲੀ ਹੁਕਮ ਅਨੁਸਾਰ ਪੰਥ ਪ੍ਰਚੁਰ ਕਰਬੇ ਕਉ, ਕੀਤੇ ਪਰਉਪਕਾਰ ਹੇਤ ਇਸ ਪ੍ਰਕਾਰ ਦਾ ਕੋਈ ਚਲਤ ਚਲਤਾ ਦੇਣ, ਮਹਾਂਪੁਰਖਾਂ ਦੀ ਸਲਾਘਾ ਯੋਗ ਅਜ਼ਮਤ ਹੈ, ਨਾ ਕਿ ਕਹਿਰ।

ਨਿਸ਼ੱਕ ਸਿੰਘ—ਪਰ ਜੀ, ਸੀਸ ਉਤਾਰ ਕੇ ਫੇਰ ਸਿਰ ਜੋੜ ਦੇਣਾ ਇਹ ਇਕ ਅੱਤ ਅਲੌਕਿਕ ਕਰਾਮਾਤ ਹੈ। ਕੀ ਗੁਰੂ ਘਰ ਦੇ ਇਤਿਹਾਸ ਅੰਦਰ ਅਜਿਹੇ ਕ੍ਰਿਸ਼ਮੇ ਦੀ ਹੋਰ ਭੀ ਕੋਈ ਮਸਾਲ ਹੈ ?

ਗੁਰਪ੍ਰਸਾਦ ਸਿੰਘ—ਸੰਮਨ ਮੂਸਨ ਦਾ ਪ੍ਰਸੰਗ ਸਾਰੇ ਪੰਥ ਵਿਚ ਪਰਸਿੱਧ ਹੈ, ਜਿਸ ਦੀ ਪ੍ਰੋੜਤਾ ਵਿਚ ਗੁਰਬਾਣੀ ਅੰਦਰ ਫੁਨਹੇ ਉਚਾਰਨ ਕੀਤੇ ਗਏ ਹਨ। ਮੂਸਨ ਜੀ ਨੇ ਕੇਵਲ ਪਰਉਪਕਾਰ ਖ਼ਾਤਰ ਆਪਣਾ ਸੀਸ ਧੜ ਤੋਂ ਵੱਖ ਕਰਵਾਇਆ। ਉਨ੍ਹਾਂ ਦੇ ਪਿਤਾ ਸੰਮਨ ਜੀ ਨੇ ਗੁਰ ਦਾ ਭਾਣਾ ਅਮਿੱਟ ਮੰਨ ਕੇ ਗੁਰੂ ਕੀ ਅਮਾਨਤ ਧੜ ਸਮੇਤ ਸੀਸ ਗੁਰ ਭੇਟਾ ਕਰਨ ਲਈ ਚੁਬਾਰੇ ਵਿਚ ਰੱਖ ਦਿੱਤਾ ਤੇ ਆਪ ਸਤਿਗੁਰੂ ਆਗਮ ਦੀ ਸੇਵਾ ਜੁਟ ਗਏ। ਚੋਜੀ ਪਾਤਸ਼ਾਹ ਜੀ ਨੂੰ ਜਦ ਪੰਗਤ ਵਿਚ ਗੁਰ ਚਰਨਾਂ ਦੇ ਭੌਰੇ ਮੂਸਨ ਜੀ ਪ੍ਰਸ਼ਾਦ ਵਰਤਾਉਂਦੇ ਛਕਾਉਂਦੇ ਨਾ ਦਿਸੇ ਤਾਂ ਸਤਿਗੁਰੂ ਜੀ ਨੇ ਪ੍ਰੇਮ ਪ੍ਰਾਇਣ ਹੋਇ ਬਿਹਰੋਂ ਪ੍ਰੀਤਿ ਪੁਕਾਰ ਕੀਤੀ ਕਿ ਮੂਸਨ ਜੀ ਕਿਥੇ ਹਨ ! ਨਿਉਂਦਾ ਦੇ ਕੇ ਆਪ ਕਿਥੇ ਲੁਕ ਗਏ! ਹੁਣ ਆਉਣ ਤੇ ਆਪਣੇ ਹੱਥੀਂ ਪ੍ਰੇਮਛਾਂਦਾ ਛਕਾਉਣ। ਪਿਤਾ ਸੰਮਨ ਜੀ ਨੇ ਹੱਥ ਜੋੜ ਬੇਨਤੀ ਅਲਾਈ ਕਿ ਆਪ ਦੇ ਲਾਡ ਦੁਲਾਰੇ ਮੂਸਨ ਜੀ ਤਾਂ ਉਪਰ ਚੁਬਾਰੇ ਵਿਚ ਸੁੱਤੇ ਪਏ ਹਨ। ਅਤੇ ਫੇਰ ਸਤਿਗੁਰੂ ਜੀ ਦੇ ਫ਼ੁਰਮਾਉਣ ਪਰ ਕਿ 'ਜਾਓ ਜਗਾ ਲਿਆਓ' ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ, ਮੂਸਨ ਜੀ ਮੇਰੇ ਜਗਾਉਣ ਦੇ ਨਹੀਂ, ਆਪ ਹੀ ਜਗਾ ਸਕਦੇ ਹੋ। ਤਿਸ ਪਰ ਸਹਿਜ ਸੁਭਾਏ ਚੋਜੀ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਰਸਨ ਰਸਾਇਣੀ ਅਤੇ

ਚਰਨ ਕਮਲਾਇਨੀ ਕੌਤਕ ਦੁਆਰਾ ਮਰਨ ਮੁਅਜਜ਼ਣੀ ਹੋਇ ਕੇ ਮੂਏ ਹੋਏ ਮੂਸਨ ਨੂੰ ਜਿਸ ਪ੍ਰਕਾਰ ਸਾਵਧਾਨ ਤੇ ਸੁਰਜੀਤ ਕੀਤਾ, ਓਹ ਪੰਚਮ ਪਾਤਸ਼ਾਹ ਜੀ ਦਾ ਜ਼ਾਹਰ ਕਰਾਮਾਤੀ ਮੁਅਜਜ਼ਾ ਪੰਥ ਪਰਸਿੱਧ ਹੈ। ਰਾਤ ਭਰ ਦੇ ਧੜੋਂ ਜੁਦਾ ਹੋਏ ਸੀਸ ਨੂੰ ਜੋੜ ਕੇ "ਟੂਟੀ ਗਾਢਨਹਾਰ ਗੁਪਾਲ" ਵਾਲੀ ਪਰਤੱਖ ਕਲਾ ਦਾ ਸਬੂਤ ਦਿੱਤਾ। ਏਥੇ ਓਸੇ ਸ੍ਰੀ ਗੁਰੂ ਪੰਚਮ ਜਾਮੇ 'ਜੋਤਿ ਓਹਾ ਜੁਗਤਿ ਸਾਇ" ਦੀ ਕਲਾ ਵਾਲੀ ਸ੍ਰੀ ਦਸਮੇਸ਼ ਗੁਰੂ ਜੋਤਿ ਜਾਮੇ ਨੇ ਤਾਂ ਤਤਕਾਲ ਹੀ ਸੀਸ ਉਤਾਰ ਕੇ ਪੰਜਾਂ ਪਿਆਰਿਆਂ ਨੂੰ ਸੁਰਜੀਤ ਕਰ ਦਿੱਤਾ।

ਨਿਝੱਕ ਸਿੰਘ—ਤਾਂ ਬੱਕਰੇ ਝਟਕਾਉਣ ਵਾਲਾ ਪ੍ਰਸੰਗ ਬੇਹੂਦਾ ਹੀ ਕਿਸੇ ਨਾ ਪਾ ਦਿੱਤਾ ?

ਗੁਰਪ੍ਰਸਾਦ ਸਿੰਘ—ਹਾਂ, ਬਿਲਕੁਲ, ਬੇਹੂਦਾ, ਕਿਸੇ ਇਕ ਇਤਿਹਾਸਕਾਰ ਨੇ ਇਹ ਪ੍ਰਸੰਗ ਪਾਇਆ, ਫੇਰ ਹੋਰ ਕਈਆਂ ਨੇ ਮੱਖੀ ਤੇ ਮੱਖੀ ਮਾਰ ਦਿੱਤੀ। ਅਤੇ ਆਪ ਜੈਸੇ ਸੂਧੇ ਸਰਲ ਸਿੱਖ ਇਸ ਪ੍ਰਸੰਗ ਨੂੰ ਸੱਚ ਮੰਨ ਬੈਠੇ।

ਨਿਝੱਕ ਸਿੰਘ—ਜੇ ਇਹ ਪ੍ਰਸੰਗ ਮੰਨ ਲਿਆ ਜਾਏ ਤਾਂ ਬਕਰੇ ਝਟਕਾਉਣਾ ਤਾਂ ਸਿੱਧ ਹੋ ਜਾਂਦਾ ਹੈ।

ਗੁਰਪ੍ਰਸਾਦ ਸਿੰਘ—ਫ਼ਰਜ਼ ਕੀਤਾ ਇਸ ਪ੍ਰਸੰਗ ਨੂੰ ਸੱਚ ਮੰਨ ਕੇ ਬੱਕਰੇ ਝਟਕਾਉਣਾ ਸਿੱਧ ਹੋ ਜਾਏ, ਪਰ ਏਹਨਾਂ ਝਟਕਾਏ ਹੋਏ ਬੱਕਰਿਆਂ ਦੇ ਮਾਸ ਰਿੰਨ੍ਹਣਾ ਤੇ ਛਕਣਾ ਛਕਾਉਣਾ ਤਾਂ ਉੱਕਾ ਹੀ ਸਿੱਧ ਨਹੀਂ ਹੁੰਦਾ।

ਨਿਝੱਕ ਸਿੰਘ—ਹਾਂ, ਇਹ ਗੱਲ ਤਾਂ ਸੱਚ ਹੈ।

ਗੁਰਪ੍ਰਸਾਦ ਸਿੰਘ—ਦੂਜੇ ਫ਼ਰਜ਼ ਕੀਤਾ ਕਿ ਸਤਿਗੁਰਾਂ ਨੇ ਬੱਕਰੇ ਝਟਕਾਏ ਹੀ ਮੰਨ ਲਓ ਤਾਂ ਵੀ ਝਟਕਾ ਛਕਣ ਖ਼ਾਤਰ ਬੱਕਰੇ ਨਹੀਂ ਝਟਕਾਏ ਸਨ। ਇਸ ਗੱਲ ਦਾ ਕੋਈ ਇਤਿਹਾਸ ਭੀ ਹਾਮਾ ਨਹੀਂ ਭਰਦਾ।

ਨਿਝੱਕ ਸਿੰਘ—ਹਾਂ ਜੀ, ਇਹ ਗੱਲ ਤਾਂ ਸੋਲ੍ਹਾਂ ਆਨੇ ਠੀਕ ਹੈ। ਪਰ ਮਾਛੀਵਾੜੇ ਵਿਚ ਗੁਲਾਬੇ ਮਸੰਦ ਘਰ ਸਤਿਗੁਰੂ ਦਸਮੇਸ਼ ਜੀ ਦਾ

ਬੱਕਰਾ ਝਟਕਾਉਣਾ, ਰਿੰਨ੍ਹ ਕੇ ਛਕਣਾ ਛਕਾਉਣਾ ਅਤੇ ਹੱਡੀਆਂ ਚੂਸ ਚੂਸ ਕੇ ਕਾਜ਼ੀ ਦੇ ਵਿਹੜੇ ਸਤਿਗੁਰਾਂ ਵਲੋਂ ਸਿੱਟੀਆਂ ਜਾਣੀਆਂ ਇਹੋ ਜੇਹੇ ਜ਼ਿਕਰ ਅਕਸਰ ਤਾਂ ਕਈ ਇਤਿਹਾਸਾਂ ਅੰਦਰ ਆਉਂਦੇ ਹਨ ।

ਗੁਰਪ੍ਰਸਾਦ ਸਿੰਘ—ਇਹ ਪ੍ਰਸੰਗ ਬਿਕਲੁਲ ਬਣਾਉਟੀ ਹਨ । ਇਕ ਇਤਿਹਾਸਕਾਰ ਦਾ ਪ੍ਰਸੰਗ ਦੂਜੇ ਇਤਿਹਾਸਕਾਰ ਦੇ ਨਾਲ ਨਹੀਂ ਮਿਲਦਾ। ਮਾਛੀਵਾੜੇ ਦੇ ਬਜ਼ੁਰਗਾਂ ਵਿਖੇ ਸੀਨਾ ਬਸੀਨਾ ਪ੍ਰਚਲਤ ਸਾਖੀ ਜੋ ਚਲੀ ਆਉਂਦੀ ਹੈ, ਉਸ ਵਿਚ ਤਸੂ ਮਾਤਰ ਭੀ ਇਸ ਗੱਲ ਦਾ ਜ਼ਿਕਰ ਨਹੀਂ ਆਉਂਦਾ । ਇਹ ਸੀਨਾ ਬਸੀਨਾ ਪਰਚਲਤ ਮਾਛੀਵਾੜੇ ਦੀ ਸਾਖੀ ਮੇਰੇ ਇਕ ਮਾਛੀਵਾੜੇ ਦੇ ਜਨਮੱਜ ਨਿਕਟ ਸਨੇਹੀ ਨੇ ਇੰਨ ਬਿੰਨ ਅਤੇ ਅੱਖਰ ਅੱਖਰ ਅੰਕਤ ਕੀਤੀ ਹੋਈ ਹੈ । ਇਸ ਨੂੰ ਆਪਣੀ ਅਸਲ ਸ਼ਕਲ ਵਿਚ ਛਾਪ ਕੇ ਪੰਥ ਦੇ ਪੇਸ਼ ਕਰਨ ਦਾ ਬੀੜਾ ਉਠਾਇਆ ਜਾ ਰਿਹਾ ਹੈ, ਜਿਸ ਦੇ ਛਪਣ ਪਰ ਇਹ ਸਾਰੇ ਸ਼ੰਕੇ ਦੂਰ ਹੋ ਜਾਣਗੇ । ਇਤਿਹਾਸਕਾਰਾਂ ਦੇ ਵਾਰੇ ਵਾਰੇ ਜਾਈਏ । ਇਨ੍ਹਾਂ ਨੇ ਤਾਂ ਏਸੇ ਮਾਛੀਵਾੜੇ ਵਿਚ ਮੁਸਲਮਾਨੀ ਹਲਾਲ ਮਾਸ ਭੀ ਸਤਿਗੁਰੂ ਜੀ ਦੇ ਉਸ ਸਮੇਂ ਦੇ ਸਾਥੀ ਸਿੰਘਾਂ ਨੂੰ ਖੁਆ ਦਿੱਤਾ ਹੈ । ਕਦੇ ਇਹ ਗੱਲ ਮੰਨਣ ਵਿਚ ਆਉਂਦੀ ਹੈ ਕਿ ਗੁਰੂ ਕਲਗੀਧਰ ਜੀ ਨੇ ਆਪਣੇ ਸਿੰਘਾਂ ਨੂੰ ਮੁਸਲਮਾਨਾਂ ਦਾ ਬਣਾਇਆ ਹਲਾਲ ਮਾਸ ਖਾਣ ਦੀ ਆਗਿਆ ਦੇ ਦਿੱਤੀ ਹੋਵੇ ।

ਨਿਝੱਕ ਸਿੰਘ—ਪਰ ਇਹ ਗੱਲ ਇਤਿਹਾਸ ਵਿਚ ਆਉਂਦੀ ਤਾਂ ਠੀਕ ਹੈ ਕਿ ਸ੍ਰੀ ਦਸਮੇਸ਼ ਜੀ ਨੇ ਅਜਿਹਾ ਹੁਕਮ ਉਸ ਸਮੇਂ ਆਪਣੇ ਸਾਥੀ ਸਿੰਘਾਂ ਨੂੰ ਦਿੱਤਾ ਅਤੇ ਉਨ੍ਹਾਂ ਸਿੰਘਾਂ ਨੇ ਹੁਕਮ ਮੰਨ ਕੇ ਉਹ ਮਾਸ ਖਾਧਾ ਭੀ।

ਗੁਰਪ੍ਰਸਾਦ ਸਿੰਘ—ਪਰ ਖਾਧਾ ਕੀ! ਇਹ ਤਾਂ ਦੱਸੋ । ਆਪ ਦੇ ਸਭੇ ਇਤਿਹਾਸਕਾਰ ਇਹੋ ਲਿਖਦੇ ਹਨ ਕਿ ਜਦੋਂ ਹੁਕਮ ਪਾ ਕੇ ਖਾਣ ਲੱਗੇ ਤਾਂ ਰੁਮਾਲ ਗੰਢ ਖੋਲ੍ਹ ਕੇ ਡਿੱਠਾ ਤਾਂ ਇਹ ਕੜਾਹ ਪ੍ਰਸ਼ਾਦ



 

ਹੈ, ਜੋ ਉਨ੍ਹਾਂ ਖ਼ੂਬ ਛਕਿਆ ! ਜੋ ਉਨ੍ਹਾਂ ਕੜਾਹ ਪ੍ਰਸ਼ਾਦ ਛਕਿਆ, ਮਾਸ ਨਹੀਂ ਛਕਿਆ।

ਨਿਝੱਕ ਸਿੰਘ--ਇਹ ਗੱਲ ਲਗਾਵ ਹੈ ।

ਗੁਰਪ੍ਰਸਾਦ ਸਿੰਘ—ਇਕੋ ਪ੍ਰਸੰਗ ਦੇ ਇਕ ਅੰਕ ਨੂੰ ਠੀਕ ਮੰਨ ਲੈਣਾ ਤੇ ਦੂਜੇ ਨਾਲ ਲੱਗਦੇ ਅੰਕ ਨੂੰ ਗ਼ਲਤ ਅਤੇ ਲਗਾਵ ਆਖਣਾ ਇਹ ਕਿਧਰ ਦੀ ਇਤਿਹਾਸ-ਸੁਚਿਆਰਤਾ ਹੈ। ਜੇ ਇਕ ਅੰਗ ਨੂੰ ਸੱਚਾ ਮੰਨਦੇ ਹੋ ਤਾਂ ਦੂਜੇ ਨੂੰ ਭੀ ਸੱਚਾ ਮੰਨੋ। ਨਹੀਂ ਤਾਂ ਦੋਵੇਂ ਹੀ ਲਗਾਵ ਹਨ, ਕੋਈ ਭੀ ਸੱਚਾ ਨਹੀਂ ।

ਨਿਝੱਕ ਸਿੰਘ--ਹਾਂ, ਇਹ ਤਾਂ ਇਨਸਾਫ਼ ਵਾਲੀ ਗੱਲ ਹੈ। ਜਾਪਦਾ ਇਹੋ ਹੈ ਕਿ ਇਤਿਹਾਸਕਾਰ ਮਨ ਆਈਆਂ ਗੱਲਾਂ ਲਿਖ ਮਾਰਦੇ ਹਨ।

ਗੁਰਪ੍ਰਸਾਦ ਸਿੰਘ—ਮਨ ਆਈਆਂ ਹੀ ਨਹੀਂ, ਆਪਣੀ ਰੁਚੀ ਦੀਆਂ ਗੱਲਾਂ ਲਿਖ ਦਿਆ ਕਰਦੇ ਹਨ। ਆਪਣੀਆਂ ਵਾਦੀਆਂ ਨੂੰ ਇਸ ਤਰ੍ਹਾਂ ਦੇ ਪ੍ਰਸੰਗ ਦੇ ਪਰਦੇ ਹੇਠ ਢਕਦੇ ਹਨ। ਜਿਨ੍ਹਾਂ ਨੂੰ ਅਫ਼ੀਮ ਖਾਣ ਦੀ ਵਾਦੀ ਪਈ ਹੁੰਦੀ, ਓਹ ਨਿਸੰਗ ਅਤੇ ਨਿਰਲੱਜ ਹੋਕੇ ਆਪਣੇ ਲਿਖੇ ਇਤਿਹਾਸ ਵਿਚ ਲਿਖ ਦਿੰਦੇ ਹਨ ਕਿ ਗੁਰੂ ਦਸਮੇਸ਼ ਜੀ ਭੀ ਅਫ਼ੀਮ ਖਾਇਆ ਕਰਦੇ ਸਨ । ਜਿਨ੍ਹਾਂ ਨੂੰ ਭੰਗ ਪੀਣ ਦੀ ਵਹਿਦਤ ਚਿਮੜੀ ਹੋਈ ਹੈ ਓਹ ਸਤਿਗੁਰੂ ਨੂੰ ਭੰਗ ਦਾ ਭੋਗ ਹੀ ਲੁਆਉਂਦੇ ਹਨ ਅਤੇ ਮੂੰਹ ਪਾੜ-ਪਾੜ ਕੇ ਆਖਦੇ ਹਨ ਕਿ ਸਤਿਗੁਰੂ ਨੇ ਖ਼ੁਦ ਭੰਗ ਪੀਤੀ ਅਤੇ ਭੋਗ ਲੁਆਏ। ਇਸੇ ਤਰ੍ਹਾਂ ਮਾਸ ਖ਼ੋਰੇ ਇਤਿਹਾਸਕਾਰਾਂ ਨੇ ਮਾਸ ਖਾਣ ਖੁਆਉਣ ਦੇ ਕਈ ਪ੍ਰਸੰਗ ਵੀ ਇਤਿਹਾਸਾਂ ਵਿਚ ਜੜ ਦਿੱਤੇ ਹੋਣਗੇ। ਮਾਸਾਹਾਰੀ ਅਤੇ ਸ਼ਿਕਾਰ ਦੇ ਵਹਿਦਤਾਰੀ ਤਾਂ ਝਟਕੇ ਦੇ ਹੱਦ ਬੰਨੇ ਦੀ ਕੈਦ ਨੂੰ ਭੀ ਟੱਪ ਖੜੋਂਦੇ ਹਨ। ਆਪਣੀ ਫਿਟੀ ਨੀਯਤ ਨੂੰ ਰੰਗ ਲਾਉਣ ਲਈ ਗੁਰੂ ਸਾਹਿਬਾਨ ਨੂੰ ਭੀ ਉਹ ਅਭੱਖ ਭੱਖੀ ਬਣਾ ਦਿੰਦੇ ਹਨ।

ਨਿਝੱਕ ਸਿੰਘ—ਅਫ਼ੀਮ ਬਾਰੇ ਤਾਂ ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ ਕਿ ਸ੍ਰੀ ਦਸਮੇਸ਼ ਜੀ ਖਾਂਦੇ ਸਨ ।

ਗੁਰਪ੍ਰਸਾਦ ਸਿੰਘ—ਤਾਂ ਤੁਸੀਂ ਇਤਿਹਾਸ ਗਹੁ ਕਰਕੇ ਨਹੀਂ ਪੜ੍ਹੇ। ਅਫ਼ੀਮ

ਮੇਰੇ ਇਤਿਹਾਸਕਾਰ ਨਿਝੱਕ ਹੋ ਕੇ ਅਫ਼ੀਮ ਖਾਂਦੇ ਤਾਂ ਆਪ ਹਨ, ਪਰ ਮੜ੍ਹ ਦਿੰਦੇ ਹਨ ਗੁਰੂ ਸਾਹਿਬਾਨ ਦੇ ਜ਼ਿੰਮੇ। ਕੀ ਆਪ ਮੰਨ ਸਕਦੇ ਹੋ ਕਿ ਗੁਰੂ ਸਾਹਿਬਾਨ ਅਫ਼ੀਮ ਖਾਂਦੇ ਸਨ ?

ਨਿਝੱਕ ਸਿੰਘ—ਇਸ ਦਾ ਕੋਈ ਸਬੂਤ ?

ਗੁਰਪ੍ਰਸਾਦ ਸਿੰਘ—ਲਓ ਫੇਰ ਤੁਹਾਨੂੰ ਅਸੀਂ ਆਪਣੀ ਅੱਖੀਂ ਡਿੱਠਾ ਸਬੂਤ ਦੇ ਹੀ ਦਿੰਦੇ ਹਾਂ। ਕੀ ਤੁਸੀਂ ਭਾਈ ਗਿਆਨ ਸਿੰਘ ਗਿਆਨੀ ਨੂੰ ਜਾਣਦੇ ਹੋ, ਜਿਨ੍ਹਾਂ ਨੇ ਪੰਥ ਪ੍ਰਕਾਸ਼ ਅਤੇ ਖ਼ਾਲਸਾ ਤਵਾਰੀਖ਼ ਜੈਸੇ ਪ੍ਰਸਿੱਧ ਇਤਿਹਾਸ ਗੁਰੂ ਘਰ ਦੇ ਲਿਖੇ ਹਨ।

ਨਿਝੱਕ ਸਿੰਘ—ਹਾਂ ਜੀ, ਉਨ੍ਹਾਂ ਨੂੰ ਕੌਣ ਨਹੀਂ ਜਾਣਦਾ। ਨਾਉਂ ਉਨ੍ਹਾਂ ਦਾ ਸੁਣਿਆ ਹੈ, ਦੇਖਿਆ ਤਾਂ ਮੈਂ ਉਨ੍ਹਾਂ ਨੂੰ ਨਹੀਂ।

ਗੁਰਪ੍ਰਸਾਦ ਸਿੰਘ—ਅਸੀਂ ਓਹਨਾਂ ਨੂੰ ਖ਼ੁਦ ਆਪਣੀ ਅੱਖੀਂ ਡਿੱਠਾ ਹੈ।

ਨਿਝੱਕ ਸਿੰਘ—ਫੇਰ ਕੀ ਡਿੱਠਾ। ਓਹਨਾਂ ਦਾ ਦ੍ਰਿਸ਼ਟਾਂਤ ਕਿਸ ਨਮਿਤ ਦਿੰਦੇ ਹੋ ?

ਗੁਰਪ੍ਰਸਾਦ ਸਿੰਘ—ਅਸੀਂ ਓਹਨਾਂ ਨੂੰ ਡਿੱਠਾ ਹੀ ਨਹੀਂ, ਬਲਕਿ ਓਹਨਾਂ ਨੂੰ ਅਫ਼ੀਮ ਖਾਂਦੇ ਡਿੱਠਾ ਹੈ। ਓਹਨਾਂ ਦੇ ਬੁੰਗੇ 'ਤੇ ਜਾ ਕੇ ਉਨ੍ਹਾਂ ਨੂੰ ਅਫ਼ੀਮ ਖਾਂਦਿਆਂ ਸਿਰੋਂ ਫੜਿਆ ਹੈ।

ਨਿਝੱਕ ਸਿੰਘ—(ਹੱਸ ਕੇ) ਕੀ ਤੁਸੀਂ ਜਸੂਸ ਬਣ ਕੇ ਸਿਰੋਂ ਫੜਨ ਗਏ ਸੀ ?

ਗੁਰਪ੍ਰਸਾਦ ਸਿੰਘ—ਮੈਂ ਤੇ ਸ਼ਰਧਾ ਨਾਲ ਸੁਤੇ ਹੀ ਓਹਨਾਂ ਦੇ ਦਰਸ਼ਨ ਕਰਨ ਗਿਆ ਸੀ। ਮੈਨੂੰ ਤਾਂ ਪਹਿਲਾਂ ਪਤਾ ਭੀ ਨਹੀਂ ਸੀ ਕਿ ਓਹ ਅਫ਼ੀਮ ਖਾਂਦੇ ਹਨ। ਮੈਂ ਸੁਣਿਆ ਸੀ ਕਿ ਗਿਆਨੀ ਜੀ ਪਟਿਆਲੇ ਮੋਤੀ ਬਾਗ਼ ਦੇ ਇਕ ਬੁੰਗੇ ਵਿਚ ਰਹਿੰਦੇ ਹਨ। ਮੈਂ ਅਜੇ ਨਵ ਯੁਵਕ ਹੀ ਸੀ, ਪਰ ਮੈਨੂੰ ਪੰਥ ਦੀਆਂ ਪ੍ਰਸਿੱਧ ਹਸਤੀਆਂ ਦੇ ਦਰਸ਼ਨ ਮੇਲੇ ਕਰਨ ਦਾ ਬੜਾ ਸ਼ੌਕ ਸੀ। ਸਾਡੇ ਪਿੰਡ (ਰਾਏ ਪੁਰ) ਦੇ ਸ: ਜੋਗਿੰਦਰ ਸਿੰਘ ਜੀ ਉਨੀਂ ਦਿਨੀਂ ਪਟਿਆਲੇ ਵਿਚ ਗੋਲਕ ਅਫ਼ਸਰ ਸਨ। ਮੋਤੀ ਬਾਗ਼ ਵਿਚ ਉਨ੍ਹਾਂ ਦਾ ਦਫ਼ਤਰ ਸੀ। ਸਰਦਾਰ ਜੀ ਮੇਰੇ ਅੱਤ ਨਿਕਟੀ ਸਹੋਦਰ ਸਖਾ ਸਨ। ਮੈਂ ਉਨ੍ਹਾਂ ਦੇ ਦਰਸ਼ਨ

ਮੇਲਿਆਂ ਲਈ ਮੋਤੀ ਬਾਗ਼ ਗਿਆ ਸੀ । ਉਨ੍ਹਾਂ ਤੋਂ ਦਾਸ ਨੇ ਪੁਛਿਆ ਕਿ ਕੀ ਆਪ ਮੈਨੂੰ ਗਿ: ਗਿਆਨ ਸਿੰਘ ਜੀ ਦਾ ਦਰਸ਼ਨ ਕਰਾ ਸਕਦੇ ਹੋ ? ਉਨ੍ਹਾਂ ਆਖਿਆ ਬੜੀ ਖ਼ੁਸ਼ੀ ਨਾਲ । ਮੈਂ ਖ਼ੁਦ ਆਪ ਦੇ ਨਾਲ ਚਲਦਾ ਹਾਂ । ਸਵੇਰ ਦੇ ਕੋਈ ਅੱਠ ਕੁ ਵਜੇ ਸਨ, ਜਦ ਅਸੀਂ ਗਿਆਨੀ ਜੀ ਦੇ ਬੁੰਗੇ 'ਤੇ ਗਏ । ਅਗੇ ਗੁਰੂ ਦੀ ਨੇਤ ਐਸੀ ਹੋਈ ਕਿ ਅਫ਼ੀਮ ਦਾ ਤਕੜਾ ਮਾਂਵਾ ਵੱਟ ਕੇ ਉਨ੍ਹਾਂ ਹੱਥ ਤੇ ਧਰਿਆ ਹੋਇਆ ਸੀ । ਅਸੀਂ ਜਾ ਫ਼ਤਹਿ ਗਜਾਈ। ਉਹ ਬੜੇ ਤਪਾਕ ਨਾਲ ਮਿਲੇ । ਬੜਾ ਹੀ ਬਿਰਧ ਸਰੀਰ ਸੀ ਉਹਨਾਂ ਦਾ । ਅੱਖਾਂ ਦੇ ਭਰਵੱਟੇ ਭੀ ਚਿੱਟੇ ਹੋਏ ਹੋਏ ਸਨ । ਅਫ਼ੀਮ ਦਾ ਗੋਲਾ ਮੂੰਹ ਪਾਉਣ ਹੀ ਲੱਗੇ ਸਨ ਕਿ ਮੈਂ ਉਨ੍ਹਾਂ ਦੀ ਬਾਂਹ ਫੜ ਲਈ ਅਤੇ ਆਖਿਆ ਕਿ ਏਸ ਅਫ਼ੀਮ ਦੇ ਗੋਲੇ ਨੂੰ ਤਾਂ ਮੂੰਹ ਵਿਚ ਪਾਉਣ ਦਿਆਂਗਾ ਜੇ ਪਹਿਲਾਂ ਮੇਰੇ ਇਕ ਸਵਾਲ ਦਾ ਉੱਤਰ ਸੱਚੋ ਸੱਚ ਦੇ ਦੇਵੋਗੇ । ਬਿਰਧ ਗਿਆਨੀ ਜੀ ਨੇ ਗ਼ੁੱਸਾ ਨਹੀਂ ਕੀਤਾ, ਸਗੋਂ ਪ੍ਰਸੰਨ ਚਿੱਤ ਹੋ ਕੇ ਫ਼ੁਰਮਾਉਣ ਲੱਗੇ, ਹਾਂ ਬਰਖ਼ੁਰਦਾਰ ਜੀ, ਪੁੱਛੋ ਕੀ ਪੁੱਛਣਾ ਚਾਹੁੰਦੇ ਹੋ । ਅਫ਼ੀਮ ਅਸੀਂ ਪਿੱਛੋਂ ਹੀ ਛਕਾਂਗੇ, ਪਹਿਲੋਂ ਤੁਸੀਂ ਪੁੱਛ ਲਵੋ ਜੋ ਕੁਝ ਪੁੱਛਣਾ ਹੈ । ਮੈਂ ਆਖਿਆ ਜੀ, ਸਤਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਸੱਚ ਦਸੋ ਕਿ ਤੁਸੀਂ ਜੋ ਪੰਥ ਪ੍ਰਕਾਸ਼ ਅਤੇ ਖ਼ਾਲਸਾ ਤਵਾਰੀਖ਼ ਵਿਚ ਇਹ ਗੱਲ ਲਿਖ ਦਿੱਤੀ ਹੈ ਕਿ ਗੁਰੂ ਦਸਮੇਸ਼ ਜੀ ਅਫ਼ੀਮ ਛਕਦੇ ਸਨ, ਕੀ ਇਹ ਗੱਲ ਤੁਸਾਂ ਆਪਣਾ ਇਹ ਐਬ ਛੁਪਾਉਣ ਲਈ ਹੀ ਤਾਂ ਨਹੀਂ ਲਿਖੀ ? ਸ੍ਰੀ ਗਿਆਨੀ ਜੀ ਨੇ ਅਤਯੰਤ ਸਚਿਆਰਤਾ ਪੂਰਬਕ ਸਰਲ ਚਿਤ ਹੋ ਕੇ ਇਹ ਗੱਲ ਮੰਨੀ ਅਤੇ ਆਖਿਆ ਕਿ ਬਰਖ਼ੁਰਦਾਰਾ, ਹੈ ਤਾਂ ਇਹੋ ਹੀ ਗੱਲ ਠੀਕ, ਤੈਂ ਸੱਚ ਬੁੱਝੀ ਹੈ । ਗੁਰੂ ਸਾਹਿਬ ਨੂੰ ਅਫ਼ੀਮ ਖਾਣ ਦੀ ਕੀ ਲੋੜ ਸੀ ? ਅਸੀਂ ਇਤਿਹਾਸਕਾਰ ਹੀ ਇਕ ਦੂਜੇ ਨੂੰ ਦੇਖ ਕੇ ਮੱਖੀ ਤੇ ਮੱਖੀ ਮਾਰ ਦਿੰਦੇ ਹਾਂ । ਮੈਂ ਆਖਿਆ, ਗਿਆਨੀ ਜੀ, ਇਹ ਸਚਿਆਈ ਤਾਂ ਹੋਈ ਨਾ । ਤੁਸੀਂ ਨਿਜ ਸੁਕਾਰਥਾ ਖ਼ਾਤਰ ਜਾਂ ਰੀਸੋ-ਰੀਸੀ ਇਤਿਹਾਸ ਵਿਚ ਇਹ ਝੂਠ ਕਿਉਂ ਥਪਦੇ ਹੋ ?

 

ਤੁਸੀਂ ਗੁਰੂ ਦੀ ਦਰਗਾਹ ਵਿਚ ਅੱਗੇ ਜਾ ਕੇ ਦੇਣਦਾਰ ਨਹੀਂ ਹੋਵੋਗੇ ? ਬਹੁਤਾ ਅਪ੍ਰਾਧ ਤਾਂ ਇਹ ਹੈ ਕਿ ਤੁਸੀਂ ਖੁਦ ਤਾਂ ਅਫ਼ੀਮ-ਖਾਣੇ ਬਣ ਕੇ ਗੁਮਰਾਹ ਹੋਏ ਹੋ, ਪਰ ਇਤਿਹਾਸ ਵਿਚ ਇਹੋ ਕੁਝ ਲਿਖ ਕੇ ਹੋਰਨਾਂ ਨੂੰ ਭੀ ਗੁਮਰਾਹ ਕਰਦੇ ਹੋ। ਕੀ ਤੁਸਾਡੀ ਮਿਸਾਲ ਲੈ ਕੇ ਅਤੇ ਤੁਸਾਡਾ ਇਤਿਹਾਸਾਂ ਵਿਚ ਲਿਖਿਆ ਦੇਖ ਕੇ ਹੋਰ ਅਨੇਕਾਂ ਨੂੰ ਅਫ਼ੀਮ ਖਾਣੇ ਬਣਨ ਦਾ ਬਹਾਨਾ ਨਹੀਂ ਮਿਲੇਗਾ ? ਆਪ ਜੈਸੇ ਗਿਆਨੀ ਹੋ ਕੇ ਜੇ ਪਰਮਾਰਥੀ ਪਾਪ ਕਰਨ ਲਗ ਪੈਣ ਤਾਂ ਹੋਰਨਾਂ ਦਾ ਕੀ ਟਿਕਾਣਾ ਹੈ ? "ਪਾਪ ਕਰੇ ਪਰਮਾਰਥ ਕੇ ਜਿਹ ਪਾਪਨ ਤੇ ਸਭਿ ਪਾਪ ਲਜਾਹੀ ॥" ਏਸ ਤੋਂ ਵੱਡਾ ਮਹਾਂ ਪਾਪ ਹੋਰ ਕੀ ਹੋ ਸਕਦਾ ਹੈ ਕਿ ਆਪ ਨੇ ਸ੍ਰੀ ਦਸਮੇਸ਼ ਜੀ ਨੂੰ ਅਫ਼ੀਮ-ਖਾਣੇ ਬਣਾ ਦਿੱਤਾ। ਸੋ ਗੁਰੂ ਦਾ ਵਾਸਤਾ ਹੈ ਕਿ ਤੁਸੀਂ ਖ਼ੁਦ ਭੀ ਅਫ਼ੀਮ ਖਾਣੀ ਛੱਡੋ ਤੇ ਆਪਣੇ ਰਚੇ ਪੰਥ ਪ੍ਰਕਾਸ਼ ਆਦਿਕ ਇਤਿਹਾਸਿਕ ਪੁਸਤਕਾਂ ਦੀ ਅਗਲੀ ਐਡੀਸ਼ਨ ਵਿਚ ਅਫ਼ੀਮ ਦੇ ਵਿਸ਼ੇ ਦੀ ਤਰਦੀਦ ਕਰਕੇ ਤਰਮੀਮ ਕਰ ਦਿਉ, ਨਹੀਂ ਤਾਂ ਅਸੀਂ ਅੱਜ ਹੀ ਇਸ ਅਮਰ ਵਾਕਿਆ ਨੂੰ, ਜੋ ਆਪਣੀ ਅੱਖੀਂ ਦੇਖਿਆ ਹੈ ਅਤੇ ਜਿਹੜੀ ਗੱਲ ਤੁਸੀਂ ਸੱਚੀ ਸੱਚੀ ਮੰਨੀ ਹੈ, ਸਾਰੇ ਪੰਥਕ ਅਖ਼ਬਾਰਾਂ ਵਿਚ ਕਢਦੇ ਹਾਂ। ਜਿਸ ਪਰ ਗਿਆਨੀ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪ੍ਰਤੱਗਿਆ ਕੀਤੀ ਕਿ ਅੱਜ ਤੋਂ ਅਸੀਂ ਅਫ਼ੀਮ ਛਡਣ ਦਾ ਪੂਰਾ ਪੂਰਾ ਯਤਨ ਕਰਾਂਗੇ ਤੇ ਹੌਲੀ ਹੌਲੀ ਘਟਾਉਣੀ ਸ਼ੁਰੂ ਕਰ ਦਿਆਂਗੇ। ਅਗਲੀ ਐਡੀਸ਼ਨ ਛਪਾਉਂਦਿਆਂ ਆਪਣੇ ਰਚੇ ਇਤਿਹਾਸ ਵਿਚੋਂ ਇਹ ਅਫ਼ੀਮ ਦਾ ਢਕੌਂਸਲਾ ਕੱਢ ਦੇਵਾਂਗੇ ਤੇ ਤਰਦੀਦ-ਮਈ ਪੂਰੀ ਤਰਮੀਮ ਕਰ ਦਿਆਂਗੇ। ਇਸ ਬਚਨ ਬਿਲਾਸ ਦਾ ਇਹ ਸਿੱਟਾ ਨਿਕਲਿਆ ਕਿ ਗਿਆਨੀ ਜੀ ਨੇ ਅਗਲੀ ਐਡੀਸ਼ਨ ਵਿਚ ਅਫ਼ੀਮ ਵਾਲਾ ਪਰਸੰਗ ਉੱਕਾ ਹੀ ਉਡਾ ਦਿੱਤਾ, ਬਲਕਿ ਖ਼ਾਸ ਤਰਦੀਦ-ਮਈ ਤਰਮੀਮ ਭੀ ਕਰ ਦਿੱਤੀ। ਪਤਾ ਨਹੀਂ ਕਿ ਆਪ ਅਫ਼ੀਮ ਖਾਣੀ ਛੱਡੀ ਕਿ ਨਹੀਂ, ਕਿਉਂਕਿ ਅਸੀਂ ਫੇਰ ਓਹਨਾਂ ਨੂੰ ਮਿਲੇ ਨਹੀਂ ਅਤੇ

 

ਇਸ ਤੋਂ ਥੋੜ੍ਹਾ ਚਿਰ ਪਿਛੋਂ ਓਹ ਚੜ੍ਹਾਈ ਕਰ ਗਏ ।

ਨਿਝੱਕ ਸਿੰਘ—ਖ਼ੂਬ ! ਇਹ ਤਾਂ ਬਹੁਤ ਚੰਗਾ ਹੋਇਆ । ਪਰ ਝਟਕੇ ਮਾਸ ਵਾਲਾ ਪਰਸੰਗ ਤਾਂ ਉਨ੍ਹਾਂ ਨਹੀਂ ਕਢਿਆ ।

ਗੁਰਪ੍ਰਸਾਦ ਸਿੰਘ—ਇਸ ਵਿਸ਼ੇ ਪ੍ਰਥਾਇ ਅਸਾਡੀ ਉਨ੍ਹਾਂ ਨਾਲ ਕੋਈ ਵੀਚਾਰ ਨਹੀਂ ਛਿੜੀ ।

ਨਿਝੱਕ ਸਿੰਘ—ਪਰ ਓਹ ਖਾਂਦੇ ਤਾਂ ਜ਼ਰੂਰ ਹੋਣਗੇ ।

ਗੁਰਪ੍ਰਸਾਦ ਸਿੰਘ—ਪਏ ਖਾਂਦੇ ਹੋਣ ! ਪਰ ਅਫ਼ੀਮ ਦੇ ਅਮਲੀਆਂ ਤੋਂ ਸਭ ਸੱਚ ਹੈ । ਸਾਡਾ ਸਿਧਾਂਤ ਤਾਂ ਉਪਰਲੀ ਵਾਰਤਾ ਦੱਸਣ ਤੋਂ ਇਹ ਹੈ ਕਿ ਜਿਸ ਤਰ੍ਹਾਂ ਅਫ਼ੀਮ ਖਾਣ ਵਾਲੇ ਪੰਥਕ ਇਤਿਹਾਸਾਂ ਵਿਚ ਗੁਰੂ ਸਾਹਿਬਾਨ ਦਾ ਅਫ਼ੀਮ ਖਾਣਾ ਸਿੱਧ ਕਰ ਦਿੰਦੇ ਹਨ, ਏਸੇ ਤਰ੍ਹਾਂ ਝਟਕਾ ਖਾਣ ਵਾਲਿਆਂ ਨੇ ਝਟਕੇ ਮਾਸ ਦੇ ਪ੍ਰਸੰਗ ਇਤਿਹਾਸ ਵਿਚ ਪਾ ਦਿੱਤੇ । ਅਸੀਂ ਤਾਂ ਉਸ ਇਤਿਹਾਸਕ ਪ੍ਰਸੰਗ ਨੂੰ ਸੱਚਾ ਮੰਨਣਾ ਹੈ ਜੋ ਗੁਰਬਾਣੀ ਦੀ ਕਸੌਟੀ ਅਨੁਸਾਰ ਪੂਰਾ ਉਤਰੇ।

ਨਿਝੱਕ ਸਿੰਘ—ਕੀ ਗੁਰਬਾਣੀ ਅੰਦਰ ਕਿਤੇ ਝਟਕੇ ਦਾ ਜ਼ਿਕਰ ਨਹੀਂ ਆਉਂਦਾ ?

ਗੁਰਪ੍ਰਸਾਦ ਸਿੰਘ—ਬਿਲਕੁਲ ਨਹੀਂ, ਜੇ ਹੈ ਕਿਤੇ ਦਿਖਾਓ ?

ਨਿਝੱਕ ਸਿੰਘ—ਮਾਸ ਪ੍ਰਥਾਇ ਤਾਂ ਗੁਰਬਾਣੀ ਅੰਦਰ ਜ਼ਿਕਰ ਹੈ, ਕਈ ਵਾਕ ਆਉਂਦੇ ਹਨ ।

ਗੁਰਪ੍ਰਸਾਦ ਸਿੰਘ—ਪਰ ਤੁਸੀਂ ਝਟਕੇ ਖਾਣ ਦੇ ਹੀ ਪੱਖੀ ਹੋ ਕਿ ਹਰ ਪ੍ਰਕਾਰ ਦਾ ਮਾਸ ਖਾਣ ਦੇ ?

ਨਿਝੱਕ ਸਿੰਘ—ਨਹੀਂ, ਮਾਸ ਦੇ ਨਹੀਂ ਤਾਂ ਅਸੀਂ ਝਟਕੇ ਦੇ ਹੀ ਪੱਖੀ ਹਾਂ ਅਤੇ ਸਾਰੇ ਝਟਕਾ ਖਾਣ ਵਾਲੇ ਸਿੱਖ ਭੀ ਝਟਕੇ ਦੇ ਹੀ ਪੱਖੀ ਹੋਣੇ ਚਾਹੀਦੇ ਹਨ ਨਿਰੇ ਮਾਸ ਦੇ ਨਹੀਂ ।

ਗੁਰਪ੍ਰਸਾਦ ਸਿੰਘ—ਤਦ ਤਾਂ ਫੇਰ ਤੁਹਾਡੇ ਸਾਰੇ ਝਟਕੇ-ਖ਼ੋਰਾਂ ਦਾ ਝਟਕਾ ਖਾਣ ਦਾ ਦਾਅਵਾ ਖ਼ਾਰਜ ਹੈ, ਕਿਉਂਕਿ ਤੁਹਾਨੂੰ ਝਟਕੇ ਦੇ ਵਿਧਾਨ ਵਿਚ ਕੋਈ ਗੁਰਵਾਕ ਗੁਰਬਾਣੀ ਵਿਚ ਨਹੀਂ ਮਿਲਦਾ । ਜੇ ਹੈ

ਤਾਂ ਦੱਸੋ ?

ਨਿਝੱਕ ਸਿੰਘ—ਨਹੀਂ ! ਹੈ ਤਾਂ ਕੋਈ ਨਹੀਂ ! ਮੈਨੂੰ ਇਸ ਗੱਲ ਦੇ ਮੰਨਣ ਵਿਚ ਕੋਈ ਝੱਕ ਨਹੀਂ ।

ਗੁਰਪ੍ਰਸਾਦ ਸਿੰਘ—ਤਦ ਤਾਂ ਤੁਹਾਡਾ ਨਾਂ ਨਿਝੱਕ ਸਿੰਘ ਖ਼ੂਬ ਫੱਬਦਾ ਹੈ।

ਨਿਝੱਕ ਸਿੰਘ—ਪਰ ਸਿੰਘ ਸਾਹਿਬ ਜੀ ! ਮੈਨੂੰ ਇਕ ਹੋਰ ਗੱਲ ਯਾਦ ਆਈ ਹੈ ਕਿ ਅੰਮ੍ਰਿਤ ਛਕਾਉਣ ਸਮੇਂ ਜੋ ਪੰਜਾਂ ਪਿਆਰਿਆਂ ਵਲੋਂ ਵੱਡੀਆਂ ਕੁਰਹਿਤਾਂ ਦ੍ਰਿੜਾਈਆਂ ਜਾਂਦੀਆਂ ਹਨ, ਉਨ੍ਹਾਂ ਵਿਚੋਂ ਇਕ ਵੱਡੀ ਕੁਰਹਿਤ ਕੁੱਠੇ ਦੀ ਦੱਸੀ ਜਾਂਦੀ ਹੈ । ਇਸ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਕੁੱਠਾ ਪਦ ਝਟਕੇ ਦੇ ਮੁਕਾਬਲੇ ਵਿਚ ਵਰਤਿਆ ਗਿਆ ਹੈ । ਮਨਾਹੀ ਕੁੱਠੇ ਦੀ ਹੈ, ਝਟਕੇ ਦੀ ਨਹੀਂ ।

ਗੁਰਪ੍ਰਸਾਦ ਸਿੰਘ—ਇਹ ਮਨਤਕ ਤੁਸੀਂ ਆਪਣੇ ਪਾਸੋਂ ਹੀ ਘੜ ਲਿਆ ?

ਨਿਝੱਕ ਸਿੰਘ—ਕਿਉਂ ? ਆਪਣੇ ਪਾਸੋਂ ਕਿਉਂ ਘੜ ਲਿਆ । ਤੁਸੀਂ ਦੱਸੋ ਕਿ ਕੁੱਠਾ ਵੱਡੀਆਂ ਕੁਰਹਿਤਾਂ ਵਿਚੋਂ ਹੈ ਕਿ ਨਹੀਂ ?

ਗੁਰਪ੍ਰਸਾਦ ਸਿੰਘ—ਹਾਂ, ਹੈ । ਤਾਂ ਫੇਰ ਕੀ ਹੋਇਆ ?

ਨਿਝੱਕ ਸਿੰਘ—ਗੁਰੂ ਦਸਵੇਂ ਪਾਤਸ਼ਾਹ ਦੇ ਸਮੇਂ ਤੋਂ ਹੀ ਇਹ ਕੁੱਠੇ ਵਾਲੀ ਕੁਰਹਿਤ ਚਲੀ ਆਉਂਦੀ ਤੁਸੀਂ ਮੰਨਦੇ ਹੋ ਕਿ ਨਹੀਂ ?

ਗੁਰਪ੍ਰਸਾਦ ਸਿੰਘ—ਮੰਨਦੇ ਹਾਂ । ਤਾਂ ਫੇਰ ਕੀ ਸਿੱਧ ਹੋਇਆ ?

ਨਿਝੱਕ ਸਿੰਘ—ਫੇਰ ਤਾਂ ਆਪੇ ਸਿੱਧ ਹੋ ਗਿਆ ਕਿ ਝਟਕਾ ਗੁਰੂ ਘਰ ਅੰਦਰ ਪ੍ਰਵਾਨ ਹੈ ।

ਗੁਰਪ੍ਰਸਾਦ ਸਿੰਘ—ਓਹ ਕਿਵੇਂ ਸਿੱਧ ਹੋਇਆ ? ਝਟਕੇ ਦਾ ਤਾਂ ਨਾਉਂ ਥੇਹ ਵੀ ਨਹੀਂ । ਕੁਰਹਿਤਾਂ ਵਿਚ ਕੇਵਲ ਕੁੱਠੇ ਦਾ ਨਾਉਂ ਹੈ ।

ਨਿਝੱਕ ਸਿੰਘ—ਕੁੱਠੇ ਦਾ ਉਲਟ ਝਟਕਾ ਹੈ । ਜੇ ਕੁੱਠੇ ਦੀ ਕੁਰਹਿਤ ਸਿੱਧ ਹੈ ਤਾਂ ਆਪੇ ਸਿੱਧ ਹੋਇਆ ਕਿ ਝਟਕਾ ਖਾਣਾ ਜਾਇਜ਼ ਹੈ ।

ਗੁਰਪ੍ਰਸਾਦ ਸਿੰਘ—ਆਪ ਦੀ ਇਸ ਮਨਤਕੀ ਦਲੀਲ ਅਨੁਸਾਰ ਜੋ ਕਿਸੇ ਮਤ ਅੰਦਰ ਝਟਕਾ ਖਾਣਾ ਜਾਇਜ਼ ਹੈ ਤਾਂ ਕੀ ਇਸ ਤੋਂ ਇਹ ਸਿੱਧ ਹੋ ਗਿਆ ਕਿ ਕੁੱਠੇ ਦਾ ਖਾਣਾ ਜਾਇਜ਼ ਹੈ ?

ਨਿਝੱਕ ਸਿੰਘ—ਹਾਂ ਠੀਕ ਹੈ । ਦੇਖੋ ਮੁਸਲਮਾਨ ਕੁੱਠਾ ਖਾਂਦੇ ਹਨ ।

ਗੁਰਪ੍ਰਸਾਦ ਸਿੰਘ—ਕੀ ਇਸ ਮਨਤਕ ਅਨੁਸਾਰ ਖਾਂਦੇ ਹਨ ਕਿ ਉਨ੍ਹਾਂ ਦੇ ਮਤ ਵਿਚ ਝਟਕਾ ਖਾਣਾ ਨਜਾਇਜ਼ ਹੈ ? ਕੀ ਉਨ੍ਹਾਂ ਦੇ ਮਤ ਵਿਚ ਝਟਕੇ ਦੀ ਕੋਈ ਕੁਰਹਿਤ ਹੈ ਜਿਸ ਦੇ ਹੋਣ ਕਰਕੇ ਉਹ ਕੁੱਠਾ ਖਾਂਦੇ ਹਨ ?

ਨਿਝੱਕ ਸਿੰਘ—ਇਉਂ ਤਾਂ ਸ਼ਾਇਦ ਨਹੀਂ, ਪਰ ਉਹ ਝਟਕੇ ਨੂੰ ਮਕਰੂਹ ਸਮਝਦੇ ਹਨ ।

ਗੁਰਪ੍ਰਸਾਦ ਸਿੰਘ—ਤੁਹਾਡੇ ਪਾਸ ਕੀ ਦਲੀਲ ਹੈ ਕਿ ਉਹ ਝਟਕੇ ਨੂੰ ਮਕਰੂਹ ਸਮਝਦੇ ਹਨ ਅਤੇ ਕੁੱਠੇ ਨੂੰ ਨਹੀਂ ਸਮਝਦੇ ?

ਨਿਝੱਕ ਸਿੰਘ—ਕੁੱਠਾ ਤਾਂ ਉਹ ਖਾਂਦੇ ਹਨ, ਝਟਕਾ ਨਹੀਂ ਖਾਂਦੇ । ਬਸ ਇਹੋ ਦਲੀਲ ਕਾਫ਼ੀ ਹੈ ।

ਗੁਰਪ੍ਰਸਾਦ ਸਿੰਘ—ਕੌਣ ਕਹਿੰਦਾ ਹੈ ਕਿ ਉਹ ਕੁੱਠਾ ਖਾਂਦੇ ਹਨ ? ਜੋ ਮਾਸ ਉਹ ਖਾਂਦੇ ਹਨ ਉਸ ਦਾ ਨਾਂ ਉਨ੍ਹਾਂ ਹਲਾਲ ਰਖਿਆ ਹੈ, ਨਾ ਕਿ ਕੁੱਠਾ। ਹਲਾਲ ਉਨ੍ਹਾਂ ਦੀ ਸ਼ਰਾਅ ਅੰਦਰ ਜਾਇਜ਼ ਹੈ। ਆਪ ਦੇ ਅਕੀਦੇ ਅਨੁਸਾਰ ਜੇ ਝਟਕੇ ਦੇ ਮੁਕਾਬਲੇ ਵਿਚ ਹੀ ਇਸ ਹਲਾਲ ਨੂੰ ਈਜਾਦ ਕਰਕੇ ਜਾਇਜ਼ ਰਖਿਆ ਕਰਾਰ ਦਿੱਤਾ ਜਾਵੇ ਤਾਂ ਝਟਕਾ ਪਦ ਹਿੰਦੂਆਂ ਦਾ ਹੋਣਾ ਹੈ, ਸਿੱਖਾਂ ਦਾ ਹਰਗਿਜ਼ ਨਹੀਂ, ਕਿਉਂਕਿ ਮੁਸਲਮਾਨਾਂ ਦੀ ਸ਼ਰਾਅ ਬਣਨ ਸਮੇਂ ਹਿੰਦੂਆਂ ਦੀ ਹੀ ਕੋਈ ਝਟਕੇ ਖਾਣ ਦੀ ਸ਼ਰਾਅ ਰੀਤੀ ਹੋਣੀ ਹੈ । ਖ਼ਾਲਸਾ ਕੌਮ ਤਾਂ ਓਦੋਂ ਅਜੇ ਵਜੂਦ ਵਿਚ ਹੀ ਨਹੀਂ ਸੀ ਆਈ, ਰਹਿਤਨਾਮਾ ਖ਼ਾਲਸਾ ਜੀ ਦੀ ਰਹਿਤ ਰਹਿਣੀ ਸ਼ਰਾਅ ਦਾ ਤਾਂ ਓਦੋਂ ਕੀ ਹੋਣਾ ਸੀ ।



ਨਿਝੱਕ ਸਿੰਘ—ਹਾਂ, ਇਹ ਤਾਂ ਗੱਲ ਸਾਫ਼ ਹੋ ਗਈ ਕਿ ਜਾਂ ਤਾਂ ਝਟਕਾ ਪਦ ਹਿੰਦੂਆਂ ਦਾ ਹੈ, ਜਾਂ ਮੁਸਲਮਾਨਾਂ ਦਾ ਹਲਾਲ ਸਿੱਖਾਂ ਦੇ ਝਟਕੇ ਦੇ ਮੁਕਾਬਲੇ ਵਿਚ ਈਜਾਦ ਨਹੀਂ ਹੋਇਆ ।

ਗੁਰਪ੍ਰਸਾਦ ਸਿੰਘ—ਸਿੱਖਾਂ ਦਾ ਤਾਂ ਝਟਕਾ ਪਦ ਹੀ ਨਹੀਂ, ਹੈ ਹੀ ਹਿੰਦੂਆਂ ਦਾ । ਕੀ ਆਪ ਸਿੱਖਾਂ ਦਾ ਝਟਕਾ ਹੋਰ ਸਮਝਦੇ ਹੋ ਤੇ ਹਿੰਦੂਆਂ ਦਾ ਹੋਰ। ਜੇ ਇਕ ਸਮਝਦੇ ਹੋ ਤਾਂ ਇਹ ਗੱਲ ਸਿੱਧ ਹੋ ਜਾਵੇਗੀ

ਕਿ ਸਿੱਖਾਂ ਨੇ ਝਟਕਾ ਪਦ ਵਰਤਣ ਵਿਚ ਜਾਂ ਝਟਕਾ ਕਰਨ ਵਿਚ ਹਿੰਦੂਆਂ ਦੀ ਨਕਲ ਕੀਤੀ ਹੈ, ਮੁਸਲਮਾਨਾਂ ਦੇ ਕੁੱਠੇ ਦੀ ਜ਼ਿਦ ਵਿਚ ਸਿੱਖਾਂ ਨੇ ਝਟਕਾ ਈਜਾਦ ਨਹੀਂ ਕੀਤਾ। ਅਤੇ ਕੁੱਠਾ ਤਾਂ ਮੁਸਲਮਾਨਾਂ ਦਾ ਪਦ ਹੀ ਨਹੀਂ, ਮੁਸਲਮਾਨ ਜੋ ਮਾਸ ਖਾਂਦੇ ਹਨ ਉਸ ਦਾ ਨਾਉਂ ਹਲਾਲ ਦੱਸਦੇ ਹਨ ਕੁੱਠਾ ਪਦ ਤੁਸੀਂ ਆਪੇ ਹੀ ਹਲਾਲ ਦੇ ਅਰਥਾਂ ਵਿਚ ਘੜ ਲਿਆ ਹੈ।

ਨਿਝੱਕ ਸਿੰਘ—ਫੇਰ ਕਿਉਂ ਅੰਮ੍ਰਿਤ ਛਕਾਉਣ ਸਮੇਂ ਕੁੱਠਾ ਪਦ ਵੱਡੀਆਂ ਕੁਰਹਿਤਾਂ ਵਿਚ ਖ਼ਾਲਸਾ ਜੀ ਦੀ ਸਾਜਨਾ ਸਮੇਂ ਤੋਂ ਵਰਤਦੇ ਚਲੇ ਆਉਂਦੇ ਹਨ ? ਅਤੇ ਆਪ ਵੀ ਮੰਨਦੇ ਹੋ ਕਿ ਕੁੱਠਾ ਵੱਡੀਆਂ ਕੁਰਹਿਤਾਂ ਵਿਚ ਹੈ।

ਗੁਰਪ੍ਰਸਾਦ ਸਿੰਘ—ਪਰ ਮੈਂ ਇਹ ਨਹੀਂ ਮੰਨਦਾ ਕਿ ਕੁੱਠਾ ਪਦ ਮੁਸਲਮਾਨਾਂ ਦੇ ਹਲਾਲ ਪਦ ਦੇ ਥਾਉਂ ਵਰਤਿਆ ਜਾਂਦਾ ਹੈ। ਨਾ ਹੀ ਮੈਂ ਇਹ ਮੰਨਦਾ ਹਾਂ ਕਿ ਮੁਸਲਮਾਨਾਂ ਦੇ ਹਲਾਲ ਪਦ ਦੀ ਮੁਕਾਬਲੇ ਮਈ ਤਅਸਬੀ ਵਿਚ ਤਰਦੀਦ ਵਿਚ ਕੁੱਠਾ ਪਦ ਖ਼ਾਲਸਾ ਜੀ ਦੀਆਂ ਵੱਡੀਆਂ ਕੁਰਹਿਤਾਂ ਵਿਚ ਈਜਾਦ ਕੀਤਾ ਗਿਆ ਹੈ। ਅਤੇ ਨਾ ਮੈਂ ਇਹ ਗੱਲ ਮੰਨਣ ਨੂੰ ਤਿਆਰ ਹਾਂ ਕਿ ਝਟਕਾ ਪਦ ਹਿੰਦੂਆਂ ਦੇ ਝਟਕੇ ਦੀ ਤਕਲੀਦ ਵਿਚ ਸਿੱਖਾਂ ਅੰਦਰ ਜਾਇਜ਼ ਗਰਦਾਨਿਆ ਗਿਆ ਹੈ। ਖ਼ਾਲਸਾ ਕੌਮ ਨਾ ਕਿਸੇ ਮਤ ਦੀ ਮੁਤਅਸਬ ਹੈ, ਨਾ ਕਿਸੇ ਮਤ ਦੀ ਨਕਾਲ। ਇਸ ਦੇ ਆਪਣੇ ਅਸੂਲ ਨਿਰਾਲੇ ਹਨ ਅਤੇ ਸਭ ਕੌਮਾਂ ਦੇ ਅਸੂਲਾਂ ਤੋਂ ਵਿਲੱਖਣ ਹਨ।

ਨਿਝੱਕ ਸਿੰਘ—ਦਲੀਲੀਂ ਤਾਂ ਤੁਸੀਂ ਮੈਨੂੰ ਵਾਰ ਨਹੀਂ ਆਉਣ ਦਿੰਦੇ। ਹੱਛਾ ਮੈਨੂੰ ਇਕੋ ਗੱਲ ਦੱਸੋ ਕਿ ਕੁੱਠਾ ਪਦ ਅੰਮ੍ਰਿਤ ਛਕਾਉਣ ਸਮੇਂ ਵੱਡੀਆਂ ਕੁਰਹਿਤਾਂ ਵਿਚ ਕਿਉਂ ਦਸਿਆ ਜਾਂਦਾ ਹੈ ? ਮੈਂ ਤਾਂ ਹੁਣ ਤਕ ਇਸ ਦਾ ਮਤਲਬ ਇਹੋ ਸਮਝਦਾ ਰਿਹਾ ਹਾਂ ਕਿ ਕੁੱਠਾ ਹਲਾਲ ਨੂੰ ਕਹਿੰਦੇ ਹਨ। ਸੋ ਹਲਾਲ ਨਹੀਂ ਖਾਣਾ।

ਗੁਰਪ੍ਰਸਾਦ ਸਿੰਘ—ਕਿਹੜੀ ਲੁਗਾਤ, ਡਿਕਸ਼ਨਰੀ ਜਾਂ ਕੋਸ਼ ਅੰਦਰ ਕੁੱਠੇ

ਦੇ ਅਰਥ ਹਲਾਲ ਮਾਸ ਦੇ ਹਨ ?

ਨਿਝੱਕ ਸਿੰਘ—ਇਹ ਤਾਂ ਮੈਨੂੰ ਪਤਾ ਹੀ ਨਹੀਂ ।

ਗੁਰਪ੍ਰਸਾਦ ਸਿੰਘ—ਮੁਸਲਮਾਨੀ ਕਿਸੇ ਸ਼ਰਅਈ ਲੁਗਾਤ ਅੰਦਰ ਕੁੱਠੇ ਦੇ ਅਰਥ ਹਲਾਲ ਸਾਬਤ ਕਰ ਦਿਉ ਤਾਂ ਮੈਂ ਤੁਹਾਡਾ ਕਾਇਲ ਹੋ ਜਾਵਾਂਗਾ।

ਨਿਝੱਕ ਸਿੰਘ—ਇਹ ਤਾਂ ਮੈਂ ਸਿੱਧ ਨਹੀਂ ਕਰ ਸਕਦਾ ।

ਗੁਰਪ੍ਰਸਾਦ ਸਿੰਘ—ਨਾ ਤੁਸੀਂ ਇਹ ਸਿੱਧ ਕਰ ਸਕਦੇ ਹੋ ਕਿ ਝਟਕਾ ਖਾਣਾ ਗੁਰਮਤਿ ਅੰਦਰ ਜਾਇਜ਼ ਹੈ, ਨਾ ਹੀ ਤੁਸੀਂ ਇਹ ਦੱਸ ਸਕਦੇ ਹੋ ਕਿ ਕੁੱਠੇ ਦੇ ਅਰਥ ਕਿਸੇ ਮੁਸਲਮਾਨੀ ਜਾਂ ਗ਼ੈਰ ਮੁਸਲਮਾਨੀ ਕੋਸ਼ ਅੰਦਰ ਹਲਾਲ ਦੇ ਹਨ ਅਤੇ ਨਾ ਹੀ ਤੁਸੀਂ ਗੁਰਬਾਣੀ ਤੋਂ ਜਾਂ ਗੁਰੂ ਘਰ ਦੇ ਕਿਸੇ ਕੋਸ਼ ਤੋਂ ਝਟਕਾ ਪਦ ਸਾਬਤ ਕਰ ਸਕਦੇ ਹੋ, ਤਾਂ ਤੁਸੀਂ ਦੱਸੋ ਰਿਹਾੜ ਕਿਹੜੀ ਗੱਲ ਦੀ ਫੜੀ ਹੋਈ ਹੈ । ਇਹ ਫ਼ੋਕੀ ਰਿਹਾੜ ਕਿਸ ਅਰਥ ? ਸਿਰੜੀ ਬਣ ਕੇ ਜੋ ਮਾਸ ਚਾਹੇ ਸੋ ਖਾਈ ਜਾਓ । ਬਗ਼ੈਰ ਦਲੀਲ ਤੇ ਵਿਚਾਰ ਦੇ ਸੰਬਾਦ ਮਹਿਜ਼ ਵਿਤੰਡਾਬਾਦ ਹੀ ਹੈ, ਜਿਸ ਉਪਰ ਤੁਸੀਂ ਆਣ ਉਤਰੇ ਹੋ । ਦਲੀਲ ਕੋਈ ਫੁਰਦੀ ਨਹੀਂ, ਬੱਸ ਇਕੋ ਵਿੰਡ ਬੰਨ੍ਹੀ ਹੋਈ ਹੈ, "ਕੁੱਠੇ ਦੇ ਮੁਕਾਬਲੇ ਤੇ ਝਟਕਾ ਹੈ ਅਤੇ ਕੁੱਠਾ ਨਾਉਂ ਹੈ ਹਲਾਲ ਮਾਸ ਦਾ ।" ਨਿਰੀ ਰਿੰਡ ਤੋਂ ਕੀ ਬਣਦਾ ਹੈ, ਕੋਈ ਸਬੂਤ ਭੀ ਦਿੱਤਾ ਹੈ ?

ਨਿਝੱਕ ਸਿੰਘ—ਹੋਰ ਤੁਸੀਂ ਕੁੱਠੇ ਦੇ ਅਰਥ ਕੀ ਕਰਦੇ ਹੋ ?

ਗੁਰਪ੍ਰਸਾਦ ਸਿੰਘ—ਮੈਂ ਕੀ ਕਰਨੇ ਸਨ ! ਕੋਸ਼ ਤੇ ਵਿਆਕਰਣ ਅਨੁਸਾਰ ਕੁੱਠੇ ਦਾ ਅਰਥ ਹੈ ਓਹ ਮਾਸ ਜੋ ਜੀਵਾਂ ਨੂੰ ਕੋਹ ਕੇ ਪ੍ਰਾਪਤ ਕੀਤਾ ਜਾਏ । ਕੁੱਠੇ ਦਾ ਮਕਸਦ ਹੈ ਕੁਹਣ ਦਾ ਅਰਥ ਹੈ ਜੀਵਾਂ ਨੂੰ ਕਿਸੇ ਤੀਖਣ ਸ਼ਸਤਰ ਨਾਲ ਵਢਣਾ । ਇਹ ਕੋਸ਼ ਦੇ ਲੁਗਾਤੀ ਤੇ ਵਿਆਕਰਣਕ ਅਰਥ ਹਨ । ਸੋ ਜੀਵਾਂ ਨੂੰ ਵੱਢਕੇ ਜੋ ਵਸਤੂ ਪ੍ਰਾਪਤ ਹੁੰਦੀ ਹੈ ਓਹ ਹੈ ਮਾਸ ਅਰਥਾਤ ਕੁੱਠਾ । ਮੁਸਲਮਾਨੀ ਹਲਾਲ ਕਿਰਿਆ ਵਾਲੀ ਮਾਸ ਦੇ ਅਰਥ ਹੀ ਕੁੱਠੇ ਪਦ ਦੇ ਨਹੀਂ ਬਣਦੇ

। ਮੁਸਲਮਾਨੀ ਹਲਾਲ ਮਾਸ ਓਹ ਹੈ ਜੋ ਜੀਵ ਦੇ ਗਲੇ ਉਤੇ ਛੁਰੀ ਵਰਗਾਕੇ ਜੀਵਾਂ ਨੂੰ ਵਢਿਆ ਜਾਵੇ ਅਤੇ ਵਢਣ ਸਮੇਂ ਮੁਸਲਮਾਨੀ ਕਲਮਾ ਉਪਰ ਪੜ੍ਹ ਕੇ ਮਾਸ ਤਿਆਰ ਕੀਤਾ ਜਾਵੇ। ਹਲਾਲ ਮਾਸ ਪ੍ਰਥਾਇ ਹਿੰਦੂਆਂ ਦੀ ਪਖੰਡ-ਕਿਰਿਆ ਨੂੰ ਸੰਬੋਧਨ ਕਰਦੇ ਹੋਏ ਗੁਰ ਸਾਹਿਬ ਕਹਿੰਦੇ ਹਨ—"ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੇ ਨ ਜਾਣਾ" ਅਰਥਾਤ ਉਂਞ ਚੌਂਕੇ ਕਢਣ ਆਦਿਕ ਦੀ ਪਖੰਡ ਕਿਰਿਆ ਕਰਦੇ ਹਨ ਪਰ ਮੁਸਲਮਾਨਾਂ ਦਾ ਹਲਾਲ ਮਾਸ–ਅਭਾਖਿਆ ਕਾ ਕੁੱਠਾ–ਖਾਣੋਂ ਨਹੀਂ ਸੰਕੋਚਦੇ। ਜਿਸ ਕਲਮੇ ਨੂੰ ਤੁਸੀਂ ਮਲੇਛ ਭਾਖਿਆ ਜਾਂ ਅਭਾਖਿਆ ਦਸਦੇ ਹੋ ਉਸ ਕਲਮੇ ਨੂੰ ਪੜ੍ਹ ਕੇ ਵਢੇ ਬੱਕਰੇ ਦੇ ਮਾਸ ਨੂੰ ਖਾਣੋਂ ਤੁਸੀਂ ਸੰਗਦੇ ਨਹੀਂ । ਤਾਂਤੇ ਸਿੱਧ ਹੋਇਆ ਕਿ ਨਿਰਾ ਕੁਠਾ ਪਦ ਹਲਾਲ ਪਦ ਦਾ ਬੋਧਕ ਨਹੀਂ। 'ਅਭਾਖਿਆ ਕਾ ਕੁਠਾ' ਇਹ ਸੰਮਿਲਤ ਪਦ (Compound Word) ਹਲਾਲ ਮਾਸ ਦਾ ਬੋਧਕ ਹੈ। ਨਿਰੇ ਕੁੱਠੇ ਪਦ ਦਾ ਅਰਥ ਮਾਸ ਦਾ ਹੀ ਹੈ, ਜੋ ਜੀਵਾਂ ਨੂੰ ਕੋਹ ਕੇ ਪ੍ਰਾਪਤ ਕੀਤਾ ਜਾਂਦਾ ਹੈ। ਕੁੱਠਾ ਪਦ ਭੀ ਹਿੰਦੀ ਭਾਸ਼ਾ ਦਾ ਹੈ, ਯਵਨ ਭਾਸ਼ਾ ਦਾ ਨਹੀਂ । ਹਿੰਦੂਆਂ ਦੀ ਕੋਹਣ ਕਿਰਿਆ ਪ੍ਰਥਾਇ ਹੀ ਗੁਰਬਾਣੀ ਅੰਦਰ ਇਉਂ ਆਉਂਦਾ ਹੈ—ਬੇਦੁ ਪੜੈ ਮੁਖਿ ਮੀਠੀ ਬਾਣੀ । ਜੀਆ ਕੁਹਤ ਨ ਸੰਗੈ ਪਰਾਣੀ ।" ਹੇ ਪ੍ਰਾਣੀ, ਮੁਖੋਂ ਤਾਂ ਤੂੰ ਮਿੱਠੀ ਸੁਰ ਨਾਲ ਵੇਦ ਪੜ੍ਹਦਾ ਹੈਂ, ਪਰ ਜੀਆਂ ਨੂੰ ਕੁੰਹਦਾ ਤੂੰ ਸੰਗਦਾ ਨਹੀਂ। ਤਾਂ ਤੇ ਇਹ ਸਿੱਧ ਹੋਇਆ ਕਿ ਕੁੱਠਾ ਪਦ ਹਿੰਦੂਆਂ ਦੇ ਕੁਹਣ ਕਿਰਿਆ ਦਾ ਵਾਚਕ ਹੈ, ਮੁਸਲਮਾਨਾਂ ਦਾ ਨਹੀਂ । ਕੁੱਠੇ ਦਾ ਅਰਥ ਮੁਸਲਮਾਨਾਂ ਦੇ ਹਲਾਲ ਮਾਸ ਦਾ ਕਰਨਾ ਮਹਾਂ ਗ਼ਲਤੀ ਹੈ ।

ਨਿਡੱਕ ਸਿੰਘ—ਇਸ ਤੋਂ ਤਾਂ ਇਹ ਸਿੱਧ ਹੋਇਆ ਕਿ ਕੁੱਠਾ ਪਦ ਦੋਹਾਂ 'ਤੇ ਆਇਦ ਹੁੰਦਾ ਹੈ, ਮੁਸਲਮਾਨਾਂ ਦੇ ਹਲਾਲ ਮਾਸ 'ਤੇ ਵੀ ਅਤੇ ਹਿੰਦੂਆਂ ਦੇ ਜੀਵਾਂ ਨੂੰ ਕੋਹ ਕੇ ਪ੍ਰਾਪਤ ਕੀਤੇ ਹੋਏ ਮਾਸ 'ਤੇ ਭੀ। ਕਿਉਂਕਿ ਮੁਸਲਮਾਨ ਭੀ ਛੁਰੀ ਫੇਰ ਕੇ ਜੀਵਾਂ ਨੂੰ ਕੋਂਹਦੇ ਹਨ



 

ਅਤੇ ਹਿੰਦੂ ਭੀ ਕੋਹਦੇ ਹਨ। ਪਰ ਝਟਕਾ ਪਦ ਦੋਹਾਂ ਦੀ ਕੋਹਣ-ਕਿਰਿਆ ਤੋਂ ਨਿਆਰਾ ਹੈ ਸੋ ਸਿੱਖਾਂ ਨੂੰ ਝਟਕ ਕੇ ਖਾਣਾ ਹੀ ਜਾਇਜ਼ ਹੈ।

ਗੁਰਪ੍ਰਸਾਦ ਸਿੰਘ—ਕੀ ਜੀਵਾਂ ਨੂੰ ਝਟਕਣ ਵਿਚ ਕੋਹਣ ਕਿਰਿਆ ਨਹੀਂ ਆਉਂਦੀ ? ਕੋਹਣ ਦਾ ਅਰਥ ਹੈ ਜੀਵਾਂ ਨੂੰ ਘਾਵਣਾ, ਵਢਣਾ। ਸੋ ਜੀਵਾਂ ਨੂੰ ਵਢ ਕੇ ਪ੍ਰਾਪਤ ਕੀਤਾ ਮਾਸ ਜੋ ਹੈ, ਸੋ ਹੈ ਕੁੱਠਾ।

ਨਿਝੱਕ ਸਿੰਘ—ਝਟਕਾ ਤਾਂ ਸੋ ਮਾਸ ਹੈ, ਜੋ ਜੀਵਾਂ ਨੂੰ ਝਟਕ ਕੇ ਪ੍ਰਾਪਤ ਕੀਤਾ ਜਾਏ।

ਗੁਰਪ੍ਰਸਾਦ ਸਿੰਘ—ਝਟਕਣ ਦੀ ਕਿਰਿਆ ਵਿਚ ਕੀ ਜੀਵਾਂ ਨੂੰ ਘਾਵਣਾ, ਵਢਣਾ ਸ਼ਾਮਲ ਨਹੀਂ ?

ਨਿਝੱਕ ਸਿੰਘ—ਹਾਂ, ਹੈ ਤਾਂ ਸ਼ਾਮਲ ! ਪਰ ਕਿਥੇ ਝਟਕਣਾ ਤੇ ਕਿਥੇ ਵਢਣਾ !

ਗੁਰਪ੍ਰਸਾਦ ਸਿੰਘ—ਕਿਉਂ, ਕੀ ਫ਼ਰਕ ਹੈ ? ਇਕੋ ਕਿਰਿਆ ਦੇ ਕੇਵਲ ਦੋ ਨਾਉਂ ਧਰ ਲਏ।

ਨਿਝੱਕ ਸਿੰਘ—ਝਟਕ ਕੇ ਸ਼ਸਤਰ ਪ੍ਰਹਾਰ ਕਰਨਾ ਅਰਥਾਤ ਝਟਕੇ ਨਾਲ ਸ਼ਸਤਰ ਵਾਹੁਣਾ ਝਟਕਣਾ ਹੈ ਇਸ ਬਿਧ ਜੀਵਾਂ ਨੂੰ ਝਟਕ ਕੇ ਪ੍ਰਾਪਤ ਕੀਤਾ ਮਾਸ ਝਟਕਣਾ ਹੈ।

ਗੁਰਪ੍ਰਸਾਦ ਸਿੰਘ—ਵਢਣ ਲਗਿਆਂ ਵਢਣ ਵਾਲੇ ਸ਼ਸਤਰ ਨੂੰ ਝਟਕਾ ਕੇ ਨਹੀਂ ਮਾਰੀਦਾ ਕਿ ਐਵੇਂ ਹੀ ਜੀਵ ਦੇ ਗਲੇ ਉਤੇ ਸ਼ਸਤਰ ਰਖਣ ਸਾਰ ਹੀ ਜੀਵ ਵਢਿਆ ਜਾਂਦਾ ਹੈ ?

ਨਿਝੱਕ ਸਿੰਘ—ਨਹੀਂ ! ਜ਼ੋਰ ਨਾਲ ਸ਼ਸਤਰ ਮਾਰਿਆਂ ਹੀ ਜੀਵ ਵਢਿਆ ਜਾਂਦਾ ਹੈ ?

ਗੁਰਪ੍ਰਸਾਦ ਸਿੰਘ—ਜ਼ੋਰ ਥੋੜਾ ਬਹੁਤ ਜ਼ਰੂਰ ਲੱਗਦਾ ਹੈ। ਚਾਹੇ ਇਕ ਵਾਰ ਸ਼ਸਤਰ ਪ੍ਰਹਾਰਿਆ ਜਾਵੇ, ਚਾਹੇ ਕਈ ਵਾਰ। ਜੀਵ ਨਾਲ ਤਾਂ ਜ਼ੋਰ ਜਬਰ ਕੀਤਾ ਹੀ ਜਾਂਦਾ ਹੈ ਅਤੇ 'ਜੋਰ ਕੀਆ ਸੋ ਜੁਲਮ ਹੈ' ਰੂਪੀ ਗੁਰ ਵਾਕ ਦੱਸਦਾ ਹੈ ਕਿ ਜੋਰ ਜਬਰ ਕਰ ਕੇ ਜੀਵਾਂ ਨੂੰ ਵਢਣਾ ਜੁਲਮ ਕਮਾਉਣ ਹੈ।

ਨਿਝੱਕ ਸਿੰਘ—ਪਰ ਜੀ, ਮੁਸਲਮਾਨਾਂ ਦੀ ਹਲਾਲ-ਕਿਰਿਆ ਵਿਚ ਬਹੁਤਾ

ਜ਼ੁਲਮ ਹੈ ।

ਗੁਰਪ੍ਰਸਾਦ ਸਿੰਘ—ਇਸ ਕਰਕੇ ਕਿ ਉਹ ਹੌਲੀ ਹੌਲੀ ਛੁਰੀ ਫੇਰਦੇ ਹਨ।

ਨਿਝੱਕ ਸਿੰਘ—ਹਾਂ ਜੀ, ਤਰਸਾ ਤਰਸਾ ਕੇ ਮਾਰਦੇ ਹਨ ।

ਗੁਰਪ੍ਰਸਾਦ ਸਿੰਘ—ਨਿਝੱਕ ਹੋ ਕੇ ਨਹੀਂ ਮਾਰਦੇ ਹਨ ।

ਨਿਝੱਕ ਸਿੰਘ—(ਹੱਸ ਕੇ) ਮੇਰਾ ਮਤਲਬ ਇਹ ਕਿ ਇਹ ਝਟਕੇ ਨਾਲ ਮਾਰਨ ਵਿਚ ਬਹੁਤਾ ਤਰਸਾਉ ਨਹੀਂ, ਬਹੁਤ ਥੋੜਾ ਹੈ ।

ਗੁਰਪ੍ਰਸਾਦ ਸਿੰਘ—ਪਰ ਜ਼ੁਲਮ ਤਾਂ ਬਹੁਤਾ ਹੈ । ਜ਼ੁਲਮ ਤਾਂ ਹੈ ਜ਼ੋਰੀ ਕਰਨ ਵਿਚ । ਬਹੁਤੇ ਜ਼ੋਰ ਨਾਲ ਮਾਰਨ ਵਿਚ ਸਗੋਂ ਬਹੁਤ ਜ਼ੁਲਮ ਹੈ ।

ਨਿਝੱਕ ਸਿੰਘ—ਪਰ ਥੋੜੇ ਜ਼ੋਰ ਮਾਰਿਆਂ ਬਹੁਤਾ ਚਿਰ ਜ਼ੁਲਮ ਕਮਾਇਆ ਜਾਂਦਾ ਹੈ ਅਤੇ ਜੀਵ ਨੂੰ ਬਹੁਤ ਦੁਖ ਹੁੰਦਾ ਹੋਵੇਗਾ ਅਤੇ ਤਰਸੇਵਾਂ ਵੀ ਇਸ ਵਿਚ ਬਹੁਤ ਹੋਣਾ ਹੋਇਆ ।

ਗੁਰਪ੍ਰਸਾਦ ਸਿੰਘ—ਪਰ ਗੁਰੂ ਸਾਹਿਬ ਦੀ ਬਾਣੀ ਤਾਂ ਕਹਿੰਦੀ ਹੈ "ਜੋਰ ਕੀਆ ਸੋ ਜੁਲਮੁ ਹੈ" ਤੁਸਾਡਾ ਕਿਹਾ ਸਚ ਮੰਨੀਏ ਕਿ ਗੁਰੂ ਜੀ ਦਾ ? ਅਸਲ ਗੱਲ ਤਾਂ ਇਹ ਹੈ ਕਿ ਜੀਵ ਨੂੰ ਹੌਲੀ ਹੌਲੀ ਸ਼ਸਤਰ ਪ੍ਰਹਾਰ ਕੇ ਮਾਰੋ, ਚਾਹੇ ਜ਼ੋਰ ਜ਼ੋਰ ਦੀ ਝਟਕਾ ਪਟਕਾ ਕੇ ਮਾਰੋ, ਜ਼ੁਲਮ ਤੇ ਜ਼ੋਰੋ ਜ਼ਬਰ ਦੋਹਾਂ ਹਾਲਤਾਂ ਵਿਚ ਹੀ ਹੈ ਅਤੇ ਤ੍ਰਾਸ ਹੈ ਤਾਂ ਵਢੇ ਜਾਂਦੇ ਜੀਵ ਦੀ ਜਾਨ ਨੂੰ ਹੈ। ਕੋਹਣ ਵਾਲੇ ਕਸਾਈਆਂ ਨੂੰ ਨਾ ਤਰਸ ਹੈ ਨਾ ਤ੍ਰਾਸ ਹੈ । ਨਿਰਦਈਆਂ ਨੂੰ ਨਾ ਦਇਆ ਹੈ ਨਾ ਰੱਬ ਦੇ ਜੀਵਾਂ ਨੂੰ ਵੱਢਣ ਕਰ ਰੱਬ ਦਾ ਭੈ ਹੀ ਹੈ । ਓਹ ਤਾਂ ਲੋਭ ਗ੍ਰਸੇ ਹੋਏ ਮਾਸ ਖਾਣ ਵੇਚਣ ਦਾ ਆਪਣਾ ਹਲਕ ਹੀ ਪੂਰਾ ਕਰਦੇ ਹਨ । ਹਲਾਲ ਤੇ ਝਟਕਾ ਨਾਉਂ ਧਰ ਕੇ ਇਹ ਸਭ ਮਾਸ ਖਾਣ ਦੇ ਢਕਵੰਜ ਬਣਾਏ ਹੋਏ ਹਨ । ਪਰ ਮਾਸ ਖਾਣੇ ਤਾਂ ਜੀਭ ਦੇ ਚਸਕੇ ਕਰਕੇ "ਸੁਆਦਤ ਜੀਆ ਸੰਘਾਰੇ" ਦੇ ਗੁਰਵਾਕ ਅਨੁਸਾਰ ਲੋਭ ਲਹਿਰ ਦੇ ਅਧੀਨ ਹੋਏ ਹੀ ਮਾਸ ਖਾਂਦੇ ਹਨ ਤੇ ਜੀਆਂ ਨੂੰ ਸੰਘਾਰਦੇ ਹਨ । ਬਹੁਤੇ ਤਾਂ ਹਜ਼ਾਰਾਂ ਵਿਚੋਂ, ਹਜ਼ਾਰ ਪਰਾਇਆ ਮਾਰਿਆ ਹੋਇਆ ਮੁਰਦਾਰ ਮਾਸ ਹੀ ਖਾਂਦੇ ਹਨ।

ਕਸਾਈਆਂ ਤੇ ਝਟਕਈਆਂ ਦੀਆਂ ਦੁਕਾਨਾਂ ਤੋਂ ਮੁਲ ਲੈ ਕੇ ਖਾਂਦੇ ਹਨ। ਆਪ ਕੌਣ ਹਲਾਲ ਤੇ ਕੌਣ ਝਟਕਾ ਕਰਦਾ ! ਮੁਰਦਾਰ ਮਾਸ ਖਾਣ ਵਾਲੇ ਵੇਹਲੀਆਂ ਫੜ੍ਹਾ ਮਾਰਦੇ ਹਨ ਕਿ ਅਸੀਂ ਝਟਕਾ ਖਾਂਦੇ ਹਾਂ। ਕਦੇ ਜਮ ਕੇ ਓਹਨਾਂ ਨੇ ਝਟਕਾ ਕੀਤਾ ਨਹੀਂ ਹੁੰਦਾ। ਖ਼ੁਦ ਤਾਂ ਕੀ ਕਰਨਾ ਸੀ, ਝਟਕਾ ਹੁੰਦਾ ਵੀ ਨਹੀਂ ਦੇਖਿਆ ਹੋਣਾ। ਅਤੇ ਝਟਕਈਆਂ ਦੀਆਂ ਦੁਕਾਨਾਂ ਉਤੇ ਅਕਸਰ ਪਟਕਾ ਕੀਤਾ ਹੋਇਆ ਜਾਂ ਟੋਕਾ ਕੀਤਾ ਹੋਇਆ ਮਾਸ ਹੀ ਹੁੰਦਾ ਹੈ। ਓਹਨਾਂ ਦੇ ਪਾਸ ਅਕਸਰ ਗੰਡਾਸੇ ਤੇ ਟੋਕੇ ਹੀ ਹੁੰਦੇ ਹਨ। ਜੇ ਤਲਵਾਰ ਕਿਸੇ ਪਾਸ ਹੁੰਦੀ ਵੀ ਹੈ ਤਾਂ ਅਜਿਹੀ ਖੁੰਡੀ ਕਿ ਨੱਕ ਵੀ ਨਹੀਂ ਵੱਢ ਸਕਦੀ ਹੁੰਦੀ। ਬੱਸ ਉਹ ਤਾਂ ਟੋਕਾ ਹੀ ਕਰਦੇ ਹਨ।

ਨਿਝੱਕ ਸਿੰਘ—ਇਹ ਤਾਂ ਬਹੁੱਤ ਫਜ਼ੂਲ ਬਾਤ ਹੈ। ਅਸੀਂ ਤਾਂ ਝਟਕਾ ਉਸ ਨੂੰ ਸਮਝਦੇ ਹਾਂ ਜੋ ਆਪ ਆਪਣੀ ਹੱਥੀਂ ਕੀਤਾ ਜਾਵੇ ਅਤੇ ਇਕੋ ਝਟਕੇ ਨਾਲ ਬੱਕਰੇ ਆਦਿਕ ਨੂੰ ਝਟਕਾਇਆ ਜਾਵੇ,

ਗੁਰਪ੍ਰਸਾਦ ਸਿੰਘ—ਸ਼ਾਬਾਸ਼ ! ਪਰ ਇਹ ਯਕੀਨ ਜਾਣੋ ਕਿ ਆਮ ਲੋਕੀ ਜੋ ਆਪਣੇ ਆਪ ਨੂੰ ਝਟਕਾ ਖਾਣ ਵਾਲੇ ਸਿੱਖ ਸਦਾਉਂਦੇ ਹਨ, ਬਾਜ਼ਾਰੀ ਝਟਕਾ ਅਰਥਾਤ ਮੁਰਦਾਰ ਮਾਸ ਹੀ ਖਾਂਦੇ ਹਨ।

ਨਿਝੱਕ ਸਿੰਘ—ਹੈ ਤਾਂ ਗੱਲ ਠੀਕ, ਜੋ ਸਿੱਖ ਦਾ ਆਪਣਾ ਝਟਕਾਇਆ ਹੋਇਆ ਮਾਸ ਨਹੀਂ ਓਹ ਮੁਰਦਾਰ ਮਾਸ ਹੈ। ਸਿੰਘ (ਸ਼ੇਰ) ਮਰਿਆ ਹੋਇਆ ਮਾਸ ਕਦੇ ਨਹੀਂ ਖਾਂਦਾ, ਆਪਣਾ ਮਾਰਿਆ ਖਾਂਦਾ ਹੈ।

ਗੁਰਪ੍ਰਸਾਦ ਸਿੰਘ—ਪਰ ਝਟਕਾ ਖਾਣ ਵਾਲੇ ਸਿੰਘ ਕਹਿੰਦੇ ਹਨ ਕਿ ਸਿੰਘ ਦਾ ਝਟਕਾਇਆ ਹੋਇਆ ਮਾਸ ਖਾਣ ਵਿਚ ਕੋਈ ਦੋਸ਼ ਨਹੀਂ। ਸਿੰਘ ਦਾ ਝਟਕਾਇਆ ਹੋਇਆ ਝਟਕਾ ਹੈ, ਭਾਵੇਂ ਕੋਈ ਸਿੰਘ ਝਟਕਾਵੇ। ਆਪਣੀ ਮਾਰੀ ਖਾਣ ਵਾਲੇ ਸਿੰਘ ਵਿਰਲੇ ਹੀ ਹੋਣਗੇ। ਅਸੀਂ ਤਾਂ ਨਹੀਂ ਦੇਖੇ। ਕੀ ਤੁਸੀਂ ਆਪਣੀ ਮਾਰੀ ਆਪ ਖਾਂਦੇ ਹੋ ਅਤੇ ਕੀ ਇਕ ਝਟਕੇ ਨਾਲ ਝਟਕਾਉਂਦੇ ਹੋ ? ਜੇ ਇਕ ਝਟਕੇ ਨਾਲ ਬੱਕਰਾ ਆਦਿਕ ਨਾ ਝਟਕਾਇਆ ਜਾਵੇ ਤਾਂ ਹੋਰ ਝਟਕੇ ਵੀ ਲਾ ਦਿੰਦੇ ਹੋ ?

 

ਨਿਝੱਕ ਸਿੰਘ—ਉਹ ਤਾਂ ਪਟਕਾ ਹੋਇਆ ਝਟਕਾ ਥੋੜੇ ਹੋਇਆ। ਜੇ ਮੇਰੀ ਬਾਬਤ ਪੁਛਦੇ ਹੋ ਤਾਂ ਮੈਂ ਅਜ ਤਾਈਂ ਨਾ ਕਦੇ ਝਟਕਾ ਮਾਸ ਖਾਧਾ ਹੈ, ਨਾ ਕਦੇ ਝਟਕਾ ਆਪਣੀਂ ਹੱਥੀਂ ਕੀਤਾ ਹੈ।

ਗੁਰਪ੍ਰਸਾਦ ਸਿੰਘ—ਤਾਂ ਕੀ ਤੁਸੀਂ ਮੁਰਦਾਰ ਮਾਸ ਖਾਂਦੇ ਹੋ ?

ਨਿਝੱਕ ਸਿੰਘ—ਨਹੀਂ, ਨਹੀਂ, ਮੈਂ ਤਾਂ ਮਾਸ ਹੀ ਅਜ ਤਾਈਂ ਕਦੇ ਨਹੀਂ ਖਾਧਾ।

ਗੁਰਪ੍ਰਸਾਦ ਸਿੰਘ—ਤਾਂ ਕੀ ਮੇਰੇ ਨਾਲ ਐਵੇਂ ਵਾਧੂ ਮਗਜ਼-ਖਪਾਈ ਕਰ ਰਹੇ ਹੋ ?

ਨਿਝੱਕ ਸਿੰਘ—ਮੈਂ ਤਾਂ ਵਿਚਾਰ ਖ਼ਾਤਰ ਇਸ ਵਿਸ਼ੇ ਨੂੰ ਛੇੜਿਆ ਸੀ। ਉਂਝ ਮੇਰਾ ਪੱਖ ਝਟਕੇ ਦੇ ਹੱਕ ਵਿਚ ਹੀ ਹੈ। ਖਾਂਦਾ ਖੂੰਦਾ ਮੈਂ ਕੁਝ ਨਹੀਂ, ਨਾ ਝਟਕਾ ਨਾ ਪਟਕਾ। ਪਰ ਇਹ ਗੱਲ ਮੇਰੇ ਦਿਲ ਲਗੀ ਹੈ ਜੋ ਆਪਣੇ ਹੱਥੀਂ ਆਪ ਝਟਕਾ ਕਰ ਕੇ ਨਹੀਂ ਖਾਂਦੇ ਉਹ ਸੱਚ ਮੁਚ ਪਟਕਾ ਹੀ ਖਾਂਦੇ ਹਨ। ਇਨ੍ਹਾਂ ਦੁਕਾਨਦਾਰ ਝਟਕਈਆਂ ਦਾ ਕੀ ਇਤਬਾਰ ਹੈ ਕਿ ਸੱਚ ਮੁੱਚ ਝਟਕਾ ਕਰਦੇ ਹੋਣ। ਉਨ੍ਹਾਂ ਨੂੰ ਤਾਂ ਮਾਸ ਵੇਚ ਕੇ ਪੈਸੇ ਖ਼ਟਣ ਤੱਕ ਗ਼ਰਜ਼ ਹੈ। ਸੋ ਮੈਂ ਤਾਂ ਹੁਣ ਤਾਈਂ ਏਸ ਹੱਕ ਵਿਚ ਹਾਂ ਕਿ ਜੇ ਝਟਕਾ ਖਾਵੇ ਤਾਂ ਆਪ ਝਟਕਾ ਕੇ ਖਾਵੇ, ਨਹੀਂ ਤਾਂ ਨਾ ਖਾਵੇ ਅਤੇ ਇਕ ਹੀ ਝਟਕੇ ਨਾਲ ਝਟਕਾਵੇ।

ਗੁਰਪ੍ਰਸਾਦ ਸਿੰਘ—ਪਰ ਮੈਨੂੰ ਇਉਂ ਕੋਈ ਝਟਕਾ ਕੇ ਤਾਂ ਦਿਖਾਵੇ। ਭਾਈ ਨਿਝੱਕ ਸਿੰਘ ਜੀ, ਜਿਨ੍ਹਾਂ ਨੇ ਅਗੇ ਕਦੇ ਝਟਕਾ ਕੀਤਾ ਹੀ ਨਹੀਂ, ਸ਼ਸਤਰ ਚਲਾਇਆ ਵਾਹਿਆ ਹੀ ਨਹੀਂ, ਉਹ ਕਦੇ ਇਕ ਝਟਕੇ ਨਾਲ ਝਟਕਾ ਕਰ ਸਕਦੇ ਹਨ ?

ਨਿਝੱਕ ਸਿੰਘ—(ਨਿਝੱਕ ਦੇ ਕੇ) ਹੈ ਤਾਂ ਨਾ-ਮੁਮਕਿਨ, ਐਸਾ ਫ਼ੁਰਤੀਲਾ ਤਲਵਾਰ ਦਾ ਖਿਡਾਰੀ ਕੋਈ ਵਿਰਲਾ ਵਾਂਝਾ ਹੀ ਚਾਹੇ ਹੋਵੇ ਤਾਂ ਹੋਵੇ।

ਗੁਰਪ੍ਰਸਾਦ ਸਿੰਘ—ਬੱਕਰਾਂ ਝਟਕਾਉਣ ਵਾਲੇ ਬੱਕਰੇ ਨੂੰ ਬੰਨ੍ਹ ਕੇ ਟੰਗਾਂ ਬਾਹਾਂ ਉਸ ਦੀਆਂ ਨਰੜ ਕੇ ਉਸ ਉਪਰ ਸ਼ਸਤਰ ਪ੍ਰਹਾਰ ਦਾ

ਵਾਰ ਕਰਦੇ ਹਨ। ਕੀ ਇਹ ਜ਼ੁਲਮ ਨਹੀਂ, ਜ਼ੋਰ ਜ਼ਬਰ ਨਹੀਂ ? ਨਿੱਹਥਿਆਂ ਅਤੇ ਨੂੜਿਆਂ ਹੋਇਆਂ ਬੇਕਸ ਜਾਨਵਰਾਂ ਉੱਤੇ ਤਲਵਾਰ ਚਲਾਉਣੀ ਇਹ ਕੋਈ ਸੂਰਬੀਰਤਾ ਹੈ ? ਐਵੇਂ ਮਾਸ ਖਾਣ ਦਾ ਝੱਸ ਪੂਰਾ ਕਰਨ ਵਾਲੀ ਗੱਲ ਹੈ।

ਨਿਝੱਕ ਸਿੰਘ—ਗੁਰੂ ਸਾਹਿਬ ਭੀ ਮੂਜ਼ੀ ਖ਼ੂੰਖਾਰ ਜਾਨਵਰਾਂ ਦਾ ਸ਼ਿਕਾਰ ਕਰਿਆ ਕਰਦੇ ਸਨ।

ਗੁਰਪ੍ਰਸਾਦ ਸਿੰਘ—ਉਹ ਭੀ ਮਾਸ ਖਾਣ ਦੇ ਨਮਿਤ ਕਾਰਨ ਨਹੀਂ, ਮੂਜ਼ੀਆਂ ਦਾ ਮੂਜ਼ੀਪੁਣਾ ਨਿਵਾਰਨ ਲਈ, ਤਾਕਿ ਉਹ ਮੂਜ਼ੀ ਹੋਰਨਾਂ ਨੂੰ ਅਜ਼ੀਅਤ ਨਾ ਪਹੁੰਚਾਉਣ। ਗੁਰੂ ਸਾਹਿਬਾਨ ਦਾ ਸ਼ਸਤਰ ਪ੍ਰਹਾਰ ਕੇਵਲ ਉਪਕਾਰ ਖ਼ਾਤਰ, ਦੀਨ ਰਖਿਆ ਖ਼ਾਤਰ, ਦੁਸ਼ਟ ਦੋਖੀਅਨ ਕਾ ਮੂਲੁ ਉਖਾੜਨ ਖ਼ਾਤਰ, ਜ਼ਾਲਮਾਂ ਮੂਜ਼ੀਆਂ ਨੂੰ ਮਾਰ ਬਿਦਾਰਨ ਖ਼ਾਤਰ ਅਤੇ ਲੋੜ ਬਣੀ ਤੇ ਸ੍ਵੈ-ਰਖਿਆ ਦੀ ਖ਼ਾਤਰ ਸੀ, ਨਾ ਕਿ ਹੋਰ ਕਿਸੇ ਨਿਜ ਸੁਆਰਥ ਜਾਂ ਲੋਭ-ਲਹਿਰ ਦੇ ਅਖਾਜ ਖਾਜ ਦੀ ਖ਼ਾਤਰ।

ਨਿਝੱਕ ਸਿੰਘ—ਪਰ ਜੀ, ਇਹ ਤਾਂ ਗੱਲ ਪ੍ਰਸਿੱਧ ਹੈ ਕਿ ਗੁਰੂ ਦਸਮੇਸ਼ ਜੀ ਜਾਨਵਰਾਂ ਦਾ ਸ਼ਿਕਾਰ ਕਰਿਆ ਕਰਦੇ ਸੀ।

ਗੁਰਪ੍ਰਸਾਦ ਸਿੰਘ—ਸ੍ਰੀ ਗੁਰੂ ਦਸਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ ਤੋਂ ਕੇਵਲ ਇਹੋ ਸਿੱਧ ਹੁੰਦਾ ਹੈ ਕਿ ਉਹ ਖ਼ੂੰਖ਼ਾਰ ਮੂਜ਼ੀ ਜਾਨਵਰਾਂ ਦਾ ਸ਼ਿਕਾਰ ਕਰਦੇ ਸਨ, ਜਿਵੇਂ ਬਚਿੱਤਰ ਨਾਟਕ ਵਿਚ ਇਉਂ ਆਉਂਦਾ ਹੈ "ਮਾਰੇ ਰੀਛ ਰੋਜ ਝਿੰਘਾਰਾ"। ਸ੍ਰੀ ਗੁਰੂ ਸਾਹਿਬ ਸ਼ਿਕਾਰੀ ਅਤੇ ਖ਼ੂੰਖ਼ਾਰੀ ਜਾਨਵਰਾਂ ਦੀ ਬੇਖ਼-ਕਨੀ ਕਰਦੇ ਸਨ, ਉਨ੍ਹਾਂ ਦੀ ਦਫ਼ਾ ਉਠਾਉਣ ਖ਼ਾਤਰ, ਉਨ੍ਹਾਂ ਨੂੰ ਮਾਰ ਮੁਕਾਉਣ ਖ਼ਾਤਰ, ਨਾ ਕਿ ਉਨ੍ਹਾਂ ਦਾ ਮਾਸ ਖਾਣ ਖ਼ਾਤਰ। ਅਤੇ ਇਨ੍ਹਾਂ ਉਪਰ ਦਸੇ ਸ਼ਿਕਾਰੀ, ਖ਼ੂੰਖ਼ਾਰੀ ਜਾਨਵਰਾਂ ਦਾ ਮਾਸ ਤਾਂ ਖਾਣ ਦੇ ਕੰਮ ਹੀ ਨਹੀਂ ਆਉਂਦਾ, ਜਿਵੇਂ ਕਿ ਮਾਸਾਹਾਰੀ ਲੋਕ ਖ਼ੁਦ ਦਸਿਆ ਕਰਦੇ ਹਨ। ਸੱਚੇ ਪਾਤਸ਼ਾਹ ਜੀ ਦੀ ਸ੍ਰੀ ਮੁਖਵਾਕ ਬਾਣੀ ਤੋਂ ਕਿਤੇ ਵੀ ਇਹ ਗੱਲ ਸਿੱਧ ਨਹੀਂ ਹੁੰਦੀ ਕਿ ਗੁਰੂ ਸਾਹਿਬ ਨੇ ਮਾਸ ਰਿੰਨ੍ਹਿਆ। ਇਸ ਦਾ ਪੁਖਤਾ

ਸਬੂਤ ਇਹ ਹੈ ਕਿ ਸ੍ਰੀ ਹਜ਼ੂਰ ਸਾਹਿਬ ਜੋ ਗੁਰੂ ਕਾ ਲੰਗਰ ਪ੍ਰਾਚੀਨ ਸਮੇਂ ਤੋਂ ਪ੍ਰਚਲਤ ਚਲਾ ਆਉਂਦਾ ਹੈ ਉਸ ਵਿਚ ਮਾਸ ਨਹੀਂ ਰਿੰਨ੍ਹੀਦਾ। ਹੋਰ ਬਾਹਰਵਾਰ ਲੋਕ ਭਾਵੇਂ ਮਾਸ ਰਿੰਨ੍ਹ ਰਿੰਨ੍ਹ ਕੇ ਝੱਖ ਮਾਰਦੇ ਫਿਰਨ। ਸ੍ਰੀ ਹਜ਼ੂਰ ਸਾਹਿਬ ਵਿਚ ਜੋ ਮਨਮੱਤਾਂ ਦੇਵੀ ਪੂਜਣ ਦੀਆਂ, ਬੱਕਰੇ ਭੇਟ ਚੜ੍ਹਾਉਣ ਦੀਆਂ ਅਤੇ ਸ਼ਸਤਰਾਂ ਨੂੰ ਖ਼ੂਨ ਲਗਾਉਣ ਦੀਆਂ ਚਲੀਆਂ ਹਨ, ਸਭ ਸ੍ਰੀ ਦਸਮੇਸ਼ ਜੀ ਤੋਂ ਪਿਛੋਂ ਅਨੱਮਤੀ ਅਨਸਰਾਂ ਦੇ ਕੁਸੰਗ ਕਰ ਕੇ ਚਲੀਆਂ ਹਨ। ਅੰਦਰਲੀ ਸ਼ਸਤਰਾਂ ਦੀ ਸੇਵਾ ਕਰਨ ਵਾਲਾ ਸ੍ਰੀ ਹਜ਼ੂਰ ਸਾਹਿਬ ਦਾ ਵੱਡਾ ਪੁਜਾਰੀ ਪ੍ਰੰਪਰਾ ਤੋਂ ਅਜ ਤਾਈਂ ਲਗਾਤਾਰ ਉਹ ਸਿੰਘ ਬਿਬੇਕੀ ਸਜਨ ਥਾਪਿਆ ਜਾਂਦਾ ਹੈ, ਜਿਹੜਾ ਸ਼ਿਕਾਰ, ਝਟਕਾ ਜਾਂ ਕਿਸੇ ਪ੍ਰਕਾਰ ਦਾ ਮਾਸ ਉੱਕਾ ਹੀ ਨਹੀਂ ਖਾਂਦਾ। ਇਹ ਗੱਲ ਦੱਸਦੀ ਹੈ ਕਿ ਮਾਸ-ਖ਼ੋਰਿਆਂ ਨੇ ਉਸ ਗੁਰਧਾਮ ਵਿਚ ਮਾਸ ਖਾਣ ਦੀ ਜੋ ਰੀਤ ਵੱਖਰੇ ਲੰਗਰਾਂ ਵਿਚ ਚਲਾਈ ਹੈ, ਓਹ ਪਿਛੋਂ ਹੀ ਆਪਣੀ ਮਨਮੱਤ ਅਨੁਸਾਰ ਚਲਾਈ ਹੈ, ਏਸੇ ਤਰ੍ਹਾਂ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਮੁਖ ਲੰਗਰ ਵਿਚ ਭੀ ਹੁਣ ਤਾਈਂ ਮਾਸ ਉੱਕਾ ਹੀ ਨਹੀਂ ਰਿੱਝਦਾ। ਪੱਕੀ ਅਤੇ ਪੂਰੀ ਪੂਰੀ ਮਨਾਹੀ ਰਹੀ ਹੈ। ਸ਼ੁਕਰ ਹੈ ਕਿ ਸ੍ਰੀ ਦਮਦਮਾ ਸਾਹਿਬ ਜੀ ਦਾ ਇਤਿਹਾਸ ਸ਼ੁਰੂ ਤੋਂ ਹੀ ਇਸ ਮਾਸਬਾਜ਼ੀ ਦੀ ਲਾਅਨਤ ਤੋਂ ਪਾਕ ਹੈ।

ਨਿਸ਼ੱਕ ਸਿੰਘ—ਪਰ ਜੀ ਇਹ ਤਾਂ ਸੁਣੀਦਾ ਹੈ ਕਿ ਕਈ ਗੁਰਧਾਮਾਂ ਵਿਚ ਬੱਕਰਾ ਝਟਕਾ ਕੇ ਬੱਕਰੇ ਦੇ ਲਹੂ ਦਾ ਤਿਲਕ ਸ਼ਸਤਰਾਂ ਨੂੰ ਲਾਉਂਦੇ ਹਨ ?

ਗੁਰਪ੍ਰਸਾਦ ਸਿੰਘ—ਇਹ ਰੀਤ ਕੁਰੀਤ ਭੀ ਸ੍ਰੀ ਦਸਮੇਸ਼ ਜੀ ਤੋਂ ਪਿੱਛੋਂ ਹੀ ਅੱਧ ਪਚੱਧੀਏ ਹਿੰਦੂ ਖ਼ਿਆਲੀਏ ਨਕਲੀ ਨਿਹੰਗਾਂ ਨੇ ਹੀ ਚਲਾਈ ਹੈ, ਜੋ ਭਗਉਤੀ ਦੇਵੀ ਦੇ ਉਪਾਸ਼ਕ ਹਨ। ਅਜਿਹੇ ਹਿੰਦੂ ਮਤੀਏ ਤਾਂ ਇਸ ਗੱਲ ਦੇ ਭੀ ਕਾਇਲ ਹਨ ਕਿ ਗੁਰੂ ਦਸਮੇਸ਼ ਜੀ ਨੇ ਦੇਵੀ ਪ੍ਰਸਿੱਧ ਕੀਤੀ। ਗੁਰਬਾਣੀ ਅਤੇ ਸ੍ਰੀ ਗੁਰੂ ਦਸਮੇਸ਼ ਜੀ ਦੀ ਮੁਖਵਾਕ ਬਾਣੀ ਸਪੱਸ਼ਟ ਤੌਰ 'ਤੇ ਦੇਵੀ ਦਾ ਖੰਡਨ ਕਰਦੀ

ਹੈ। ਹਾਂ ਇਹ ਗੱਲ ਜ਼ਰੂਰੀ ਹੈ ਕਿ ਸ੍ਰੀ ਦਸਮੇਸ਼ ਜੀ ਨੇ ਭਗਉਤੀ ਅਰਥਾਤ ਸਿਰੀ ਸਾਹਿਬ ਦਾ ਜ਼ਰੂਰ ਪ੍ਰਚਾਰ ਕੀਤਾ ਹੈ। ਧਰਮ ਯੁਧ ਦੀ ਖ਼ਾਤਰ ਖ਼ਾਲਸਾ ਪੰਥ ਸਾਜਣ ਸਮੇਂ ਤੋਂ ਸਿਰੀ ਸਾਹਿਬ ਖ਼ਾਲਸਾ ਜੀ ਦੇ ਗਾਤਰੇ ਸਜਾਈ ਹੈ। ਸ਼ਸਤਰ ਦਾ ਸਤਿਕਾਰ ਭੀ ਮੁਖ ਰਖਿਆ ਹੈ, ਪਰ ਲਹੂ ਲਗਾਕੇ ਸ਼ਸਤਰਾਂ ਨੂੰ ਤਿਲਕ ਚੜ੍ਹਾਉਣਾ ਕਿਤੇ ਨਹੀਂ ਪ੍ਰਚਾਰਿਆ। ਜਿਵੇਂ ਹਿੰਦੂਆਂ ਦੀ ਲਹੂ ਭਖਣੀ ਦੇਵੀ ਨੂੰ ਹਿੰਦੂ ਲਹੂ ਭੇਟ ਚੜ੍ਹਾਉਂਦੇ ਹਨ ਤਿਵੇਂ ਹੀ ਇਹ ਮਿਲ-ਗੋਭੀਏ ਨਿਹੰਗ ਸਿੰਘ ਭਗਉਤੀ (ਤਲਵਾਰ) ਨੂੰ ਦੇਵੀ ਦਾ ਰੂਪ ਸਮਝ ਕੇ ਤਿਲਕ ਦਿੰਦੇ ਹਨ। ਮਾਨੋ ਦੇਵੀ ਦੇ ਮੱਥੇ ਤੇ ਤਿਲਕ ਲਗਾਉਂਦੇ ਹਨ। ਇਹ ਸਭ ਭੇਡ-ਚਾਲ ਕੁਰੀਤੀਆਂ ਹਨ ਜੋ ਹੌਲੀ ਹੌਲੀ ਸਾਡੇ ਮਤ ਅੰਦਰ ਘੁਸੜਦੀਆਂ ਚਲੀਆਂ ਆਈਆਂ ਹਨ। ਕਿਸੇ ਦੇ ਨਾ ਵਰਜਣ ਕਰਕੇ ਡਲੇ ਖਾਣੇ ਨਿਹੰਗਾਂ ਨੂੰ ਐਥੋਂ ਤਾਈਂ ਹੀਆ ਪੈ ਗਿਆ ਹੈ ਕਿ ਨਿਸੰਗ ਹੋ ਕੇ ਸ਼ਰਾਬ ਦਾ ਨਾਉਂ ਪੰਜ-ਰਤਨੀ ਰਖ ਕੇ ਸ਼ਰਾਬ-ਖ਼ੋਰੇ ਬਣ ਗਏ ਹਨ। ਮਾਸ ਦਾ ਭੋਗ ਤਾਂ ਅਗੇ ਹੀ ਲਾਉਂਦੇ ਸਨ, ਖ਼ਤਰਾ ਹੈ ਕਿ ਇਹ ਕਿਤੇ ਪੰਜ-ਰਤਨੀ ਦਾ ਭੋਗ ਭੀ ਗੁਰੂ ਸਾਹਿਬ ਨੂੰ ਲੁਆਉਣਾ ਨਾ ਸ਼ੁਰੂ ਕਰ ਦੇਣ। ਪਰ ਉਨ੍ਹਾਂ ਦੇ ਲੁਆਇਆ ਗੁਰੂ ਸਾਹਿਬ ਨੂੰ ਭੋਗ ਨਹੀਂ ਲੱਗਦਾ। ਜੇ ਏਹਨਾਂ ਨੂੰ ਪੰਥ ਨੇ ਤਕੜੇ ਹੋ ਕੇ ਨਾ ਵਰਜਿਆ ਤਾਂ ਇਹ ਸ਼ਸਤਰਾਂ ਨੂੰ ਸ਼ਰਾਬ ਦਾ ਤਿਲਕ ਲਾਉਣ ਦੀ ਕੁਰੀਤੀ ਭੀ ਚਲਾ ਦੇਣਗੇ ਅਤੇ ਹਿੰਦੂਆਂ ਦੀ ਦੇਵੀ ਤਾਂ ਸ਼ਰਾਬ ਪੀਣੀ ਦੇਵੀ ਭੀ ਹਿੰਦੂਆਂ ਵਿਚ ਆਮ ਪ੍ਰਸਿੱਧ ਹੈ।

ਨਿਸ਼ੱਕ ਸਿੰਘ—ਪਰ ਜੀ, ਸੂਰਜ ਪ੍ਰਕਾਸ਼ ਵਿਚ ਤਾਂ ਸਾਫ਼ ਇਹ ਪ੍ਰਸੰਗ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਦੇਵੀ ਪੂਜੀ।

ਗੁਰਪ੍ਰਸਾਦ ਸਿੰਘ—ਇਹ ਪ੍ਰਸੰਗ ਭੀ ਇਹੋ ਜਿਹੇ ਕੁਢੰਗੀਆਂ ਮਿਲਗੋਭਾ ਪੰਥੀਆਂ ਨੇ ਹੀ ਪਾਇਆ ਹੋਇਆ ਹੈ। ਗੁਰੂ ਘਰ ਦੇ ਗੁਰਮਤਿ ਪ੍ਰਬੀਨ ਖੋਜੀਆਂ ਨੇ ਤਾਂ ਇਹ ਖੋਜ ਭੀ ਕੀਤੀ ਹੈ ਕਿ ਅਜਿਹੇ ਪ੍ਰਸੰਗ ਹਿੰਦੂਆਂ ਬ੍ਰਾਹਮਣਾਂ ਨੇ ਹੀ ਇਤਿਹਾਸ ਵਿਚ ਪਾਏ ਹਨ

 

ਅਤੇ ਜਿਉਂ ਪਾਏ ਹਨ ਫਿਰ ਕਿਸੇ ਨੇ ਕਢਾਏ ਨਹੀਂ, ਜਿਵੇਂ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਜਿਉਂ ਕਿਸੇ ਪਾਈ ਹੈ, ਫਿਰ ਕਿਸੇ ਨੇ ਕਢਾਈ ਨਹੀਂ। ਇਹ ਤਾਂ ਇਕ ਇਤਿਹਾਸਕ ਸੱਚਾਈ ਹੈ ਕਿ ਮਹਾਰਾਜਾ ਫ਼ਰੀਦਕੋਟ ਨੇ ਸ੍ਰੀ ਭਾਈ ਸੰਤੋਖ ਸਿੰਘ ਜੀ ਤੋਂ ਸੂਰਜ ਪ੍ਰਕਾਸ਼ ਇਤਿਹਾਸ ਲਿਖਾਉਣ ਦੀ ਸੇਵਾ ਦੇ ਸਿਰੇ ਚੜ੍ਹਾਉਣ ਲਈ ਉਨ੍ਹਾਂ ਦੀ ਸਹਾਇਤਾ ਲਈ ਕਈ ਬ੍ਰਾਹਮਣ ਪੰਡਤ ਵਿਦਵਾਨ ਉਨ੍ਹਾਂ ਦੇ ਨਾਲ ਲਾਏ। ਮੁਮਕਿਨ ਹੈ ਕਿ ਇਨ੍ਹਾਂ ਅਨਮਤੀਆਂ ਨੇ ਕਿਸੇ ਵੇਲੇ ਮੌਕਾ ਪਾ ਕੇ ਅਜਿਹੇ ਅਨਮਤੀ ਢੰਗ ਦੇ ਪ੍ਰਸੰਗ ਦੇਵੀ ਆਦਿਕ ਵਾਲੇ ਸਾਡੇ ਇਤਿਹਾਸ ਵਿਚ ਘਸੋੜ ਦਿਤੇ ਹੋਣ। ਪਰ ਅਜਿਹੇ ਪ੍ਰਸੰਗਾਂ ਦਾ ਗੁਰੂ ਘਰ ਦੇ ਇਤਿਹਾਸਾਂ ਵਿਚ ਘੁਸੜ ਜਾਣਾ, ਜਿਨ੍ਹਾਂ ਦੀ ਪੁਸ਼ਟੀ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਨਹੀਂ ਹੁੰਦੀ, ਇਸ ਗੱਲ ਨੂੰ ਸਿੱਧ ਨਹੀਂ ਕਰਦਾ ਕਿ ਇਹ ਪ੍ਰਸੰਗ ਜ਼ਰੂਰੀ ਤੌਰ ਤੇ ਗੁਰਮਤਿ ਇਤਿਹਾਸ ਦਾ ਇਕ ਅੰਗ ਹਨ।

ਨਿਡੱਕ ਸਿੰਘ—ਇਹ ਗੱਲ ਤਾਂ ਬਿਲਕੁਲ ਠੀਕ ਹੈ, ਪਰ ਕਈ ਅਜਿਹੇ ਪ੍ਰਸੰਗ ਹਨ ਜੋ ਬਾਰ ਬਾਰ ਸਾਡੇ ਇਤਿਹਾਸ ਵਿਚ ਆਏ ਹਨ। ਕਿਤੇ ਇਕ ਅੱਧੀ ਵਾਰ ਆਏ ਹੋਣ, ਤਦ ਤਾਂ ਮੰਨ ਲਈਏ ਕਿ ਗ਼ਲਤੀ ਨਾਲ ਇਹ ਪ੍ਰਸੰਗ ਸਾਡੇ ਇਤਿਹਾਸ਼ ਵਿਚ ਘੁਸੜ ਗਏ। ਪਰ ਬਾਰੰਬਾਰ ਅਜਿਹੇ ਪ੍ਰਸੰਗਾਂ ਦਾ ਇਤਿਹਾਸ ਵਿਚ ਆਉਣਾ ਇਸ਼ ਗੱਲ ਦੀ ਕਾਫ਼ੀ ਦਲੀਲ ਹੋ ਸਕਦੀ ਹੈ ਕਿ ਉਕਤ ਪ੍ਰਸੰਗ ਪ੍ਰਮਾਣੀਕ ਹਨ। ਜਿਵੇਂ ਕਿ ਸ੍ਰੀ ਦਸਮੇਸ਼ ਜੀ ਨੇ ਬਾਜ ਰਖਿਆ ਅਤੇ ਬਾਜਾਂ ਕੋਲੋਂ ਹੋਰ ਪ੍ਰਿੰਦਿਆਂ ਨੂੰ ਤੁੜਵਾਇਆ। ਅਤੇ ਬਾਜ ਦੇ ਰੱਖਣ ਕਰ ਹੀ ਸ੍ਰੀ ਦਸਮੇਸ਼ ਜੀ ਦਾ ਪ੍ਰਸਿੱਧ ਨਾਉਂ ਬਾਜਾਂ ਵਾਲਾ ਸਤਿਗੁਰੂ ਭੀ ਪਿਆ।

ਗੁਰਪ੍ਰਸਾਦ ਸਿੰਘ—ਜੇ ਸ੍ਰੀ ਦਸਮੇਸ਼ ਜੀ ਦਾ ਬਾਜਾਂ ਕੋਲੋਂ ਜਨੌਰਾਂ ਪ੍ਰਿੰਦਿਆਂ ਨੂੰ ਤੁੜਵਾਉਣ ਦਾ ਪ੍ਰਸੰਗ ਸਹੀ ਹੈ ਤਾਂ ਇਹ ਭੀ ਪ੍ਰਸੰਗ ਆਉਂਦੇ ਹਨ ਕਿ ਗੁਰੂ ਸਾਹਿਬ ਨੇ ਚਿੜੀਆਂ ਕੋਲੋਂ ਬਾਜ ਭੀ ਤੁੜਾਏ।

ਇਹ ਚੋਜੀ ਸਤਿਗੁਰੂ ਦਸਮੇਸ਼ ਜੀ ਦੀ ਲਲਤ ਲੀਲ੍ਹਾ ਹੈ ਕਿ ਕਿਤੇ ਚਿੜੀਆਂ ਪਾਸੋਂ ਬਾਜ ਤੁੜਾਉਂਦੇ ਹਨ। ਅਤੇ ਕਿਤੇ ਬਾਜਾਂ ਕੋਲੋਂ ਹੋਰ ਪੰਛੀ ਨੁਚਵਾਉਂਦੇ ਹਨ। ਉਨ੍ਹਾਂ ਇਤਿਹਾਸਾਂ ਵਿਚ ਹੀ ਇਹ ਗੱਲ ਭੀ ਦਰਜ ਹੈ ਕਿ ਗੁਰੂ ਸਾਹਿਬ ਜੀਵਾਂ ਦਾ ਕਲਿਆਣ ਕਰਾਉਣ ਨਮਿਤ ਹੀ ਇਹ ਲੀਲ੍ਹਾ ਰਚਦੇ ਸਨ, ਜੀਵਾਂ ਦਾ ਮਾਸ ਖਾਣ ਲਈ ਨਹੀਂ ਸਨ ਰਚਦੇ। ਬਾਜ ਸ਼ਿਕਰਿਆਂ ਦਾ ਤਾਂ ਮਾਸ ਹੀ ਖਾਣ ਦੇ ਲਾਇਕ ਨਹੀਂ ਹੁੰਦਾ ਅਤੇ ਹੋਰ ਜਨੌਰਾਂ ਪ੍ਰਿੰਦਿਆਂ ਦਾ ਮਾਸ ਭੀ ਅਖਾਜ ਮਾਸ ਹੈ, ਕਿਉਂਕਿ ਬਾਜਾਂ ਪਾਸੋਂ ਤੁੜਵਾਇਆ ਨੁਚਵਾਇਆ ਹੋਇਆ ਮਾਸ ਹਰਗਿਜ਼ ਝਟਕਾ ਮਾਸ ਨਹੀਂ ਅਖਵਾ ਸਕਦਾ। ਵਿਚਾਰੇ ਝਟਕੇ-ਖ਼ੋਰਾਂ ਨੂੰ ਅਜਿਹੇ ਪ੍ਰਸੰਗਾਂ ਤੋਂ ਕੁਝ ਹਾਸਲ ਨਹੀਂ ਹੁੰਦਾ। ਅਜਿਹੇ ਪ੍ਰਸੰਗਾਂ ਦੇ ਲਿਖਣਹਾਰੇ ਹੀ ਇਸ ਗੱਲ ਨੂੰ ਮੰਨਦੇ ਹਨ ਕਿ ਗੁਰੂ ਸਾਹਿਬ ਨੇ ਇਸ ਬਿਧ ਲੀਲ੍ਹਾ ਰਚ ਕੇ ਪਿਛਲੇ ਜਨਮ ਦੀਆਂ ਜੀਵਾਂ ਦੀਆਂ ਕਰਨੀਆਂ ਭਰਨੀਆਂ ਹੀ ਭੁਗਤਾਈਆਂ ਹਨ। ਖ਼ਾਸ ਕਰ ਜਿਹੜੇ ਗੁਰਸਿਖ ਪਿਛਲੇ ਜਨਮ ਵਿਚ ਕੁਝ ਕੁਕਰਮ ਕਰਨੀਆਂ ਕਰ ਬੈਠੇ ਅਤੇ ਇਕ ਸਿੱਖ ਦੂਜੇ ਸਿੱਖ ਨੂੰ ਸਤਾ ਬੈਠਾ, ਓਹਨਾਂ ਨੇ ਇਕ ਦੂਜੇ ਦਾ ਪਲਟਾ ਦਿਵਾਇਆ ਤੇ ਭੁਗਤਾਇਆ। ਭੁਗਤਾ ਕੇ ਝੇੜਾ ਮੁਕਾਇਆ, ਕਲਿਆਣ ਦਾ ਮਾਰਗ ਸਾਫ਼ ਕਰਾਇਆ।

ਨਿਝੱਕ ਸਿੰਘ—ਇਹ ਗੱਲ ਤਾਂ ਸਾਫ਼ ਹੋ ਗਈ ਕਿ ਬਾਜਾਂ ਤੋਂ ਤੁੜਵਾਇਆ ਤੇ ਕੁਤਿਆਂ ਤੋਂ ਪੜਵਾਇਆ ਹੋਇਆ ਸ਼ਿਕਾਰ ਮਾਸ, ਝਟਕਾ ਮਾਸ ਨਹੀਂ ਕਹਾ ਸਕਦਾ। ਪਰ ਸ੍ਰੀ ਗੁਰੂ ਮਹਾਰਾਜ ਨੇ ਨਿਜ ਹੱਥੀਂ ਸ਼ਸਤਰ ਪ੍ਰਹਾਰ ਕੇ ਰਾਮ ਜੰਗੇ (ਬੰਦੂਕ) ਜਾਂ ਸਿਰੀ ਸਾਹਿਬ ਨਾਲ ਮਾਸ ਖਾਣ ਯੋਗ ਜਨੌਰਾਂ ਦਾ ਸ਼ਿਕਾਰ ਮਾਰਿਆ ਹੋਵੇ ਓਹ ਤਾਂ ਝਟਕਾ ਕਹਾ ਸਕਦਾ ਹੈ ਕਿ ਨਹੀਂ? ਓਹਨਾਂ ਸ਼ਿਕਾਰ ਕੀਤੇ ਜੀਵਾਂ ਦਾ ਮਾਸ ਭੀ ਮਾਸਾਹਾਰੀਆਂ ਦੀ ਰੁਚੀ ਅਨੁਸਾਰ ਖਾਣ ਯੋਗ ਹੋਵੇ, ਫਿਰ ਇਸ ਮਾਸ ਨੂੰ ਝਟਕਾ ਮੰਨਣ ਵਿਚ ਕੋਈ ਇਤਰਾਜ਼ ਨਹੀਂ ਹੋ ਸਕਦਾ, ਕਿਉਂਕਿ ਗੁਰੂ ਸਾਹਿਬ ਤਾਂ ਇਕੋ ਵਾਰ ਦੇ ਸ਼ਸਤਰ

ਪ੍ਰਹਾਰ ਨਾਲ ਝਟਕਾਉਣ ਨੂੰ ਸਮਰਥ ਸਨ । ਇਕੋ ਨਿਸ਼ਾਨੇ ਨਾਲ ਮਾਰ ਕੇ ਪਾਰ ਬੁਲਾਉਂਦੇ ਸਨ ਅਤੇ ਸਿਰੀ ਗੁਰੂ ਸਾਹਿਬ ਦੇ ਹੱਥੋਂ ਮਾਰਿਆ ਸ਼ਿਕਾਰ ਕਲਿਆਨੇ ਜੀਵਾਂ ਦਾ ਮਾਸ ਹੁੰਦਾ ਹੈ। ਕਲਿਆਨੇ ਜੀਵਾਂ ਦਾ ਝਟਕਾ ਮਾਸ ਖਾਣਾ ਭੀ ਕਲਿਆਣ ਕਾਰੀ ਹੈ।

ਗੁਰਪ੍ਰਸਾਦ ਸਿੰਘ—ਅੱਵਲ ਤਾਂ ਇਹ ਗੱਲ ਕਿਸੇ ਪ੍ਰਸੰਗ ਤੋਂ ਭੀ ਸਿੱਧ ਨਹੀਂ ਹੁੰਦੀ ਕਿ ਗੁਰੂ ਸਾਹਿਬ ਨੇ ਨਿਰਦੋਖ ਜਨੌਰਾਂ ਦਾ, ਜੋ ਖ਼ੂਨੀ, ਸ਼ਿਕਾਰੀ ਜਾਂ ਮੂਜ਼ੀ ਜਾਨਵਰ ਨਹੀਂ, ਸ਼ਿਕਾਰ ਕੀਤਾ ਹੋਵੇ ਅਤੇ ਮਾਸ ਖਾਣ ਨਮਿਤ ਕੀਤਾ ਹੋਵੇ। ਜੇ ਕੀਤਾ ਤਾਂ ਕਲਿਆਨ ਨਮਿਤ ਕੀਤਾ, ਖਾਨ ਨਮਿਤ ਨਹੀਂ । ਜਿਵੇਂ ਸਹੇ ਦੀ ਜੂਨ ਵਿਚ ਆਏ ਮੂਲੇ ਸਿੱਖ ਦਾ ਕਲਿਆਨ ਕੀਤਾ । ਪਰ ਉਸ ਪ੍ਰਸੰਗ ਵਿਚ ਭੀ ਇਹ ਗੱਲ ਨਹੀਂ ਪ੍ਰਸੰਗੀ ਗਈ ਕਿ ਉਕਤ ਸ਼ਿਕਾਰਿਆ ਮਾਸ ਖਾਧਾ ਭੀ ਗਿਆ ਹੋਵੇ ਜਾਂ ਲੰਗਰ ਵਿਚ ਰਿੰਨ੍ਹਵਾਇਆ ਗਿਆ ਹੋਵੇ।

ਨਿਝੱਕ ਸਿੰਘ—ਗੁਰੂ ਨਾਨਕ ਸਾਹਿਬ ਨੇ ਹਿਰਨ ਦਾ ਸ਼ਿਕਾਰ ਕੀਤਾ ਹੋਇਆ ਮਾਸ ਕੁਰਛੇਤਰ ਸੂਰਜ ਗ੍ਰਹਿਣ ਸਮੇਂ ਰਿੰਨ੍ਹਿਆ ਤਾਂ ਇਤਿਹਾਸ ਵਿਚ ਸਿੱਧ ਹੁੰਦਾ ਹੈ ।

ਗੁਰਪ੍ਰਸਾਦ ਸਿੰਘ—ਬਣਾਇਆ ਰਿੰਨ੍ਹਵਾਇਆ ਸਿੱਧ ਤਾਂ ਹੁੰਦਾ ਹੈ ਖੁਆਇਆ ਵਰਤਾਇਆ ਸਿੱਧ ਨਹੀਂ ਹੁੰਦਾ, ਨਾ ਹੀ ਇਹ ਗੱਲ ਸਿੱਧ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਆਪ ਸ਼ਿਕਾਰ ਕੀਤਾ ਜਾਂ ਕਰਵਾਇਆ।

ਨਿਝੱਕ ਸਿੰਘ—ਸ਼ਿਕਾਰ ਤਾਂ ਰਾਜੇ ਜਾਂ ਰਾਜੇ ਦੇ ਪੁੱਤ ਨੇ ਹੀ ਕੀਤਾ ਲਿਖਿਆ ਹੈ।

ਗੁਰਪ੍ਰਸਾਦ ਸਿੰਘ—ਕੀ ਉਸ ਦਾ ਕੀਤਾ ਝਟਕਾ ਕਹਾ ਸਕਦਾ ਹੈ ? ਝਟਕਾ ਤਾਂ ਆਪ ਉਸ ਨੂੰ ਆਖਦੇ ਹੋ ਜੋ ਤਿਆਰ ਬਰਤਿਆਰ ਸਿੰਘ ਜਾਂ ਸਿੱਖ ਆਪਣੀ ਹੱਥੀਂ ਕਰੇ । ਉਹ ਤਾਂ ਅਨਮਤੀ ਰਾਜੇ ਨੇ ਸ਼ਿਕਾਰ ਕੀਤਾ ਸੀ, ਜੋ ਕਿਸੇ ਸੂਰਤ ਵਿਚ ਭੀ ਝਟਕਾ ਨਹੀਂ ਹੋ ਸਕਦਾ । ਬੰਦੂਕ ਦੇ ਨਿਸ਼ਾਨੇ ਨਾਲ ਵਿੰਨ੍ਹੇ ਫੱਟੇ ਜਨੌਰਾਂ ਦਾ ਝਟਕਾ ਹੋ ਹੀ ਨਹੀਂ ਸਕਦਾ, ਚਾਹੇ ਕਿਤਨਾ ਹੀ ਸਿਨ੍ਹ ਕੇ ਕੋਈ ਨਿਸ਼ਾਨਚੀ

ਸ਼ਿਕਾਰ ਨੂੰ ਮਾਰੇ । ਇਹ ਬਹੁਤ ਸਾਜ਼ੋ ਨਾਦਰ ਹੀ ਗੱਲ ਹੁੰਦੀ ਹੈ ਕਿ ਇਕੋ ਫ਼ੁਟ ਨਾਲ ਫੁੰਡਿਆ ਹੋਇਆ ਜਨੌਰ ਸ਼ਹੀਦ ਹੋ ਜਾਵੇ। ਗੋਲੀ ਲਗੇ ਹੋਏ ਸ਼ਿਕਾਰ ਅਕਸਰ ਘੜੀਆਂ-ਬੱਧੀ ਤੜਫ ਤੜਫ ਕੇ ਮਰਦੇ ਹਨ । ਤੜਫ ਤੜਫ ਕੇ ਮਰੇ ਜਨੌਰ ਦਾ ਮਾਸ ਕਿਸੇ ਸੂਰਤ ਵਿਚ ਝਟਕਾ ਕਹਿਲਾਉਣ ਦੇ ਯੋਗ ਨਹੀਂ। ਇਸ ਤਰ੍ਹਾਂ ਤੜਫਿਆ ਤੜਫਾਇਆ ਬਿਸਮਲ ਕੀਤਾ ਹੋਇਆ ਜਨੌਰ ਮੁਸਲਮਾਨਾਂ ਦੀ ਹਲਾਲ ਕਿਰਿਆ ਦੇ ਨਾਲ ਬੱਧ ਕੀਤੇ ਜਾਣ ਦੇ ਬਰਾਬਰ ਹੈ ।

ਨਿਝੱਕ ਸਿੰਘ—ਹੈ ਤਾਂ ਗੱਲ ਸਭ ਠੀਕ, ਪਰ ਗੁਰੂ ਸਾਹਿਬ ਸਤਿਗੁਰੂ ਨਾਨਕ ਜੀ ਨੇ ਉਸ ਹਿਰਨ ਦਾ ਮਾਸ ਕਿਉਂ ਰਿੰਨ੍ਹਿਆ ?

ਗੁਰਪ੍ਰਸਾਦ ਸਿੰਘ—ਇਹ ਗੱਲ ਤਾਂ ਤੁਸੀਂ ਉਹਨਾਂ ਇਤਿਹਾਸਕਾਰਾਂ ਨੂੰ ਪੁਛੋ ਜਿਨ੍ਹਾਂ ਨੇ ਹਿਰਨ ਰਿੰਨ੍ਹਿਆ ਰਿੰਨ੍ਹਾਇਆ ਸਿੱਧ ਕੀਤਾ । ਇਤਿਹਾਸਕਾਰ ਇਹ ਭੀ ਦੱਸਦੇ ਹਨ ਕਿ ਗੁਰੂ ਸਾਹਿਬ ਨੇ ਆਪ ਨਹੀਂ ਰਿੰਨ੍ਹਿਆ, ਉਸ ਰਾਜ ਕੁਮਾਰ ਪਾਸੋਂ ਹੀ ਰਿੰਨ੍ਹਵਾਇਆ ਅਤੇ ਵਰਤਵਾਇਆ । ਪਰ ਆਪ ਨੂੰ ਪਤਾ ਹੈ ਕਿ ਓਹ ਇਤਿਹਾਸ ਕੀ ਵਰਤਾਇਆ ਦੱਸਦੇ ਹਨ ?

ਨਿਝੱਕ ਸਿੰਘ—ਦੱਸਦੇ ਤਾਂ ਇਹ ਹਨ ਕਿ ਜਦੋਂ ਵਰਤਾਉਣ ਲਗੇ ਤਾਂ ਉਸ ਹਾਂਡੀ ਵਿਚੋਂ ਖੀਰ ਨਿਕਲੀ ਅਤੇ ਖੀਰ ਹੀ ਵਰਤਾਈ ਗਈ।

ਗੁਰਪ੍ਰਸਾਦ ਸਿੰਘ—ਮਾਸ ਵਰਤਾਉਣਾ ਤੇ ਖੁਆਉਣਾ ਤਾਂ ਨਾ ਸਿੱਧ ਹੋਇਆ। ਜੇ ਗੁਰੂ ਸਾਹਿਬ ਮਾਸ ਖਾਣ ਖੁਆਉਣ ਦੇ ਪੱਖੀ ਹੁੰਦੇ ਤਾਂ ਮਾਸ ਹੀ ਵਰਤਾਉਂਦੇ ਅਤੇ ਮਾਸ ਹੀ ਖੁਆਉਂਦੇ ।

ਨਿਝੱਕ ਸਿੰਘ—ਹੈ ਤਾਂ ਇਹ ਗੁਰੂ ਮਹਾਰਾਜ ਦਾ ਲੀਲ੍ਹਾ-ਮਈ ਚੋਜ ਹੀ।

ਗੁਰਪ੍ਰਸਾਦ ਸਿੰਘ—ਹਰ ਸੂਰਤ ਵਿਚ ਗੁਰੂ ਮਹਾਰਾਜ ਇਸ ਚੋਜ ਦੇ ਚਲਤਾਉਣ ਕਰ ਮਾਸ ਦੇ ਪੱਖ ਸਿੱਧ ਨਹੀਂ ਹੁੰਦੇ, ਜਿਹਾ ਕਿ ਹਰਦਵਾਰ ਦੀ ਸਾਖੀ ਵਿਚ ਪੂਰਬ ਦੇ ਥਾਉਂ ਪੱਛਮ ਵਲ ਗੰਗਾ ਜਲ ਵਗਾਉਣ ਕਰ ਗੁਰ ਸਾਹਿਬ ਪਿਤਰਾਂ ਨੂੰ ਪਾਣੀ ਦੇਣ ਦੇ ਪੱਖੀ ਨਹੀਂ ਸਿੱਧ ਹੋ ਸਕਦੇ ।

ਨਿਝੱਕ ਸਿੰਘ—ਭਲਾ ਪਛੋਂ ਵਲ ਪਾਣੀ ਕੌਣ ਸੁਟਦਾ ਹੈ ? ਹਿੰਦੂ ਤਾਂ ਨਹੀਂ ਸੁੱਟਦੇ ।

ਗੁਰਪ੍ਰਸਾਦ ਸਿੰਘ—ਤਾਂ ਭਲਾ ਸੂਰਜ ਗ੍ਰਹਿਣ ਸਮੇਂ ਮਾਸ ਕੌਣ ਰਿੰਨ੍ਹਦਾ ਹੈ ? ਹਿੰਦੂ ਤਾਂ ਉੱਕਾ ਹੀ ਨਹੀਂ ਰਿੰਨ੍ਹਦੇ । ਦੋਹਾਂ ਸਾਖੀਆਂ ਦਾ ਇਹੋ ਸਿਧਾਂਤ ਹੈ ਕਿ ਗੁਰੂ ਸਾਹਿਬ ਨੇ ਇਕੱਠੇ ਹੋਏ ਲੋਕਾਂ ਨੂੰ ਆਪਣਾ ਉਪਦੇਸ਼ ਦੇ ਕੇ ਗੁਰਮਤਿ ਪ੍ਰਚਾਰ ਕਰਨ ਦੀ ਅਨੋਖੀ ਸਬੀਲ ਧਾਰਨ ਕੀਤੀ ਸੀ।

ਨਿਝੱਕ ਸਿੰਘ—ਪਰ ਉਪਦੇਸ਼ ਜੋ ਉਸ ਸਮੇਂ ਗੁਰੂ ਸਾਹਿਬ ਨੇ ਕੀਤਾ, ਉਸ ਦਾ ਸਿਧਾਂਤ ਤਾਂ ਮਾਸ ਖਾਣ ਦੇ ਪੱਖ ਵਿਚ ਹੈ ।

ਗੁਰਪ੍ਰਸਾਦ ਸਿੰਘ—ਕੀ ਝਟਕਾ ਮਾਸ ਖਾਣ ਦੇ ਪੱਖ ਵਿਚ ਹੈ ?

ਨਿਝੱਕ ਸਿੰਘ—ਇਹ ਤਾਂ ਭਲਾ ਨਹੀਂ, ਪਰ ਮਾਸ ਖਾਣ ਦੇ ਪੱਖ ਵਿਚ ਤਾਂ ਹੈ ਨਾ ।

ਗੁਰਪ੍ਰਸਾਦ ਸਿੰਘ—ਤਦ ਏਸ ਦਾ ਉੱਤਰ ਮਾਸ ਭਖੀ ਲੈਣ, ਨਾ ਕਿ ਝਟਕਾ ਖਾਣ ਦੇ ਪੱਖੀ ।

ਨਿਝੱਕ ਸਿੰਘ—(ਹੱਸ ਕੇ) ਤੁਸੀਂ ਕੁਝ ਮਿੰਟਾਂ ਲਈ ਮੈਨੂੰ ਹੀ ਮਾਸ ਭਖੀ ਫ਼ਰਜ਼ ਕਰ ਲਵੋ ।

ਗੁਰਪ੍ਰਸਾਦ ਸਿੰਘ—ਪਰ ਕੀ ਤੁਸੀਂ ਭਖ ਅਭੱਖ ਮਾਸ ਖਾਣਾ ਹੈ ਜਾਂ ਐਵੇਂ ਦਿਲ ਲਗੀ ਕਰਦੇ ਹੋ ?

ਨਿਝੱਕ ਸਿੰਘ—ਦਿਲ ਲਗੀ ਤਾਂ ਨਹੀਂ, ਦਲੀਲ-ਬਾਜ਼ੀ ਲਈ ਹੀ ਸਹੀ।

ਗੁਰਪ੍ਰਸਾਦ ਸਿੰਘ—ਪਰ ਆਪ ਨੂੰ ਇਸ ਦਲੀਲ-ਬਾਜ਼ੀ ਨਾਲ ਕੀ ਪਈ ? ਕੋਈ ਬਾਜ਼ੀ ਲਾਉਣੀ ਹੈ ?

ਨਿਝੱਕ ਸਿੰਘ—ਨਹੀਂ ਜੀ, ਵਿਚਾਰ ਕਰ ਕੇ ਇਹ ਗੱਲ ਦੇਖਣੀ ਹੈ ਕਿ ਮਾਸ ਦਾ ਸਿਧਾਂਤ ਇਸ ਪ੍ਰਸੰਗ ਅਨੁਸਾਰ ਸਿੱਧ ਹੈ ਕਿ ਨਹੀਂ ।

ਗੁਰਪ੍ਰਸਾਦ ਸਿੰਘ—ਇਹ ਤਾਂ ਆਪ ਨੂੰ ਸਿੱਧ ਹੋ ਗਿਆ ਕਿ ਇਸ ਪ੍ਰਸੰਗ ਦੁਆਰਾ ਝਟਕੇ ਦਾ ਸਿਧਾਂਤ ਤਾਂ ਸਿੱਧ ਨਹੀਂ ਹੁੰਦਾ ।

ਨਿਝੱਕ ਸਿੰਘ—ਹਾਂ ਜੀ, ਪ੍ਰਤੀਤ ਤਾਂ ਅਜਿਹਾ ਹੀ ਹੁੰਦਾ ਹੈ ।

ਗੁਰਪ੍ਰਸਾਦ ਸਿੰਘ—ਕੀ ਆਪ ਸਮਝਦੇ ਹੋ ਕਿ ਇਸ ਪ੍ਰਸੰਗ ਪ੍ਰਥਾਇ ਦਿਤੇ



 

ਗੁਰਪ੍ਰਮਾਣ ਤੋਂ ਮਾਸ ਦੇ ਵਿਧਾਨ ਦਾ ਪੱਖ ਸਿੱਧ ਹੁੰਦਾ ਹੈ ?

ਨਿਝੱਕ ਸਿੰਘ—ਮੇਰਾ ਅਜਿਹਾ ਹੀ ਸ਼ੱਕ ਹੈ। ਤੁਸੀਂ ਦੂਰ ਕਰ ਸਕਦੇ ਹੋ ਤਾਂ ਕਰ ਦਿਉ, ਬੜਾ ਉਪਕਾਰ ਹੋਵੇਗਾ। ਜੇ ਮਾਸ ਖਾਣਾ ਸਿੱਧ ਹੋ ਗਿਆ ਤਾਂ ਝਟਕਾ ਖਾਣ ਦਾ ਰਾਹ ਤਾਂ ਆਪੇ ਨਿਕਲ ਆਵੇਗਾ।

ਗੁਰਪ੍ਰਸਾਦ ਸਿੰਘ—ਆਪ ਜਾਂ ਹੋਰ ਮਾਸ ਖਾਣ ਦੇ ਪੱਖੀ ਇਸ ਗੁਰਪ੍ਰਮਾਣ ਦੀ ਕਿਹੜੀ ਪੰਗਤੀ ਤੋਂ ਇਹ ਗੱਲ ਸਿੱਧ ਕਰੀ ਲੋੜਦੇ ਹਨ ਕਿ ਮਾਸ ਖਾਣਾ ਗੁਰਮਤਿ ਅੰਦਰ ਜਾਇਜ਼ ਹੈ। ਕੋਈ ਅਜਿਹੀ ਪੰਗਤੀ ਸਪੱਸ਼ਟ ਹੈ ਤਾਂ ਦੱਸੋ।

ਨਿਝੱਕ ਸਿੰਘ—ਕੋਈ ਖ਼ਾਸ ਪੰਗਤੀ ਤਾਂ ਮੇਰੇ ਯਾਦ ਨਹੀਂ।

ਗੁਰਪ੍ਰਸਾਦ ਸਿੰਘ—ਹੱਛਾ, ਆਪਾਂ ਸਾਰੀਆਂ ਪੰਗਤੀਆਂ ਹੀ ਕ੍ਰਮ ਅਨੁਸਾਰ ਵਿਚਾਰ ਲੈਂਦੇ ਹਾਂ। ਪਰ ਇਸ ਵਿਚਾਰ ਤੋਂ ਪਹਿਲਾਂ ਮੈਂ ਆਪ ਨੂੰ ਦੱਸ ਦੇਵਾਂ ਕਿ ਇਹ ਗੁਰਪ੍ਰਮਾਣ ਸ੍ਰੀ ਗੁਰੂ ਸਾਹਿਬ ਨੇ ਜੈਨੀਆਂ ਬੋਧੀਆਂ ਵੈਸ਼ਨਵਾਂ ਦਾ 'ਅਹਿੰਸਾ ਪ੍ਰਮ ਧਰਮੋ' ਮਈ ਸਿਧਾਂਤ, ਕੇਵਲ ਇਹੀ ਸਿਧਾਂਤ ਦੇ ਖੰਡਨ ਕਰਨ ਲਈ ਪ੍ਰਮਾਣਿਆ ਹੈ। ਜਿਵੇਂ ਕਿ ਗੁਰਮਤਿ ਅੰਦਰ ਇਸ਼ਨਾਨ ਗੁਰਸਿਖਾਂ ਦਾ ਨਿਯਮਕ ਅਸੂਲੀ ਗੁਰਮਤਿ ਕਰਮ ਹੈ, ਪਰ ਕੇਵਲ ਇਹੋ ਇਸ਼ਨਾਨ ਹੀ ਪ੍ਰੇਮ ਧਰਮ ਨਹੀਂ ਜੋ ਕਲਿਆਨ ਦਾ ਸਾਧਕ ਹੋਵੇ। ਏਸੇ ਪ੍ਰਕਾਰ ਮਾਸ ਦਾ ਨਾ ਖਾਣਾ ਗੁਰਮਤਿ ਦੇ ਰਹਿਤ ਰਹਿਤਮਾਇਕ ਨਿਯਮਾਂ ਦਾ ਇਕ ਅੰਗ ਹੈ, ਪਰ ਨਿਰਾ ਮਾਸ ਨਾ ਖਾਣਾ ਹੀ ਗੁਰਮਤਿ ਦਾ ਕਲਿਆਨ ਕਾਰੀ ਪਰਮ ਧਰਮ ਨਹੀਂ। ਜਿਸ ਗੁਰਪ੍ਰਮਾਣ ਅੰਦਰ ਅਹਿੰਸਾ ਨੂੰ ਪਰਮ ਧਰਮ ਮੰਨਣ ਵਾਲਿਆਂ ਅਤੇ ਨਿਰਾ ਮਾਸ ਮਾਸ ਕਰ ਝਗੜਨ ਵਾਲਿਆਂ ਦਾ ਖੰਡਨ-ਮਈ ਸੋਧਨ ਪ੍ਰਬੋਧਨ ਹੈ। ਨਿਰੇ ਮਾਸ ਤੋਂ ਨਫ਼ਰਤ ਕਰਨ ਹਾਰਿਆਂ ਜਾਂ ਮਾਸ ਨੂੰ ਰਿਝਦਾ ਕ੍ਰਿਝਦਾ ਦੇਖ ਕੇ ਹੀ ਘਿਰਣਾ ਕਰਨ ਵਾਲਿਆਂ ਨੂੰ ਭੀ ਉਪਦੇਸ਼ ਹੈ। ਮਾਸ ਦਾ ਨਾਉਂ ਲੈ ਲੈ ਕੇ ਝਗੜਨ ਵਾਲਿਆਂ ਦੋਹਾਂ ਪੱਖੀਆਂ ਵਿਪੱਖੀਆਂ ਨੂੰ ਸੁਮਤਿ ਦਾਨ ਦੇਵਣ ਦਾ ਨਿਰਪੱਖ ਵਿਚਾਰ ਹੈ। ਆਪ ਸ਼ਾਇਦ ਸਮਝ ਗਏ ਹੋਵੋਗੇ, ਇਸ ਪ੍ਰਥਾਇ ਉਥਾਨਕਾ ਨਿਰਣੇ ਦੀ



 

ਵਿਚਾਰ ਨੂੰ।

ਨਿਝੱਕ ਸਿੰਘ—ਜੀ ਹਾਂ, ਮੈਂ ਸਮਝ ਗਿਆ ।

ਗੁਰਪ੍ਰਸਾਦ ਸਿੰਘ—ਹੁਣ ਇਸ ਗੁਰਪ੍ਰਮਾਣ ਦੀ ਇਕ ਇਕ ਪੰਗਤੀ ਨੂੰ ਵਿਚਾਰੀਏ ਕਿ ਇਸ ਤੋਂ ਮਾਸ ਖਾਣ ਦਾ ਵਿਧਾਨ ਸਿੱਧ ਹੁੰਦਾ ਹੈ ਕਿ ਨਹੀਂ।

ਨਿਝੱਕ ਸਿੰਘ— ਤੁਸੀਂ ਮੁੱਢ ਤੋਂ ਤੁਕਾਂ ਲਵੋ, ਮੈਨੂੰ ਤਾਂ ਯਾਦ ਨਹੀਂ ।

ਗੁਰਪ੍ਰਸਾਦ ਸਿੰਘ—ਲਓ, ਕ੍ਰਮ ਅਨੁਸਾਰ ਸਭ ਪੰਗਤੀਆਂ ਹੀ ਲਓ ।

ਪਹਿਲੀ ਪੰਗਤੀ ਹੈ—(੧) "ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥" ਕੀ ਏਸ ਪੰਗਤੀ ਤੋਂ ਸਿੱਧ ਹੁੰਦਾ ਹੈ ਕਿ ਮਾਸ ਖਾਓ? ਮਾਸ ਖਾਣ ਦਾ ਹੁਕਮ ਹੈ ਇਸ ਪੰਗਤੀ ਅੰਦਰ ?

ਨਿਝੱਕ ਸਿੰਘ—ਨਹੀਂ ਜੀ, ਇਸ ਪੰਗਤੀ ਤੋਂ ਤਾਂ ਮਾਸ ਖਾਣ ਦਾ ਹੁਕਮ ਸਿੱਧ ਨਹੀਂ ਹੁੰਦਾ ।

ਗੁਰਪ੍ਰਸਾਦ ਸਿੰਘ—ਲਓ ਫਿਰ ਦੂਜੀ ਪੰਗਤੀ—(੨) "ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥" ਕੀ ਇਸ ਪੰਗਤੀ ਤੋਂ ਭੀ ਮਾਸ ਖਾਣਾ ਸਿੱਧ ਹੁੰਦਾ ਹੈ ?

ਨਿਝੱਕ ਸਿੰਘ—ਨਹੀਂ ਜੀ, ਕੋਈ ਸਪੱਸ਼ਟ ਹੁਕਮ ਮਾਸ ਖਾਣ ਦਾ ਇਸ ਪੰਗਤੀ ਤੋਂ ਭੀ ਸਿੱਧ ਨਹੀਂ ਹੁੰਦਾ ।

ਗੁਰਪ੍ਰਸਾਦ ਸਿੰਘ—ਅਜੇ ਭੀ ਵਿਚਾਰ ਲਵੋ, ਜੇ ਇਨ੍ਹਾਂ ਦੋਹਾਂ ਪੰਗਤੀਆਂ ਤੋਂ ਮਾਸ ਖਾਣ ਦਾ ਹੁਕਮ ਕਿਸੇ ਵਿੰਗੇ ਟੇਢੇ ਤ੍ਰੀਕੇ ਨਾਲ ਮਾਸਾਹਾਰੀ ਸਿੱਧ ਕਰ ਵੀ ਲੈਣ ਤਾਂ ਮਾਸ ਖਾਣਿਆਂ ਨੂੰ ਮਾਤਾ ਦੇ ਉਦਰ ਦਾ ਮਾਸ, ਉਦਰ ਅੰਦਰ ਨਿੰਮੀ ਜੀਵ ਪੋਤ ਮਾਸ ਪੋਟਲੀ, ਉਦਰ ਅੰਦਰ ਬੱਚੇ ਦੀ ਪਰਵਰਿਸ਼ ਲਈ ਪ੍ਰਵਰਦਗਾਰ ਦਾ ਪੈਦਾ ਕੀਤਾ ਹੋਇਆ ਮਾਸ ਦਾ ਨਾੜੂਆ ਤੇ ਬੁਥ ਹਡ ਚੰਮ ਤਨ ਸਮੇਤ ਖਾਕੇ ਹੜੱਪ ਕਰ ਜਾਣੇ ਪੈਣਗੇ।

ਨਿਝੱਕ ਸਿੰਘ—ਨਹੀਂ ਜੀ, ਅਜਿਹਾ ਤੇ ਨਹੀਂ । ਇਨ੍ਹਾਂ ਪੰਗਤੀਆਂ ਤੋਂ ਮਾਸ ਖਾਣ ਦਾ ਵਿਧਾਨ ਤਾਂ ਸਿੱਧ ਨਹੀਂ ਹੁੰਦਾ ।

ਗੁਰਪ੍ਰਸਾਦ ਸਿੰਘ—ਹੱਛਾ, ਫਿਰ ਅਗਲੀ ਪੰਗਤੀ ਲਵੋ—(੩)"ਮਾਸਹੁ

ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥" ਕੀ ਇਸ ਤੀਜੀ ਪੰਗਤੀ ਤੋਂ ਮਾਸ ਖਾਣ ਦਾ ਗੁਰ ਹੁਕਮ ਸਿੱਧ ਹੁੰਦਾ ਹੈ ? ਜੇ ਹੁੰਦਾ ਹੈ ਤਾਂ ਮਾਤਾ ਦੀ ਦੂਧੀ (ਮੰਮੇ) ਨੂੰ ਭੀ ਚੱਕ ਵੱਢ ਕੇ ਮਾਸ ਦਾ ਗਿਰਾਸ ਬਣਨਾ ਪਵੇਗਾ।

ਨਿਝੱਕ ਸਿੰਘ—ਨਹੀਂ ਜੀ, ਅਜਿਹਾ ਹੁਕਮ ਤਾਂ ਕੋਈ ਸਿੱਧ ਨਹੀਂ ਹੁੰਦਾ। ਹਾਂ ਆਪ ਦੀ ਵਿਚਾਰ ਅਨੁਸਾਰ ਇਹ ਤਾਂ ਸਿੱਧ ਹੁੰਦਾ ਹੈ ਕਿ ਮਹਿਜ਼ ਮਾਸ ਦੇ ਨਾਉਂ ਤੋਂ ਨਫ਼ਰਤ ਨਹੀਂ ਹੋਣੀ ਚਾਹੀਦੀ, ਮਾਸ ਘਿਰਣੀ ਨਹੀਂ ਬਣਨਾ ਚਾਹੀਦਾ ।

ਗੁਰਪ੍ਰਸਾਦ ਸਿੰਘ—ਮਾਸ ਨਾਉਂ ਘਿਰਣੀ ਕਿ ਮਾਸ ਖਾਣ ਘਿਰਣੀ ?

ਨਿਝੱਕ ਸਿੰਘ—ਇਨ੍ਹਾਂ ਪੰਗਤੀਆਂ ਵਿਚ ਕੇਵਲ ਮਾਸ ਦੇ ਨਾਉਂ ਦੀ ਘਿਰਣਾ ਨਾ ਕਰਨ ਦਾ ਉਪਦੇਸ਼ ਹੀ ਅਨੁਮਾਨਿਆ ਜਾ ਸਕਦਾ ਹੈ । ਮਾਸ ਖਾਣ ਦੀ ਨਾ ਘਿਰਣਾ ਤੋਂ ਮੁਰਾਦ ਹੋਵੇ ਤਦ ਤਾਂ ਇਹ ਸਿੱਧ ਹੋ ਜਾਂਦਾ ਹੈ ਕਿ ਮਾਂ ਦਾ ਮੰਮਾ ਹੀ ਨਿਰਘਿਣਤ ਹੋ ਕੇ ਮਾਸਾਹਾਰੀ ਨਿਸੰਗ ਖਾ ਜਾਣ। ਮੰਮੇ ਵਿਚੋਂ ਬੱਚਾ ਤਾਂ ਅੰਮ੍ਰਿਤ-ਮਈ ਦੁੱਧ ਹੀ ਚੁੰਘਦਾ ਹੈ, ਮੰਮਾਂ ਤਾਂ ਬਣਿਆ ਤਣਿਆ ਰਹਿੰਦਾ ਹੈ ।

ਗੁਰਪ੍ਰਸਾਦ ਸਿੰਘ—ਇਸ ਤੋਂ ਅਗਲੀ ਤੁਕ ਇਹ ਹੈ—(੪) "ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ।" ਲਓ ਦੱਸੋ ਇਸ ਤੁਕ ਵਿਚ ਭੀ ਭਲਾ ਕਿਤੇ ਹੈ ਮਾਸ ਖਾਣ ਦਾ ਉਪਦੇਸ਼-ਮਈ ਹੁਕਮ ? ਜੇ ਹੈ ਤਾਂ ਆਦਮੀ ਤੇ ਬੱਚੇ ਦਾ ਮੂੰਹ, ਜੀਭ, ਢਿੱਡ ਤੇ ਨੱਕ ਆਦਿਕ ਸਭ ਖਾ ਜਾਣਾ ਪਵੇਗਾ, ਕਿਉਂਕਿ ਉਹ ਸਭ ਮਾਸ ਦੇ ਬਣੇ ਹੋਏ ਹਨ ।

ਨਿਝੱਕ ਸਿੰਘ-ਇਸ ਤੁਕ ਤੋਂ ਭੀ ਮਾਸ ਦਾ ਮੰਡਨ ਜਾਂ ਖੰਡਨ ਸਿੱਧ ਨਹੀਂ ਹੁੰਦਾ । ਕੁਦਰਤ ਦੇ ਸਾਜੇ ਜੀਉਂਦੇ ਜੀਵਤ-ਕਲਾ ਵਾਲੇ ਮਾਸ ਦੇ ਨਾਉਂ ਮਾਤਰ ਤੋਂ ਨਫ਼ਰਤ ਬਿਵਰਜਤ ਕੀਤੀ ਤਾਂ ਸਿੱਧ ਹੁੰਦੀ ਹੈ।

ਗੁਰਪ੍ਰਸਾਦ ਸਿੰਘ—ਲਓ ਪੰਜਵੀਂ ਤੁਕ ਲਵੋ—(੫) ਵਡਾ ਹੋਆ ਵੀਆਹਿਆ

ਘਰਿ ਲੈ ਆਇਆ ਮਾਸੁ ॥" ਕੀ ਇਸ ਤੁਕ ਤੋਂ ਕੋਈ ਅਨੁਮਾਨ ਮਾਤਰ ਭੀ ਮਾਸ ਖਾਣ ਦਾ ਸਿਧਾਂਤ ਸਿੱਧ ਹੁੰਦਾ ਹੈ ?

ਨਿਝੱਕ ਸਿੰਘ—ਹਰਗਿਜ਼ ਨਹੀਂ । ਵੱਡਾ ਹੋ ਕੇ ਲਾੜਾ ਬਣ ਕੇ ਵਿਆਹ ਕੇ ਇਸਤ੍ਰੀ ਘਰ ਲਿਆਉਂਦਾ ਹੈ ਗ੍ਰਿਹਸਤ ਕਰਨ ਨੂੰ, ਨਾ ਕਿ ਉਸ ਦਾ ਮਾਸ ਖਾਣ ਨੂੰ ।

ਗੁਰਪ੍ਰਸਾਦ ਸਿੰਘ—ਲਓ ਛੇਵੀਂ ਤੁਕ ਇਹ ਹੈ—(੬) "ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥" ਇਸ ਵਿਚ ਬੱਚੇ, ਸਾਕ ਸੰਬੰਧੀਆਂ ਦੀ ਮਾਨਸੋਂ ਉਪੰਨੀ ਪੈਦਾਇਸ਼ ਦੱਸੀ ਹੈ । ਮਾਸ ਖਾਣ ਦਾ ਹੁਕਮ ਇਸ ਪੰਗਤੀ ਤੋਂ ਭੀ ਨਹੀਂ ਸਿੱਧ ਹੁੰਦਾ ।

ਨਿਝੱਕ ਸਿੰਘ—ਬੇਸ਼ਕ ਨਹੀਂ ਹੁੰਦਾ, ਇਹ ਸਾਫ਼ ਹੈ ।

ਗੁਰਪ੍ਰਸਾਦ ਸਿੰਘ—ਸਤਵੀਂ ਤੇ ਅਠਵੀਂ ਦੋਵੇਂ ਤੁਕਾਂ ਇਹ ਹਨ—
(੭) "ਸਤਿਗੁਰਿ ਮਿਲੀਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ॥
(੮) ਆਪਿ ਛੂਟੈ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥" ਇਨ੍ਹਾਂ ਤੁਕਾਂ ਤੋਂ ਭੀ ਮਾਸ ਖਾਣ ਦਾ ਹੁਕਮ ਸਿੱਧ ਨਹੀਂ ਹੁੰਦਾ । ਜੇ ਹੁੰਦਾ ਹੈ ਤਾਂ ਦੱਸੋ ।

ਨਿਝੱਕ ਸਿੰਘ—ਹੁੰਦਾ ਹੋਵੇ ਤਾਂ ਨਿਝੱਕ ਦੱਸ ਦੇਵੀਏ । ਇਨ੍ਹਾਂ ਸਾਰੀਆਂ ਪੰਗਤੀਆਂ ਤੋਂ ਤਾਂ ਮਾਸ ਖਾਣ ਦੇ ਹੁਕਮ ਦੀ ਕੋਈ ਸਪੱਸ਼ਟਤਾ ਸਿੱਧ ਨਹੀਂ ਹੁੰਦੀ ।

ਗੁਰਪ੍ਰਸਾਦ ਸਿੰਘ—ਪਹਿਲਾਂ ਸਲੋਕ ਤਾਂ ਸਮਾਪਤ ਹੋਇਆ । ਹੁਣ ਲਓ ਦੂਜੇ ਸਲੋਕ ਦੀ ਵੀਚਾਰ ਪੰਗਤੀ ਅਨੁਸਾਰ । ਵੇਖੋ ਭਲਾ, ਕਿਤੋਂ ਮਾਸ ਖਾਣ ਦਾ ਵਿਧਾਨ ਸਿੱਧ ਹੁੰਦਾ ਹੈ ਕਿ ਨਹੀਂ । ਪਹਿਲੀਆਂ ਦੋ ਤੁਕਾਂ ਇਹ ਹਨ—(੧) "ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ (੨) "ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥" ਇਨ੍ਹਾਂ ਦੋਹਾਂ ਤੁਕਾਂ ਦਾ ਭਾਵ ਅਰਥ ਤਾਂ ਇਹ ਹੈ ਕਿ ਮਾਸ ਦਾ ਨਾਉਂ ਲੈ ਲੈ ਕੇ ਝਗੜਨਾ ਗੁਰਮਤਿ ਗਿਆਨ ਤੋਂ ਘੁਥੇ ਝਗੜਾਲੂ ਮੂਰਖ ਜਗਿਆਸੂਆਂ ਦਾ ਕੰਮ ਹੈ। ਗੁਰਮਤਿ ਗਿਆਨ ਧਿਆਨ ਘੁਥੇ ਪਰਾਣੀ ਨੂੰ ਏਸ ਗੱਲ ਦਾ ਪਤਾ

 

ਹੀ ਨਹੀਂ ਕਿ ਮਾਸ ਕੀ ਹੈ ਤੇ ਸਾਗ ਕੀ, ਅਤੇ ਕਿਸ ਵਿਚ ਪਾਪ ਸਮਾਇਆ ਹੋਇਆ ਹੈ । ਇਸ ਦੁਤੁਕੀ ਵਿਚ ਭੀ ਮਾਸ ਖਾਣ ਦੀ ਆਗਿਆ ਨਹੀਂ ਉਪਦੇਸ਼ੀ ਗਈ ਖ਼ਬਰੇ ਮਾਸ ਖਾਣੇ ਕਿਥੋਂ ਇਹ ਗੱਲ ਘੜ ਲੈਂਦੇ ਹਨ ਕਿ ਮਾਸ ਖਾਣਾ ਇਸ ਸਲੋਕ ਦਾ ਸਿਧਾਂਤ ਹੈ, ਸਲੋਕ ਦੀਆਂ ਅਗਲੇਰੀਆਂ ਸਾਰੀਆਂ ਤੁਕਾਂ ਭੀ ਵੀਚਾਰ ਲੈਂਦੇ ਹਾਂ, ਪਰ ਇਨ੍ਹਾਂ ਦੋਹਾਂ ਤੁਕਾਂ ਅੰਦਰ ਇਹ ਉਪਦੇਸ਼ ਹੈ ਕਿ ਮਹਿਜ਼ ਮਾਸ ਦਾ ਨਾਉਂ ਲੈ ਲੈ ਕੇ ਝਗੜਾ ਸੱਥ ਨਾ ਪਾਓ । ਮਾਸ ਦੇ ਛੋਹਣ ਤੇ ਮਾਸ ਦੇ ਦੇਖਣ ਵਿਚ ਕੋਈ ਪਾਪ ਨਹੀਂ ਲੱਗ ਚਲਿਆ, ਮਹਿਜ਼ ਮਾਸ ਦੇ ਨਾਉਂ ਤੋਂ ਨਫ਼ਰਤ ਕਰਨਾ ਕੋਈ ਪੁੰਨੀ ਬਣਨਾ ਨਹੀਂ ਅਤੇ ਨਫ਼ਰਤ ਨਾ ਕਰਨਾ ਪਾਪੀ ਬਣਨਾ ਨਹੀਂ । ਇਹ ਸਿਧਾਂਤ ਤਾਂ ਇਸ ਦੁਤੁਕੀ ਦੇ ਅਭਿਪ੍ਰਾਈ ਭਾਵ ਤੋਂ ਨਿਕਲ ਸਕਦਾ ਹੈ ਕਿ ਜੀਵਾਂ ਜਾਨਵਰਾਂ ਦਾ ਗਲ ਵਢਿ ਹਤਿਆ ਕਮਾ ਕੇ ਮਾਸ ਖਾਣਾ ਪਾਪ ਰੂਪ ਹੈ । ਇਸ ਨੂੰ ਪੁੰਨ ਕਹਿਣਾ ਮਹਾਂ ਪਾਪ ਹੈ ਅਤੇ ਖਸ ਕੇ ਖਾਧਾ ਜਾਂ ਬੇਈਮਾਨੀ ਨਾਲ ਕਮਾ ਕੇ ਹੱਕ ਪਰਾਏ ਧਨ ਤੋਂ ਖਰੀਦਿਆ ਸਾਗ ਭੀ ਅਖਾਜ ਮਾਸ ਦੀ ਨਿਆਈਂ ਪਾਪ ਰੂਪ ਹੈ । ਸੋ ਇਨ੍ਹਾਂ ਗੱਲਾਂ ਦਾ ਨਿਰਣਾ ਵਿਚਾਰ ਕਿ "ਕਉਣੁ ਮਾਸੁ ਕਉਣੁ ਸਾਗੁ ਕਹਾਵੈ" ਗੁਰਮਤਿ ਗਿਆਨ ਧਿਆਨ ਦਵਾਰਾ ਅਰੂੜ ਹੋਈ ਅਭਿਆਸ ਕਮਾਈ ਵਾਲਿਆਂ ਨੂੰ ਹੀ ਅਨੁਭਵ ਹੁੰਦਾ ਹੈ, ਨਹੀਂ ਤਾਂ ਐਵੇਂ ਮਾਸ ਮਾਸ ਕਹਿ ਕਹਿ ਕੇ ਝਗੜੀ ਜਾਣਾ ਮੂਰਖਾਂ ਦਾ ਕੰਮ ਹੈ । ਹਰ ਹਾਲਤ ਵਿਚ ਇਸ ਦੁਤੁਕੀ ਤੋਂ ਮਾਸ ਖਾਣ ਦਾ ਮੰਡਨ ਸਿੱਧ ਨਹੀਂ ਹੁੰਦਾ ।

ਨਿਝੱਕ ਸਿੰਘ—ਹਾਂ, ਇਨਸਾਫ਼ ਵਾਲੀ ਗੱਲ ਤਾਂ ਇਹੋ ਪ੍ਰਤੀਤ ਹੁੰਦੀ ਹੈ।

ਗੁਰਪ੍ਰਸਾਦ ਸਿੰਘ—ਅਗਲੀਆਂ ਦੋ ਤੁਕਾਂ ਇਹ ਹਨ—(੩) "ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ ॥ (੪) ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੈ ॥" ਪਹਿਲੀ ਤੁਕ ਤਾਂ ਸਾਫ਼ ਦਸਦੀ ਹੈ ਕਿ ਹਿੰਦੂਆਂ ਲੋਕਾਂ ਦੇ ਕਰਮ ਧਰਮ ਦ੍ਰਿੜਾਉਣ ਵਾਲੇ ਵੇਦ ਸ਼ਾਸਤਰ ਤੇ ਗੈਂਡਾ ਆਦਿਕ ਮਾਰ ਕੇ ਹੋਮ ਜਗ ਕਰਨਾ

ਦੇਵਤਿਆਂ ਦੀ ਕਰਨੀ ਦਸਦੇ ਹਨ। ਭਾਵ ਪਸ਼ੂ ਮਾਰ ਕੇ ਪਸ਼ੂਆਂ ਦੀ ਕੁਰਬਾਨੀ ਦੇਣਾ ਇਹ ਹਿੰਦੂਆਂ ਦਾ ਕਰਮ ਧਰਮ ਹੈ। ਪਰ ਇਨ੍ਹਾਂ ਪਾਖੰਡੀਆਂ ਦੀ ਪਖੰਡ-ਕਿਰਿਆ ਇਹ ਹੈ ਜੁ ਲੋਕਾਂ ਨੂੰ ਦਿਖਾਉਣ ਲਈ ਤਾਂ ਮਾਸ ਦੇ ਤਿਆਗੀ ਵੈਸ਼ਨੋ ਬਣ ਕੇ ਇਤਨੀ ਘਿਰਣਾ ਕਰਦੇ ਹਨ ਕਿ ਮਾਸ ਦੇਖ ਕੇ ਨੱਕ ਘੁੱਟ ਲੈਂਦੇ ਹਨ, ਮਤੇ ਮਾਸ ਦਾ ਮੁਸ਼ਕ ਨਾ ਆਵੇ। ਉਂਝ ਰਾਤੀ ਚੋਰੀ ਛਪੇ ਮਾਸ ਖਾ ਲੈਂਦੇ ਹਨ। ਬਸ ਇਸ ਦੁਤੁਕੀ ਵਿਚ ਭੀ ਮਾਸ ਘਿਰਣੀ ਪਖੰਡੀਆਂ ਦੀ ਪਖੰਡ-ਨਿਖੇਧੀ ਕੀਤੀ ਹੈ। ਮਾਸ ਖਾਣ ਦੀ ਪ੍ਰਵਾਨਗੀ ਇਸ ਤੋਂ ਭੀ ਸਿੱਧ ਨਹੀਂ ਹੁੰਦੀ। ਇਨਸਾਫ਼ ਨਾਲ ਦਸੋ ਕਿ ਇਸ ਤੁਕ ਤੋਂ ਸਿੱਖਾਂ ਲਈ ਹੁਕਮ ਮਾਸ ਖਾਣ ਦਾ ਮਿਲਦਾ ਹੈ ?

ਨਿਝੱਕ ਸਿੰਘ—ਨਹੀਂ ਮਿਲਦਾ। ਪਖੰਡ-ਨਿਖੇਧੀ ਸਾਫ਼ ਹੈ।

ਗੁਰਪ੍ਰਸਾਦ ਸਿੰਘ—ਅਗਲੀਆਂ ਦੋ ਤੁਕਾਂ ਇਹ ਹਨ—(੫) "ਫੜ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥ (੬) ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥" ਇਨ੍ਹਾਂ ਪੰਗਤੀਆਂ ਵਿਚ ਭੀ ਮਾਸ ਦੇ ਮੋਮਨਾਂ ਘਿਰਣੀ ਪਖੰਡੀਆਂ ਦੀ ਪਖੰਡ ਹਠ ਧਰਮੀ ਦਾ ਨਿਖੇਧ ਹੈ, ਮਾਸ ਖਾਣ ਦਾ ਉਪਦੇਸ਼ ਨਹੀਂ। ਕਿ ਹੈ ?

ਨਿਝੱਕ ਸਿੰਘ—ਮਾਸ ਖਾਣ ਦਾ ਉਪਦੇਸ਼ ਤਾਂ ਏਥੇ ਭੀ ਨਹੀਂ।

ਗੁਰਪ੍ਰਸਾਦ ਸਿੰਘ—ਅਗਲੀਆਂ ਦੋ ਤੁਕਾਂ ਇਹ ਹਨ—(੭) "ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥ (੮) ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਹੀ ॥" ਇਨ੍ਹਾਂ ਦੋਹਾਂ ਤੁਕਾਂ ਤੋਂ ਭੀ ਮਾਸ ਦੇ ਮੋਮਨਾਂ ਦੀ ਪਾਖੰਡ ਕਿਰਿਆ ਦੀ ਨਿਖੇਧੀ ਹੀ ਸਿੱਧ ਹੁੰਦੀ ਹੈ, ਮਾਸ ਖਾਣ ਦੀ ਪ੍ਰਵੇਧੀ ਹਰਗਿਜ਼ ਨਹੀਂ ਸਿੱਧ ਹੁੰਦੀ।

ਨਿਝੱਕ ਸਿੰਘ—ਇਥੋਂ ਤਾਂ ਇਹ ਭਾਵ ਨਿਕਲ ਸਕਦਾ ਹੈ, ਭਾਵੇਂ ਖਿਚ ਪਾੜ ਕੇ ਹੀ ਨਿਕਲਦਾ ਹੋਵੇ ਕਿ ਮਾਤ ਪਿਤਾ ਦੀ ਰਕਤੋਂ ਨਿਪੰਨੇ



 

ਹੋਇਆਂ ਨੂੰ ਮੱਛੀ ਦਾ ਮਾਸ ਖਾਣਾ ਬਿਵਰਜਤ ਨਹੀਂ।

ਗੁਰਪ੍ਰਸਾਦ ਸਿੰਘ—ਤਾਂ ਫਿਰ ਓਹਨਾਂ ਨੂੰ ਮਾਤ ਪਿਤਾ ਦੀ ਰਕਤ ਦਾ ਖਾਣਾ ਭੀ ਬਿਵਰਜਤ ਨਹੀਂ ਹੋਣਾ ਚਾਹੀਦਾ।

ਨਿਝੱਕ ਸਿੰਘ—ਉਹ ਤਾਂ ਇਕ ਦ੍ਰਿਸ਼ਟਾਂਤ ਦਿੱਤਾ ਹੈ।

ਗੁਰਪ੍ਰਸਾਦ ਸਿੰਘ—ਦਰਿਸ਼ਟਾਂਤ ਦ੍ਰਿਸ਼ਟਾਂਤ ਉਪਰ ਹੀ ਘਟਿਆ ਕਰਦਾ ਹੈ।

ਨਿਝੱਕ ਸਿੰਘ—ਮਾਤ ਪਿਤਾ ਦੀ ਰਕਤੋਂ ਨਿਪੰਨਿਆਂ ਹੋਇਆਂ ਨੂੰ ਮੱਛੀ-ਮਾਸ ਦੇ ਖਾਣ ਤੋਂ ਕੀ ਘਿਰਣਾ ਹੋਣੀ ਚਾਹੀਦੀ ਹੈ। ਨਿਸੰਗ ਖਾ ਲੈਣ। ਇਹ ਭਾਵ ਨਿਕਲ ਸਕਦਾ ਹੈ।

ਗੁਰਪ੍ਰਸਾਦ ਸਿੰਘ—ਜੇ ਇਹ ਭਾਵ ਨਿਕਲ ਸਕਦਾ ਹੈ ਤਾਂ ਇਕੱਲਾ ਮੱਛੀ ਖਾਣ ਦਾ ਹੀ ਭਾਵ ਨਿਕਲ ਸਕਦਾ ਹੈ ? ਹਰ ਪ੍ਰਕਾਰ ਦਾ ਮਾਸ ਖਾਣ ਦਾ ਕਿਉਂ ਨਹੀਂ ਨਿਕਲ ਸਕਦਾ ? ਮਾਤ ਪਿਤਾ ਦੀ ਰਕਤੋਂ ਨਿਪੰਨਿਆਂ ਨੂੰ ਹਰ ਪ੍ਰਕਾਰ ਦੇ ਰਕਤ ਨਿਪੰਨੇ ਮਾਸ ਨੂੰ ਹੀ ਕਿਉਂ ਨਹੀਂ ਖਾ ਲੈਣਾ ਚਾਹੀਦਾ ? ਇਕੱਲਾ ਮੱਛੀ ਦਾ ਮਾਸ ਖਾਣ ਦਾ ਕਿਉਂ ਅਵਿਪਰਾ ਲਿਆ ਗਿਆ ? ਸਗੋਂ ਮੱਛੀ ਦੇ ਮਾਸ ਵਿਚ ਰਕਤ ਹੁੰਦਾ ਹੀ ਨਹੀਂ। ਜੇ ਹੁੰਦਾ ਹੈ ਤਾਂ ਬਹੁਤ ਥੋੜਾ ਹੁੰਦਾ ਹੋਵੇਗਾ। ਰਕਤ ਖਾਣਿਆਂ ਨੂੰ ਲਹੂ ਲਹਾਣੇ ਹੋਰ ਮਾਸਾਂ ਦਾ ਭਖਸ਼ਣ ਸਗੋਂ ਬਹੁਤਾ ਚੰਗਾ ਲਗਦਾ ਹੋਣਾ ਹੈ। ਤਾਂ ਤੇ ਇਹ ਅਰਥ ਠੀਕ ਨਹੀਂ ਫਬਦਾ, ਐਵੇਂ ਖਿੱਚ ਪਾੜ ਦੇ ਹੀ ਅਰਥ ਹਨ।

ਨਿਝੱਕ ਸਿੰਘ—ਫਿਰ ਆਪ ਕਿਵੇਂ ਕਰਦੇ ਹੋ ਤੇ ਕਿਵੇਂ ਇਸ ਤੁਕ ਦਾ ਭਾਵ ਸਮਝਦੇ ਹੋ।

ਗੁਰਪ੍ਰਸਾਦ ਸਿੰਘ—ਬਸ ਓਹੀ ਛੂਹ ਛੂਹ ਦੀ ਘਿਰਣਾ-ਮਈ ਪਖੰਡਤਾ ਦਾ ਹੀ ਇਸ ਵਿਚ ਖੰਡਨ ਹੈ। ਪਖੰਡੀ ਵੈਸ਼ਨੋ ਹਿੰਦੂ ਭਾਬੜੇ ਮੱਛੀ ਦੇ ਮਾਸ ਤੋਂ ਨੱਕ ਵਟ ਵਟ ਕੇ ਨਫ਼ਰਤ ਕਰਦੇ ਹਨ ਪਰ ਇਹ ਨਹੀਂ ਸੋਚਦੇ ਕਿ ਆਪ ਭੀ ਤਾਂ ਓਸ ਮਾਸ ਤੋਂ ਬਣੇ ਹੋਏ ਹਨ ਜੋ ਮਾਸ ਮਾਤ ਪਿਤਾ ਦੀ ਰਕਤ ਤੋਂ ਉਪਜਿਆ ਨਿਪਜਿਆ ਹੋਇਆ ਹੁੰਦਾ ਹੈ। ਮਾਸ ਦੇ ਨਾਂ ਮਾਤਰ ਤੋਂ ਨਫ਼ਰਤ ਕਰਨੀ ਗੁਰਮਤਿ ਅੰਦਰ ਨਿਖੇਧਤ ਹੈ। ਭਾਵ ਸਾਰੇ ਸ਼ਬਦ ਦੇ ਤਾਣੇ ਪੇਟੇ

ਵਿਚ ਇਕ ਮਾਸ ਦੀ ਮੋਮਨਤਾ ਦੀ ਨਿਖੇਧੀ ਚਲੀ ਆਉਂਦੀ ਹੈ, ਮਾਸ ਖਾਣਾ ਕਿਤੇ ਭੀ ਸਿੱਧ ਨਹੀਂ ।

ਨਿਝੱਕ ਸਿੰਘ—ਹੈ ਤਾਂ ਇਹੋ ਗੱਲ ਸਹੀ। ਦੂਜੇ ਅਰਥ ਢੁਕਦੇ ਨਹੀਂ, ਐਵੇਂ ਖਿੱਚਦੇ ਅਰਥ ਹਨ। ਮੱਛੀ-ਮਾਸ ਦਾ ਖਾਣਾ ਤਾਂ ਗੁਰਮਤਿ ਅੰਦਰ ਉਕਾ ਹੀ ਨਜਾਇਜ਼ ਹੈ, ਕਿਉਂਕਿ ਗੁਰਬਾਣੀ ਦਾ ਇਕ ਹੋਰ ਵਾਕ ਹੈ ਜਿਸ ਤੋਂ ਮੱਛੀ ਦੇ ਮਾਸ ਖਾਣ ਦੀ ਨਿਖੇਧੀ ਦਾ ਸਬੂਤ ਮਿਲਦਾ ਹੈ"ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਹਿ ॥" ਅਤੇ ਝਟਕਾ ਖਾਣ ਦੇ ਪੱਖੀਆਂ ਨੂੰ ਤਾਂ ਮੱਛੀ-ਮਾਸ ਉੱਕਾ ਹੀ ਬਿਵਰਜਤ ਹੈ, ਕਿਉਂਕਿ ਮੱਛੀ ਦਾ ਤਾਂ ਝਟਕਾ ਹੋ ਹੀ ਨਹੀਂ ਸਕਦਾ। ਕੁੰਡੀ ਜਾਲ ਨਾਲ ਪਾਣੀਓਂ ਬਾਹਰ ਕਢ ਕੇ ਮੱਛੀ ਮਾਰੀ ਤੜਫਾਈ ਜਾਂਦੀ ਹੈ। ਹੱਛਾ ਜੀ, ਅਗਲੀਆਂ ਤੁਕਾਂ ਵੀ ਲਓ ਵਿਚਾਰੋ ।

ਗੁਰਪ੍ਰਸਾਦ ਸਿੰਘ—ਨੌਵੀਂ ਤੁਕ ਹੈ, (੯) "ਇਸਤਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ" ।

ਨਿਝੱਕ ਸਿੰਘ—ਓਥੇ ਭੋਗ ਬਿਲਾਸ ਗ੍ਰਿਹਿਸਤ ਕਰਦੇ ਹਨ, ਕੋਈ ਇਕ ਦੂਜੇ ਦਾ ਮਾਸ ਤਾਂ ਨਹੀਂ ਵਢ ਵਢ ਖਾਂਦੇ। ਇਕ ਦੂਜੇ ਨੂੰ ਚਟਦੇ ਚੁੰਮਦੇ ਹੋਣਗੇ, ਗਲਾਚੀ ਖਾਂਦੇ ਤਾਂ ਨਹੀਂ । ਭਾਵ ਓਹੋ ਪ੍ਰਤੀਤ ਹੁੰਦਾ ਹੈ ਕਿ ਚਟਿਆ ਭੀ ਤਾਂ ਮਾਸ ਹੀ ਜਾਂਦਾ ਹੈ। ਉਹ ਕਿਉਂ ਚੁੰਮਦੇ ਚਟਦੇ ਹਨ, ਕੀ ਉਹ ਮਾਸ ਨਹੀਂ ਬਸ ਮਾਸ ਦੀ ਫੋਕੀ ਘਿਰਣਾ-ਮਈ ਪਖੰਡ-ਕਿਰਿਆ ਦਾ ਹੀ ਏਥੇ ਖੰਡਨ ਹੈ। ਮੰਡਨ-ਮਈ ਉਪਦੇਸ਼ ਏਥੇ ਭੀ ਨਹੀਂ।

ਨਿਝੱਕ ਸਿੰਘ—ਇਹ ਗੱਲ ਠੀਕ ਹੈ। ਹਾਂ ਜੀ ਅਗੇ ਤੁਰੋ। ਅਸੀਂ ਤਾਂ ਚਾਲੀ ਸੇਰੀ ਤੋਲ ਬੋਲ ਪੂਰੀ ਗੱਲ ਸੱਚੀ ਕਰ ਕੇ ਮੰਨਾਂਗੇ। ਊਰੀ ਫੋਕਟ ਦਲੀਲ ਵਾਲੀ ਗੱਲ ਕਦੇ ਮੰਨਣ ਨੂੰ ਤਿਆਰ ਨਹੀਂ ।

ਗੁਰਪ੍ਰਸਾਦ ਸਿੰਘ—ਅਗਲੀਆਂ ਦੋ ਤੁਕਾਂ ਇਹ ਹਨ—(੧੦) "ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥" (੧੧) "ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥"

ਨਿਝੱਕ ਸਿੰਘ—ਇਨ੍ਹਾਂ ਦੋਹਾਂ ਪੰਗਤੀਆਂ ਵਿਚ ਕੀ ਓਹੀ ਸਿਧਾਂਤ ਨਿਰਪੂਨ ਹੈ। ਪਾਂਡੇ ਪ੍ਰਤੀ ਪਖੰਡ ਛਡਣ ਦਾ ਉਪਦੇਸ਼ ਹੈ।

ਗੁਰਪ੍ਰਸਾਦ ਸਿੰਘ—ਮਾਸ ਖਾਣ ਦਾ ਵਿਧਾਨ ਤਾਂ ਨਹੀਂ ਨਾ ?

ਨਿਝੱਕ ਸਿੰਘ—ਬਿਲਕੁਲ ਨਹੀਂ।

ਗੁਰਪ੍ਰਸਾਦ ਸਿੰਘ—ਅਗਲੀਆਂ ਤਿੰਨ ਤੁਕਾਂ ਇਹ ਹਨ—(੧੨) "ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥" (੧੩) ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥" (੧੪) ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥" ਇਸ ਤਿਤੁਕੀ ਤੋਂ ਭੀ ਕਦੇ ਮਾਸ ਖਾਣ ਦਾ ਵਿਧਾਨ ਸਿੱਧ ਨਹੀਂ ਹੋ ਸਕਦਾ। ਜੇ ਮਾਸ-ਖੋਰੇ ਮਾਸ ਖਾਣ ਦਾ ਸਿਧਾਂਤ ਸਿੱਧ ਕਰਨ ਤਾਂ ਅਸੀਂ ਉਨ੍ਹਾਂ ਤੋਂ ਪੁਛਦੇ ਹਾਂ ਕਿ ਬਾਰ੍ਹਵੀਂ ਤੁਕ ਵਿਚ ਬਾਹਰ ਦੇ ਮਾਸ ਅਤੇ ਘਰ ਦੇ ਮਾਸ ਤੋਂ ਉਹ ਕੀ ਭਾਵ ਲੈਣਗੇ ? ਜੇ ਕਹਿਣ ਘਰ ਦਾ ਮਾਸ ਤਾਂ ਇਸਤ੍ਰੀ ਦੇ ਬਦਨ ਦਾ ਮਾਸ ਹੈ ਤੇ ਬਾਹਰ ਦਾ ਮਾਸ ਹੈ ਆਮ ਖਾਣ ਵਾਲਾ ਮਾਸ, ਅਤੇ ਇਸ ਦੇ ਅਰਥ ਐਉਂ ਕਰਨ, ਜਿਹੜੇ ਬਾਹਰ ਦੇ ਜੀਵਾਂ ਜਾਨਵਰਾਂ ਦਾ ਮਾਸ ਖਾਣੋਂ ਤਾਂ ਪ੍ਰਹੇਜ਼ ਕਰਦੇ ਹਨ ਤੇ ਘਰ ਦੀ ਇਸਤ੍ਰੀ ਦੇ ਮਾਸ ਦਾ ਪ੍ਰਹੇਜ਼ ਨਹੀਂ ਕਰਦੇ, ਉਨ੍ਹਾਂ ਦਾ ਨਾਂ ਮਾਸਾਹਾਰੀ ਹੋਣਾ ਫ਼ਜ਼ੂਲ ਹੈ, ਤਾਂ ਤੇ ਜਿਨ੍ਹਾਂ ਨੇ ਇਸਤ੍ਰੀ ਦੇ ਮਾਸ ਤੋਂ ਪ੍ਰਹੇਜ਼ ਕਰਨਾ ਜਾਇਜ਼ ਨਹੀਂ ਸਮਝਿਆ, ਓਹ ਜੀਵਾਂ ਦੇ ਮਾਸ ਖਾਣੋਂ ਕਿਉਂ ਪ੍ਰਹੇਜ਼ ਕਰਨ। ਪਰ ਇਹ ਅਰਥ ਉਨ੍ਹਾਂ ਦੇ ਬਣਦੇ ਨਹੀਂ। ਬਣਨ ਤਾਂ ਜੇ ਉਹ ਘਰ ਦਾ ਮਾਸ ਅਰਥਾਤ ਇਸਤ੍ਰੀ ਦਾ ਮਾਸ ਰਿੰਨ੍ਹ ਕੇ ਖਾ ਲਿਆ ਕਰਨ, ਤਦ ਤਾਂ ਘਰ ਦੇ ਮਾਸ ਦੀ ਮਿਸਾਲ ਦਾ ਮੁਕਾਬਲਾ ਕਰਨਾ ਬਾਹਰ ਦੇ ਖਾਣ ਵਾਲੇ ਮਾਸ ਨਾਲ ਬਣਦਾ ਹੈ। ਇਸ ਦੇ ਅਰਥ ਇਹੋ ਬਣਦੇ ਹਨ ਕਿ ਨਿਜ ਇਸਤ੍ਰੀ ਦੇ ਮਾਸ ਤੋਂ ਤਾਂ ਉਨ੍ਹਾਂ ਨੂੰ ਨਫ਼ਰਤ ਨਹੀਂ ਘਰ ਦਾ ਮਾਸ ਜੁ ਹੋਇਆ, ਪਰ ਪਰਾਏ ਜਾਨਵਰਾਂ ਦੇ ਮਾਸ ਤੋਂ ਉਨ੍ਹਾਂ ਨੂੰ ਨਫ਼ਰਤ ਹੈ, ਪਰਾਇਆ ਬਾਹਰ ਦਾ ਮਾਸ ਹੋਣ ਕਰ ਕੇ। ਘਰ ਦਾ ਮਾਸ ਚੰਗਾ ਕਿਉਂ ਤੇ ਬਾਹਰ ਦਾ ਮੰਦਾ

ਕਿਉਂ, ਜਦ ਕਿ ਸਾਰੇ ਜੀਅ ਜੰਤ ਮਾਸਹੁ ਹੀ ਉਪਜਦੇ ਹਨ, ਸਾਰੇ ਜੀਅ ਜੰਤ ਮਾਸ ਦੇ ਪੁਤਲੇ ਹੀ ਹਨ। ਮਾਸ ਦੇ ਪੁਤਲੇ ਬਾਹਰ ਦੇ ਹੋਏ ਕਿ ਘਰ ਦੇ! ਮਾਸ ਤੋਂ ਮਾਸ ਦੇ ਪੁਤਲਿਆ ਨੂੰ ਨਫ਼ਰਤ ਕਿਉਂ? ਜੇ ਹੈ ਤਾਂ ਸਮਸਰ ਇਕੋ ਜਹੀ ਹੀ ਹੋਣੀ ਚਾਹੀਦੀ ਹੈ। ਕੀ ਘਰ ਦੇ ਮਾਸ ਪੁਤਲੇ ਤੋਂ, ਕੀ ਬਾਹਰ ਦੇ ਮਾਸ ਦੇ ਪੁਤਲੇ ਤੋਂ।

ਨਿਝੱਕ ਸਿੰਘ—ਮੇਰੇ ਖ਼ਿਆਲ ਵਿਚ ਘਰ ਦੇ ਤੇ ਅੰਦਰ ਦੇ ਮਾਸ ਤੋਂ ਮੁਰਾਦ ਘਰ ਵਿਚ ਬਹਿ ਕੇ ਅੰਦਰਖਾਨੇ ਗੁਪਤ ਖਾਧੇ ਹੋਏ ਤੇ ਬਾਹਰ ਪ੍ਰਤਖ ਖਾਧੇ ਹੋਏ ਮਾਸ ਤੋਂ ਹੈ। ਕਿਉਂਕਿ ਪਖੰਡੀ ਲੋਕ ਬਾਹਰ ਤਾਂ ਲੋਕਾਂ ਨੂੰ ਜਤਲਾਉਣ ਲਈ ਪ੍ਰਗਟ ਤੌਰ ਤੇ ਮਾਸ ਖਾਂਦੇ ਨਹੀਂ ਅਤੇ ਘਰ ਬਹਿ ਕੇ ਗੁਪਤ ਚੋਰੀਓਂ ਮਾਸ ਖਾ ਲੈਂਦੇ ਹਨ। ਤਾਂ ਤੇ ਗੁਰੂ ਸਾਹਿਬ ਫੁਰਮਾਉਂਦੇ ਹਨ, ਐ ਪਖੰਡੀ ਪਾਂਡਿਓ, ਤੁਸੀਂ ਚੋਰੀਓਂ ਘਰ ਅੰਦਰ ਬਹਿ ਕੇ ਤਾਂ ਮਾਸ ਖਾ ਜਾਂਦੇ ਹੋ, ਬਾਹਰਖ਼ਾਨੇ ਲੋਕਾਂ ਪ੍ਰਤੀ ਆਪਣੀ ਪੰਡਤਾਈ ਦੀ ਪਤਿ ਪ੍ਰਤੀਤ ਬਣਾਈ ਰੱਖਣ ਲਈ ਮਾਸ ਦੇ ਤਿਆਗੀ ਆਪਣੇ ਆਪ ਨੂੰ ਜਣਾਉਂਦੇ ਹੋ ਅਤੇ ਉਪਦੇਸ਼ ਦੇਂਦੇ ਹੋ ਕਿ ਮਾਸ ਖਾਣਾ ਮੰਦਾ ਹੈ।

ਗੁਰਪ੍ਰਸਾਦ ਸਿੰਘ—ਚੰਗਾ ਇਹੀ ਅਰਥ ਸਹੀ। ਸਿਧਾਂਤ ਤਾਂ ਤੁਸਾਡਾ ਸਾਡੇ ਸਿਧਾਂਤ ਦੇ ਨਾਲ ਹੀ ਮਿਲਦਾ ਹੈ। ਪ੍ਰੰਤੂ ਤੇਰ੍ਹਵੀਂ ਤੁਕ-"ਜੀਅ ਜੰਤੁ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ" ਤਾਂ ਪਹਿਲੇ ਅਰਥਾਂ ਨਾਲ ਹੀ ਢੁਕਦੀ ਫੱਬਦੀ ਹੈ।

ਨਿਝੱਕ ਸਿੰਘ—ਪਰ "ਅਭਖੁ ਭਖਹਿ ਭਖੁ ਤਜਿ ਛੋਡਹਿ" ਵਾਲੀ ਚੌਦਵੀਂ ਤੁਕ ਦਾ ਭਾਵ ਉਪਰਲੇ ਅਰਥਾਂ ਨਾਲ ਕਿਵੇਂ ਫਬੇਗਾ?

ਗੁਰਪ੍ਰਸਾਦ ਸਿੰਘ—ਇਹ ਤਾਂ ਦੋਹਾਂ ਹਾਲਤਾਂ ਵਿਚ ਹੀ ਢੁਕਦਾ ਫੱਬਦਾ ਨਹੀਂ। ਟਾਕਰਾ ਨਹੀਂ ਖਾਂਦਾ। ਇਸ ਚੌਦਵੀਂ ਤੁਕ ਦਾ ਭਾਵ ਅਰਥ ਦੋਹਾਂ ਪਹਿਲੀਆਂ ਤੁਕਾਂ ਦੇ ਭਾਵ ਅਰਥ ਤੋਂ ਸੁਤੰਤਰ ਹੀ ਹੈ। ਜੋ ਪੁਰਖ ਨਿਗੁਰੇ ਅੰਧ ਅਗਿਆਨੀ ਹਨ, ਜਿਨ੍ਹਾਂ ਨੂੰ ਸੱਚੇ ਸਤਿਗੁਰੂ ਦੀ ਦੀਖਿਆ ਪ੍ਰਾਪਤ ਨਹੀਂ, ਉਹ ਵੀਚਾਰਹੀਣ ਲੋਕ ਭਖ ਅਭੱਖ



 

ਸਭ ਖਾਈ ਜਾਂਦੇ ਹਨ। ਸਗੋਂ ਕਈ ਹਾਲਤਾਂ ਵਿਚ ਉਹ ਓਹ ਕੁਝ ਖਾਂਦੇ ਭਖਦੇ ਹਨ। ਜੋ ਖਾਣ ਭਖਣ ਯੋਗ ਵਸਤੂਆਂ ਨਹੀਂ ਅਤੇ ਓਹਨਾਂ ਪਦਾਰਥਾਂ ਤੋਂ ਘਿਰਣਾ ਕਰਦੇ ਹਨ ਜੋ ਭਖਣ ਯੋਗ ਹਨ। ਸੁਕ੍ਰਿਤ ਕਰਨੀ ਦੀ ਕਮਾਈ ਦਵਾਰਾ ਹਕ ਹਲਾਲ ਦੇ ਕਮਾਏ ਹੋਏ ਪਦਾਰਥਾਂ ਨੂੰ ਭੁੰਚਦੇ ਨਹੀਂ, ਹਰਾਮ ਦੀ ਕਮਾਈ ਕਰ ਸਿੰਚਨ ਕੀਤੇ ਅਭੱਖ ਪਦਾਰਥਾਂ ਨੂੰ ਭਖੀ ਜਾਂਦੇ ਹਨ ਅਤੇ ਮਾਸ ਅਮਾਸ ਦੇ ਫੋਕੇ ਦਿਖਾਵੇ ਦੇ ਝਗੜਿਆਂ ਉਤੇ ਲੱਕ ਬੰਨ੍ਹ ਲੈਂਦੇ ਹਨ। "ਤੁਸੀਂ ਮਾਸਾਹਾਰੀ ਹੋ, ਅਸੀਂ ਘਾਸ-ਹਾਰੀ ਹਾਂ, ਤੁਸੀਂ ਮਾਸ ਖਾਂਦੇ ਹੋ, ਅਸੀਂ ਮਾਸ ਨਹੀਂ ਖਾਂਦੇ ਹਾਂ" ਦੇ ਝਗੜੇ ਫ਼ਜ਼ੂਲ ਮੂਰਖਾਂ ਵਾਲੇ ਝਗੜੇ ਹਨ। ਜਦ ਤਾਈਂ ਕਿ ਮਾਸ ਖਾਣ ਜਾਂ ਨਾ ਖਾਣ ਵਾਲਿਆਂ ਦੀਆਂ ਨੀਯਤਾਂ ਠੀਕ ਨਹੀਂ ਹੋ ਜਾਂਦੀਆਂ, ਤਦ ਤਾਈਂ ਹੀ ਇਹ ਮਾਸ ਮਾਸ ਅਤੇ ਘਾਸ ਘਾਸ ਦੇ ਝੜੇ ਝਗੜੇ ਦੇ ਕਜ਼ੀਏ ਹਨ। ਜੋ ਰੱਬੀ ਬੰਦ ਆਪਣਾ ਸੁਆਰਥ ਸੁਆਰਨ ਲਈ ਖਾਧ ਅਖਾਧ ਦੀ ਵੀਚਾਰ ਗੁਰਮੁਖ—ਤਾਈ ਨਾਲ ਕਰਦੇ ਹਨ ਅਤੇ ਇਕ ਮਨ ਇਕ-ਚਿਤ ਹੋ ਕੇ ਆਪਣੀ ਵਿਚਾਰ ਉਤੇ ਅਮਲ ਕਰਦੇ ਹਨ, ਸਾਰ ਅਸਾਰ ਦੀ ਖੋਜ, ਪਹਿਚਾਣ ਦੇ ਉੱਤਮ ਜਗਿਆਸੂ ਹਨ, ਉਹ ਅਮਲ ਹੀ ਕਰਦੇ ਹਨ, ਦਿਖਾਉਂਦੇ ਨਹੀਂ, ਝਗੜਿਆਂ ਵਿਚ ਪੈਂਦੇ ਨਹੀਂ। ਜਿਨ੍ਹਾਂ ਨੇ ਮਾਸ ਨੂੰ ਤਜਣਾ ਹੈ, ਪਰਮਾਰਥ ਦੇ ਪਾਂਧੀ ਬਣ ਕੇ ਉਨ੍ਹਾਂ ਦਾ ਤਜਣਾ ਹੀ ਪ੍ਰਵਾਨ ਹੈ। ਜਿਨ੍ਹਾਂ ਦੇ ਤਜਣਾ ਹੈ ਮਾਸ, ਆਪਣੇ ਆਪ ਨੂੰ ਮਾਸ ਤਿਆਗੀ ਜਣਾਉਣ ਲਈ ਓਹਨਾਂ ਦਾ ਇਹ ਤਿਆਗ ਕਿਸੇ ਲੇਖੇ ਨਹੀਂ, ਸਗੋਂ ਪਖੰਡ ਰੂਪ ਹੈ। ਏਸੇ ਪ੍ਰਕਾਰ ਜਿਨ੍ਹਾਂ ਨੇ ਮਾਸ ਖਾਣਾ ਹੈ, ਕਿਸੇ ਉਚ ਵੀਚਾਰ ਦੇ ਅਧੀਨ ਹੋ ਕੇ ਓਹਨਾਂ ਦਾ ਮਾਸ ਖਾਣਾ ਤਾਂ ਕਿਸੇ ਹੱਦ ਤਕ ਪਖੰਡ ਰੂਪ ਨਹੀਂ ਓਹ ਭੁਲੇ ਭਟਕੇ ਐਵੇਂ ਖਾਈ ਜਾਂਦੇ ਹਨ। ਪਰ ਜੋ ਮਾਸਾਹਾਰੀ ਲੋਕ ਕੇਵਲ ਲੋਭ ਲਾਲਚ ਦੇ ਗ੍ਰਸੇ ਹੋਣ ਕਰ ਸੁਆਦਤ ਜੀਆਂ ਸੰਘਾਰਦੇ ਹਨ ਅਤੇ ਆਪਣੀ ਇਸ ਵਾਦੀ ਨੂੰ ਸੱਚਾਉਣ ਲਈ ਗੁਰ ਵਾਕਾਂ ਦੀ ਓਟ ਅਤੇ ਗੁਰ ਪ੍ਰਮਾਰਥੀ ਪ੍ਰਮਾਣਾਂ ਦੀ ਪ੍ਰੋੜਤਾ

ਭਾਲਦੇ ਹਨ, ਓਹ ਨਿਰੇ ਪਖੰਡੀ ਹਨ। ਮਾਸ ਅਮਾਸ ਦੇ ਝੇੜੇ ਝਗੜੇ ਏਹਨਾਂ ਮਾਸ ਖਾਣ ਦੀ ਵਾਦੀ ਕੁਵਾਦੀ ਵਾਲਿਆਂ ਨੇ ਹੀ ਬੰਨ੍ਹੇ ਹਨ। ਜਿਨ੍ਹਾਂ ਨੂੰ ਮਾਸ ਖਾਣ ਦੀ ਵਾਦੀ ਨਹੀਂ ਉਹ ਆਪਣੇ ਪਰਮਾਰਥ ਸੁਆਰਦੇ ਹਨ, ਉਨ੍ਹਾਂ ਨੂੰ ਮਾਸ ਦੇ ਝਗੜਿਆਂ ਤਾਂਈਂ ਕੀ ਪਈ। ਨਾ ਹੀ ਉਨ੍ਹਾਂ ਨੂੰ ਆਪਣੇ ਪਰਮਾਰਥ ਦੇ ਵਿਗੜਨ ਦਾ ਖ਼ਤਰਾ ਹੈ। ਖ਼ਤਰਾ ਤਾਂ ਉਹਨਾਂ ਨੂੰ ਹੈ ਜਿਹੜੇ ਖਾਂਦੇ ਹਨ।

ਨਿਝੱਕ ਸਿੰਘ—(ਵਿਚੋਂ ਗੱਲ ਚੁਕਕੇ) ਨਹੀਂ ਜੀ, ਇਹ ਵੀ ਤੁਸਾਡਾ ਖ਼ਿਆਲ ਗ਼ਲਤ ਹੈ, ਸਗੋਂ ਅਜ ਕਲ੍ਹ ਦੇ ਮਾਸ-ਖ਼ੋਰੇ ਤਾਂ ਮਾਸ ਦਾ ਪ੍ਰਚਾਰ ਕਰਦੇ ਹੋਏ ਏਸ ਗੱਲ ਦੇ ਪ੍ਰਚਾਰਨ 'ਤੇ ਵੀ ਲੱਕ ਬੰਨ੍ਹ ਖੜੋਂਦੇ ਹਨ ਕਿ ਜੋ ਝਟਕਾ ਨਹੀਂ ਖਾਂਦੇ ਉਹ ਤਨਖ਼ਾਹੀਏ ਹਨ, ਕਾਇਰ ਹਨ ਆਦਿਕ ਇਸ ਪ੍ਰਕਾਰ ਦੇ ਦੋਸ਼ ਮਾਸ ਨਾ ਖਾਣ ਵਾਲਿਆਂ ਉੱਤੇ ਥੱਪਦੇ ਹਨ ਅਤੇ ਆਪਣੇ ਆਪ ਨੂੰ ਨਿਰਦੋਸ਼ ਸਿੱਧ ਕਰਦੇ ਹਨ। ਹੈ ਇਹ ਓਨ੍ਹਾਂ ਦੀ ਢੀਠਤਾਈ ਹੀ। ਇਕ ਆਦਮੀ ਯੁੱਧ ਕਰਦਾ ਹੈ ਸ਼ਸਤਰ ਵਾਹੁੰਦਾ ਹੈ; ਥਾਉਂ ਕੁਥਾਈਂ ਭੀ ਵਾਹ ਦਿੰਦਾ ਹੈ। ਉਸ ਨੂੰ ਤਾਂ ਦਾਗ਼ ਦੋਸ਼ ਲਗ ਸਕਦਾ ਹੈ। ਪਰ ਜੋ ਆਦਮੀ ਯੁੱਧ ਹੀ ਨਹੀਂ ਕਰਦਾ ਅਤੇ ਕਿਸੇ 'ਤੇ ਹਥਿਆਰ ਹੀ ਨਹੀਂ ਚੁੱਕਦਾ, ਉਸ 'ਤੇ ਕੀ ਦੋਸ਼ ਲਗਣਾ ਹੋਇਆ!

ਗੁਰਪ੍ਰਸਾਦ ਸਿੰਘ—ਏਥੇ ਭੀ ਨਿਰਦੋਸ਼ਾਂ ਨੂੰ ਦੋਸ਼ ਅਰੋਪ ਦਿੰਦੇ ਹਨ। ਜਿਹੜੇ ਹਥਿਆਰ ਨਹੀਂ ਫੜਦੇ, ਉਨ੍ਹਾਂ ਨੂੰ ਕਾਇਰ ਨਿਪੁੰਨਸ ਆਖਦੇ ਹਨ। ਜੋ ਯੁੱਧ ਨਹੀਂ ਕਰਦੇ, ਉਨ੍ਹਾਂ ਉਪਰ ਇਹ ਦੋਸ਼ ਲਾਉਂਦੇ ਹਨ ਕਿ ਓਹ ਦੇਸ਼-ਰਖਿਆ ਉਪਕਾਰ ਤੋਂ ਊਣੇ ਹਨ। ਪਰ ਮਾਸ ਨਾ ਖਾਣ ਵਾਲਿਆਂ ਉਪਰ ਇਹ ਮਿਸਾਲ ਦੋਸ਼ੀ ਹੋਣ ਵਾਲੀ ਨਹੀਂ ਘਟਦੀ। ਨਾ ਮਾਸ ਖਾਣ ਵਾਲੇ ਸਗੋਂ ਮਾਸ ਖਾਣ ਵਾਲਿਆਂ ਨਾਲੋਂ ਬਹੁਤ ਬਹਾਦਰ ਅਤੇ ਨਿਸ਼ਕਾਮ ਪਰਉਪਕਾਰੀ ਸਿੱਧ ਹੋਏ ਹਨ ਅਤੇ ਮਾਸ ਖਾਣ ਵਾਲੇ ਨਾ ਮਾਸ ਖਾਣ ਵਾਲਿਆਂ ਨਾਲੋਂ ਬੜੇ ਕਾਇਰ ਅਤੇ ਜ਼ਾਲਮ ਸਾਬਤ ਹੋਏ ਹਨ। ਜੋ ਜਨ ਕਿਸੇ 'ਤੇ ਜ਼ੁਲਮ ਨਹੀਂ ਕਰਦੇ, ਕਿਸੇ 'ਤੇ ਜ਼ਬਰ ਨਹੀਂ ਢਾਹੁੰਦੇ, ਕਿਸੇ ਨੂੰ ਡਰ ਨਹੀਂ ਦਿਖਾਉਂਦੇ,



 

ਉਹ ਦੂਜਿਆਂ ਦਾ ਭੈ ਭੀ ਨਹੀਂ ਮੰਨਦੇ। ਨਿਰਭਉ ਅਕਾਲ-ਪੁਰਖ ਦੀ ਨਿਰਭੈ ਭਗਤੀ ਕਰਦੇ ਹੋਏ ਨਿਰਭਉ ਦਸ਼ਾ ਵਿਚ ਹੀ ਖੇਡਦੇ ਹਨ। ਨਿਰਭੈਤਾ ਵਿਚ ਹੀ ਸਾਰੀ ਸੂਰਬੀਰਤਾ ਹੈ। ਭੈ ਦੇਣ, ਦਿਖਾਣ ਤੇ ਭਉ ਮੰਨਣ ਵਿਚ ਸਾਰੀ ਕਾਇਰਤਾ ਹੈ। ਨਿਰਾ ਮਾਸ ਖਾਣ ਵਾਲਾ ਨਾਮ ਅਭੈ ਪਦ ਤੋਂ ਹੀਣ ਅਜ ਤਾਈਂ ਕੋਈ ਸੱਚਾ ਸੂਰਬੀਰ ਨਹੀਂ ਸਦਾਇਆ। ਸਦਾਇਆ ਕੀ, ਹੋਇਆ ਹੀ ਨਹੀਂ। ਸੱਚੇ ਸੂਰਮੇ ਦੇ ਲਛਣ ਸਤਿਗੁਰੂ ਨੇ ਇਸ ਬਿਧ ਬਾਣੀ ਦੁਆਰਾ ਪ੍ਰਗਟਾਏ ਹਨ "ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥ ਆਤਮੁ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥" ਮਾਸਾਹਾਰੀਆਂ ਨੂੰ ਨਾ ਹਰਿ ਰੰਗੁ ਲਗਦਾ ਹੈ, ਨਾ ਅਜ ਤਾਈਂ ਕਿਸੇ ਨੂੰ ਲਗਾ ਹੈ ਤੇ ਨਾ ਉਨ੍ਹਾਂ ਆਪਣਾ ਆਤਮ ਜਿਣਿਆ ਹੁੰਦਾ ਹੈ। ਆਤਮ-ਜਿੱਤ ਹੀ ਸੱਚੇ ਪਰਉਪਕਾਰੀ ਜੋਧ ਮਹਾਂ ਬਲਸੂਰ ਬਣ ਸਕਦੇ ਹਨ ਅਤੇ ਬਣੇ ਹਨ। ਅਜ ਤਾਈਂ ਜਿਤਨੇ ਭੀ ਆਤਮ ਜਿੱਤਣੇ ਹਰਿ ਰੰਗੀ ਸੰਤ ਭਗਤ ਜਨ ਸੂਰਬੀਰ ਸਿੱਖ ਹੋਏ ਹਨ ਸਭ ਮਾਸ-ਅਹਾਰ ਨਿਰਲੇਪੀ ਹੋਏ ਹਨ ? ਕੋਈ ਮਾਸਾਹਾਰੀ ਅਜ ਤਾਈਂ ਪ੍ਰੇਮਾ-ਭਗਤੀ ਨੂੰ ਪ੍ਰਾਪਤ ਨਹੀਂ ਹੋਇਆ ਅਤੇ ਨਾ ਹੀ ਉਸ ਦੀ ਪ੍ਰੇਮਾ-ਭਗਤੀ ਤੋੜ ਨਿਭੀ।

ਨਿਝੱਕ ਸਿੰਘ—ਇਹ ਗੱਲ ਤਾਂ ਸੋਲਾਂ ਆਨੇ ਸਹੀ ਹੈ! ਸੁਆਦ ਆ ਗਿਆ। ਹੱਛਾ ਜੀ, ਹੁਣ ਅਗਲੀਆਂ ਪੰਗਤੀਆਂ ਦਾ ਭੀ ਵੀਚਾਰ ਕਰ ਲਈਏ। ਪਰ ਮੇਰੇ ਖ਼ਿਆਲ ਵਿਚ ਹੁਣ ਅਗਲੀਆਂ ਤੁਕਾਂ ਨੂੰ ਵੀਚਾਰਨ ਦੀ ਲੋੜ ਨਹੀਂ ਰਹੀ। ਇਸ ਪ੍ਰਥਾਇ ਮੇਰੀ ਤਾਂ ਨਿਸ਼ਾ ਹੋ ਗਈ ਹੈ ਕਿ ਇਹ ਸਾਰਾ ਹੀ ਗੁਰਪ੍ਰਮਾਣ ਵੈਸ਼ਨਵ ਪੰਡਿਆਂ ਜੈਨੀਆਂ ਬੋਧੀਆਂ ਦੀ ਮਾਸ ਘਿਰਣੀ ਪਖੰਡ-ਕਿਰਿਆ ਖੰਡਨ ਨਮਿਤ ਹੀ ਉਚਾਰਿਆ ਗਿਆ ਹੈ ਅਤੇ ਓਹਨਾਂ ਦੇ "ਅਹਿੰਸਾ ਪ੍ਰਮ ਧਰਮੋ" ਦੇ ਕਪੋਲ ਅਸੂਲ ਦਾ ਪੋਲ ਖੋਲ੍ਹ ਕੇ ਦਿਖਾਇਆ ਗਿਆ ਹੈ। ਮਾਸ ਖਾਣ ਦਾ ਵਿਧਾਨ ਇਸ ਗੁਰਵਾਕ ਅੰਦਰ ਕਿਤੇ ਭੀ ਸਿੱਧ ਨਹੀਂ ਹੁੰਦਾ। ਜੇ ਹੋਵੇ ਤਾਂ ਭੀ ਸਾਨੂੰ ਕੀ, ਅਸੀਂ ਕਿਹੜੇ

ਮਾਸਖ਼ੋਰੇ ਹਾਂ । ਅਸੀਂ ਤਾਂ ਝਟਕਾ ਖ਼ੋਰੇ ਸਿੱਖ ਦਾ ਪੱਖ ਪੂਰ ਕੇ ਕੇਵਲ ਝਟਕੇ ਸਬੰਧੀ ਹੀ ਵੀਚਾਰ ਚਲਾਈ ਸੀ । ਸੋ ਹੁਣ ਦੀ ਵੀਚਾਰ ਦਵਾਰਾ ਗੁਰਮਤਿ ਅੰਦਰ ਝਟਕਾ ਖਾਣ ਦਾ ਵਿਧਾਨ ਭੀ ਕਿਤੇ ਸਿੱਧ ਨਹੀਂ ਹੋਇਆ ਅਤੇ ਇਹ ਮੈਨੂੰ ਪਤਾ ਹੈ ਕਿ ਸਾਰੀ ਗੁਰਬਾਣੀ ਅੰਦਰ ਜੇ ਮਾਸ ਖਾਣ ਦੇ ਪੱਖੀਆਂ ਨੂੰ ਆਪਣੇ ਪੱਖ ਵਿਚ ਕੋਈ ਪ੍ਰਮਾਣ ਮਿਲੇਗਾ ਤਾਂ ਇਹ ਉਪਰਲਾ ਵਾਕ ਹੀ ਹੈ। ਹਾਂ ਮਾਸ ਖੰਡਨੀ ਗੁਰਪ੍ਰਮਾਣ ਤਾਂ ਹੋਰ ਵੀ ਅਨੇਕਾਂ ਮਿਲਣਗੇ, ਪਰ ਮਾਸ ਮੰਡਨੀ ਹੋਰ ਕੋਈ ਗੁਰਪ੍ਰਮਾਣ ਨਹੀਂ ਮਿਲਦਾ । ਹਿੰਸਾ ਖੰਡਨੀ ਅਤੇ ਅਹਿੰਸਾ ਮੰਡਨੀ ਭੀ ਅਨੇਕ ਪ੍ਰਮਾਣ ਗੁਰਬਾਣੀ ਅੰਦਰ ਮੌਜੂਦ ਹਨ ਤੇ ਇਹ ਗੱਲ ਨਿਰਸੰਦੇਹ ਹੈ ਕਿ ਝਟਕਾ ਕਰਨ ਜਾਂ ਖਾਣ ਵਾਲੇ ਅਹਿੰਸਕ ਹੋਣ ਦਾ ਦਮ ਨਹੀਂ ਮਾਰ ਸਕਦੇ, ਹਿੰਸਕ ਹੀ ਰਹਿਣਗੇ। ਪ੍ਰੰਤੂ ਝਟਕਾ ਤਿਆਗੀ ਭੀ ਨਿਰੋਲ ਅਹਿੰਸਕ ਹੋਣ ਦਾ ਦਮ ਨਹੀਂ ਮਾਰ ਸਕਦੇ ।

ਗੁਰਪ੍ਰਸਾਦ ਸਿੰਘ—ਪਰ ਕਿਉਂ ? ਜਦੋਂ ਝਟਕਾ ਕਰਦੇ ਹੀ ਨਹੀਂ, ਜੀਵਾਂ ਦਾ ਬਧ ਕਰਦੇ ਹੀ ਨਹੀਂ, ਤਦ ਉਨ੍ਹਾਂ ਉੱਤੇ ਹਿੰਸਕ ਹੋਣ ਦਾ ਦੂਸ਼ਨ ਆਇਦ ਹੀ ਨਹੀਂ ਹੋ ਸਕਦਾ। ਉਹ ਨਿਰੋਲ ਅਤੇ ਨਿਰਦੋਸ਼ ਅਹਿੰਸਕ ਹਨ।

ਨਿਝੱਕ ਸਿੰਘ—ਪਰ ਅਨੇਕਾਂ ਕਿਰਮ, ਜੀਅ ਜੰਤ, ਕੀੜੀਆਂ ਕੀੜੇ ਆਦਿਕ ਉਨ੍ਹਾਂ ਦੇ ਪੈਰਾਂ ਹੇਠ ਆ ਕੇ ਰੋਜ਼ ਮਰਦੇ ਹਨ, ਅਨੇਕਾਂ ਅਦ੍ਰਿਸ਼ਟ ਜਲ-ਕਿਰਮ ਜਲ ਪੀਂਦਿਆਂ ਉਨ੍ਹਾਂ ਦੇ ਅੰਦਰ ਲੰਘ ਕੇ ਮਰਦੇ ਹਨ ਅਤੇ ਅਨੇਕਾਂ ਵਾਯੂ ਮੰਡਲੀ ਦੇ ਅਦ੍ਰਿਸ਼ਟ ਪ੍ਰਮਾਣੂ ਸੁਆਸ ਲੈਂਦਿਆਂ ਉਨ੍ਹਾਂ ਦੇ ਅੰਦਰ ਜਾ ਸੰਘਾਰੇ ਜਾਂਦੇ ਹਨ ।

ਗੁਰਪ੍ਰਸਾਦ ਸਿੰਘ—ਉਹ ਖ਼ੁਦ ਤਾਂ ਨਹੀਂ ਨਾ ਮਾਰਦੇ। ਜੀਵਾਂ ਨੂੰ ਮਾਰਨ ਹਾਰਾ ਹੀ ਹਿੰਸਕ ਸਦਾ ਸਕਦਾ ਹੈ । ਤਾਂ ਤੇ ਹਿੰਸਕ ਪਦ ਉਨ੍ਹਾਂ 'ਤੇ ਆਇਦ ਹੋ ਹੀ ਨਹੀਂ ਸਕਦਾ । ਹਿੰਸਕ ਪਦ ਕੇਵਲ ਉਨ੍ਹਾਂ 'ਤੇ ਆਇਦ ਹੋ ਸਕਦਾ ਹੈ, ਜੋ ਮਨ ਬਚ ਕਰਮ ਕਰਕੇ ਜੀਵਾਂ ਨੂੰ ਮਾਰਦੇ ਹੋਣ ।

ਨਿਝੱਕ ਸਿੰਘ—ਪਰ ਕੁਝ ਕੁਝ ਨਾ-ਮਲੂਮ ਕਿੰਚਤ ਮਾਤਰ (Insignificant) ਡਿਗਰੀ ਕਰਕੇ ਤਾਂ ਉਹ ਜੀਵ ਅਹਾਰਕ ਹੋ ਸਕਦੇ ਹਨ, ਜੇ ਜੀਵ ਸੰਘਾਰਕ ਜਾਂ ਜੀਵ-ਹਿੰਸਕ ਨਹੀਂ ਹੋ ਸਕਦੇ, ਕਿਉਂਕਿ ਜਲ ਛਕਣ ਅਤੇ ਪਵਨ ਭਖਣ ਲਗਿਆਂ ਜੀਵ ਉਨ੍ਹਾਂ ਦੇ ਅੰਦਰ ਜਾਂਦੇ ਤਾਂ ਹਨ ਨਾ।

ਗੁਰਪ੍ਰਸਾਦ ਸਿੰਘ—ਓਹ ਜੀਵ ਦਾ ਅਹਾਰ ਨਹੀਂ ਕਰਦੇ, ਜਲ ਦਾ ਅਹਾਰ ਕਰਦੇ ਹਨ। ਉਹ ਮਨ ਬਚਨ ਕਰਮ ਕਰਕੇ ਜਲ ਪਵਨ ਛਕਦੇ ਭਖਦੇ ਹਨ। ਤਾਂ ਤੇ ਓਹ ਜਨ ਪਵਨ ਅਹਾਰੀ ਹਨ, ਨਾ ਕਿ ਜੀਵ ਅਹਾਰੀ।

ਨਿਝੱਕ ਸਿੰਘ—ਹਾਂ ਇਹ ਮੰਨ ਲੈਂਦੇ ਹਾਂ ਕਿ ਓਹ ਮਾਸਾਹਾਰੀਆਂ ਅਤੇ ਝਟਕਾ ਖ਼ੋਰਿਆਂ ਨਾਲੋਂ ਬਹੁਤ ਕੰਮ ਜੀਵ-ਅਹਾਰੀ ਹਨ। ਚਾਹੇ ਖ਼ੁਦ ਜੀਵਾਂ ਦਾ ਅਹਾਰ ਨਹੀਂ ਕਰਦੇ, ਪਰ ਜੀਵ ਉਨ੍ਹਾਂ ਦੇ ਅੰਦਰ ਜਾਂਦੇ ਤਾਂ ਹਨ ਨਾ। ਝਟਕੇ ਦੇ ਪੱਖੀ ਤਾਂ ਕਹਿ ਸਕਦੇ ਹਨ ਕਿ ਤੁਸੀਂ ਝਟਕਾ ਤਿਆਗ ਕੇ ਭੀ ਤਾਂ ਮਾਸਾਹਾਰੀ ਹੋ, ਕਿਉਂਕਿ ਜੀਵਾਂ ਦਾ ਮਾਸ ਤੁਹਾਡੇ ਅੰਦਰ ਜਾਂਦਾ ਹੈ; ਚਾਹੇ ਕਿਵੇਂ ਜਾਵੇ ?

ਗੁਰਪ੍ਰਸਾਦ ਸਿੰਘ—ਅਸੀਂ ਅਜਿਹੇ ਮਾਸ ਦੇ ਮੋਮਨ ਨਹੀਂ ਹਾਂ ਕਿ ਜਲ ਪਵਨ ਦਾ ਅਹਾਰ ਕਰਨਾ ਭੀ ਛੱਡ ਦਈਏ। ਹਾਂ ਇਹ ਜ਼ਰੂਰ ਹੈ ਕਿ ਜਿੱਥੇ ਸਾਨੂੰ ਜਲ ਵਿਚ ਕੋਈ ਕੀੜਾ ਜਾਂ ਕੂਰਾ ਆਦਿਕ ਪਿਆ ਦਿਸੇਗਾ, ਅਸੀਂ ਉਸ ਕੀੜੇ ਕੂਰੇ ਨੂੰ ਜਲ ਵਿਚੋਂ ਕਢ ਦਿਆਂਗੇ ਜਾਂ ਪੁਣ ਦਿਆਂਗੇ ਜਾਂ ਉਸ ਕੀੜੇ ਕਾੜੇ ਵਾਲੇ ਜਲ ਨੂੰ ਛਡ ਦਿਆਂਗੇ। ਓਹ ਜਲ ਡੋਲ੍ਹ ਦਿਆਂਗੇ, ਹੋਰ ਜਲ ਛਕ ਲਵਾਂਗੇ। ਵਾਹ ਲਗਦੀ ਦਿੱਸਣਹਾਰ ਪਵਨ ਪ੍ਰਮਾਣੂ ਭੀ ਸੁਆਸ ਲੈਂਦਿਆਂ ਆਪਣੇ ਮੂੰਹ ਵਿਚ ਨਹੀਂ ਪੈਣ ਦਿਆਗੇ ਪਰ ਇਸ ਗੱਲ ਦੇ ਵੀ ਕਾਇਲ ਨਹੀਂ ਹੋਵਾਂਗੇ ਕਿ ਸੁਆਸ ਲੈਣਾ ਹੀ ਛਡ ਦੇਵੀਏ ਜਾਂ ਜੈਨੀਆਂ ਸ੍ਰੇਵੜਿਆਂ ਵਾਂਗ ਮੂੰਹ ਅਗੇ ਪੱਟੀਆਂ ਹੀ ਬੰਨ੍ਹੀ ਫਿਰੀਏ। ਇਹ ਮੋਮਨਤਾ ਸਾਨੂੰ ਮਨਜ਼ੂਰ ਨਹੀਂ। ਕਿਸੇ ਵੀ ਗੁਰਸਿੱਖ ਨੂੰ ਮਨਜ਼ੂਰ ਨਹੀਂ ਹੋਣੀ ਚਾਹੀਦੀ ਕਿਉਂਕਿ ਗੁਰਮਤਿ ਅਜਿਹਾ

ਕਰਨੋਂ ਵਰਜਦੀ ਹੈ, ਮਾਸ ਖਾਣੋਂ ਵਰਜਦੀ ਹੈ, ਜੀਵਾਂ ਨੂੰ ਘਾਉਣ ਤੋਂ ਵਰਜਦੀ ਹੈ, ਪਰ ਇਹ ਨਹੀਂ ਵਰਜਦੀ ਕਿ ਜਲ ਨਾ ਪੀਵੇ, ਪੌਣ ਨਾ ਭਖੇ ਅਤੇ ਸੁਆਸ ਨਾ ਲਵੇ, ਕਿਉਂਕਿ ਜਲ ਪਵਨ ਅੰਦਰ ਜੀਵ ਹੁੰਦੇ ਹਨ । ਕਿਤੇ ਅਜਿਹਾ ਵਿਵਰਜਿਤ ਹੁਕਮ ਗੁਰਸਿੱਖਾਂ ਪ੍ਰਤੀ ਕੀਤਾ ਹੋਇਆ ਗੁਰਬਾਣੀ ਅੰਦਰ ਨਹੀਂ ਮਿਲਦਾ । ਪ੍ਰੰਤੂ ਝਟਕਾ ਖਾਣੇ ਜੋ ਇਸ ਗੱਲ ਦੇ ਕਾਇਲ ਹਨ ਕਿ ਸੁਤੇ ਪ੍ਰਕਾਰ ਸੁਆਸ ਲੈਂਦਿਆਂ ਤੇ ਜਲ ਛਕਦਿਆਂ ਕਿਰਮ ਉਨ੍ਹਾਂ ਦੇ ਅੰਦਰ ਜਾਂਦੇ ਹਨ ਅਤੇ ਇਸ ਤਰ੍ਹਾਂ ਜੀਵ ਅੰਦਰ ਜਾਣ ਨਾਲ ਓਹ ਜੀਵ ਭਖੀ ਸਦਾਂਦੇ ਹਨ, ਤਾਂ ਓਹਨਾਂ ਦੇ ਝਟਕੇ ਦਾ ਸਰਫ਼ ਨਿਯਮ ਤਾਂ ਪੈਂਦੀ ਸਟੇ ਹੀ ਟੁਟ ਗਿਆ ਕਿਉਂਕਿ ਓਹੀ (ਓਹਨਾਂ ਦੇ ਨਿਜ ਮੰਨੇ ਪ੍ਰਮੰਨੇ ਅਸੂਲ ਅਨੁਸਾਰ) ਦਮ ਬਦਮ ਮੁਰਦਾਰ ਮਾਸ ਖਾਂਦੇ ਹਨ ਅਤੇ ਜਾਣ ਬੁਝ ਕੇ ਖਾ ਜਾਂਦੇ ਹਨ । ਤਾਂ ਤੇ ਉਹ ਝਟਕਾ ਖ਼ੋਰ ਨਾ ਰਹੇ, ਕਿਉਂਕਿ ਉਹ ਜੀਵਾਂ ਨੂੰ ਅੰਦਰ ਨਘਾਰਦੇ ਹੋਏ ਕਿਸੇ ਤੀਖਣ ਸ਼ਸਤਰ ਨਾਲ ਓਹਨਾਂ ਨੂੰ ਨਹੀਂ ਝਟਕਾਉਂਦੇ, ਬਣੇ ਤਣੇ ਬੇਸ਼ੁਮਾਰ ਜੀਉਂਦਿਆਂ ਜੀਵਾਂ ਨੂੰ ਬਿਨ ਝਟਕਾਏ ਹੀ ਭਖਸ਼ਣ ਕਰ ਜਾਂਦੇ ਹਨ । ਹੁਣ ਉਹ ਆਪ ਹੀ ਵਿਚਾਰ ਲੈਣ ਕਿ ਉਹ ਨਿਤਾ-ਪ੍ਰਤਿ ਝਟਕਾ ਖਾਂਦੇ ਹਨ ਕਿ ਕੁੱਠਾ ਖਾਂਦੇ ਹਨ, ਕਿ ਮੁਰਦਾਰ ਮਾਸ ਖਾਂਦੇ ਹਨ ।

ਇਸ ਪਰ ਇਕ ਝਟਕਾ ਖ਼ੋਰ ਗਿਆਨੀ ਝੁੰਝਲਾ ਕੇ ਬੋਲ ਉਠਿਆ, ਜੋ ਕੁਝ ਚਿਰ ਤੋਂ ਸਾਡੇ ਪਾਸ ਆ ਬੈਠਾ ਸੀ ਅਤੇ ਸਾਰੀ ਗੋਸ਼ਟ ਸੁਣਦਾ ਰਿਹਾ ਸੀ ।

ਝਟਕਾ ਖ਼ੋਰ ਗਿਆਨੀ—(ਨਿਝੱਕ ਸਿੰਘ ਨੂੰ ਸਨਮੁਖ ਹੋ ਕੇ) ਤੁਸੀਂ ਇਹ ਦਲੀਲ ਕਾਹਨੂੰ ਦੇਣੀ ਸੀ, ਇਹ ਤਾਂ ਉਲਟੀ ਸਾਡੇ 'ਤੇ ਹੀ ਆ ਪਈ।

ਗੁਰਪ੍ਰਸਾਦ ਸਿੰਘ—ਫੇਰ ਤੁਸੀਂ ਝਟਕਾ ਖ਼ੋਰ ਅਗੇ ਨੂੰ ਇਹੋ ਜਿਹੀਆਂ ਦਲੀਲਾਂ ਬਹਿਸ ਵਿਚ ਪੇਸ਼ ਨ ਕਰਿਆ ਕਰੋ ਅਤੇ 'ਜੇਤੇ ਦਾਣੇ ਅੰਨ ਕੇ ਜੀਆ ਬਾਝ ਨ ਕੋਇ" ਆਦਿਕ ਪ੍ਰਮਾਣ ਦੇ ਕੇ ਇਹ ਸਿੱਧ ਕਰਨ

ਦਾ ਥੋਥਾ ਜਤਨ ਨਾ ਕੀਤਾ ਕਰੋ ਕਿ ਜੀਵ-ਹਿੰਸਾ ਤੋਂ ਕੋਈ ਨਹੀਂ ਬਚ ਸਕਦਾ ਅਤੇ ਮਾਸ ਭਖਣ ਤੋਂ ਕੋਈ ਖ਼ਾਲੀ ਨਹੀਂ । ਇਹੋ ਜਿਹੀਆਂ ਦਲੀਲਾਂ ਦੇ ਕੇ ਤੁਸੀਂ ਆਪਣੇ ਆਪ ਨੂੰ ਆਪਣੇ ਮੂੰਹੋਂ ਮੁਰਦਾਰ ਖ਼ੋਰੇ ਸਿੱਧ ਕਰ ਦਿੰਦੇ ਹੋ ਤੇ ਆਪਣੇ ਹੱਥੀਂ ਹੀ ਆਪਣੇ ਝਟਕਾ ਖ਼ੋਰ ਹੋਣ ਦੇ ਦਾਅਵੇ 'ਤੇ ਕੂਚਾ ਫੇਰ ਦਿੰਦੇ ਹੋ, ਇਹ ਹੁਜਤਾਂ ਹਨ, ਦਲੀਲਾਂ ਨਹੀਂ । ਇਹੋ ਜਿਹੀਆਂ ਹੁਜਤਾਂ ਦੇ ਸ਼ਿਕਾਰ ਤੁਸੀਂ ਆਪ ਹੀ ਹੋ ਗਏ ਹੋ ਅਤੇ ਆਪਣੇ ਪੈਰੀਂ ਆਪਣੇ ਹੱਥੀਂ ਹੀ ਕੁਹਾੜਾ ਮਾਰ ਬੈਠੇ ਹੋ । ਤਾਂ ਤੇ ਹੁਣ ਮੂੰਹ ਮੁੰਦਣ ਦੀ ਕਰੋ, ਨਹੀਂ ਤਾਂ ਮੱਛਰ ਮੱਖੀਆਂ ਪੈਣਗੀਆਂ ਤੁਸਾਡੇ ਮੂੰਹਾਂ ਅੰਦਰ ਮਾਸ ਖ਼ੋਰ ਗਿਆਨੀ, ਜ਼ਰਾ ਆਪਣੇ ਦੰਦ ਤਾਂ ਦੇਖੋ ਕਿ ਮਾਸ ਖਾ ਖਾ ਕੇ ਕਿਹੋ ਜਿਹੇ ਹੋਏ ਪਏ ਹਨ । ਕੁੱਤੇ ਬਘਿਆੜ ਆਦਿਕ ਮਾਸਖ਼ੋਰੇ ਦਰਿੰਦਿਆਂ ਦੇ ਕੁਦਰਤੋਂ ਹੀ ਤਿਖੇ ਦੰਦ ਹੁੰਦੇ ਹਨ, ਜੋ ਕੱਚੇ ਮਾਸ ਨੂੰ ਹੀ ਖਾਣ ਲਈ ਕੁਦਰਤ ਨੇ ਬਣਾਏ ਹੁੰਦੇ ਹਨ । ਸੋ ਤੁਸੀਂ ਮਾਸਖ਼ੋਰੇ ਬਣਨ ਦਾ ਤਦ ਫ਼ਖ਼ਰ ਕਰ ਸਕਦੇ ਹੋ ਜੇ ਪਹਿਲਾਂ ਤੁਸੀਂ ਦਰਿੰਦਿਆਂ ਵਰਗੇ ਦੰਦ ਲਿਆਓ ।

ਇਹੋ ਖੁੰਬ ਠਪਾ ਕੇ ਉਹ ਝਟਕਾ ਖ਼ੋਰ ਗਿਆਨੀ ਤਾਂ ਚਲਦਾ ਬਣਿਆ ਅਤੇ ਮਬਾਹਸੇ ਦੀ ਮਹਿਫ਼ਲ ਬਰਖ਼ਾਸਤ ਹੋਈ ।

☆ ☆ ☆



 

ੴ ਸਤਿਗੁਰ ਪ੍ਰਸਾਦਿ ॥

# ਅਕਾਲੀ ਕੌਰ ਸਿੰਘ ਨਾਲ ਮਾਸ ਪ੍ਰਥਾਇ ਗੋਸ਼ਟ

(ਜੋ ਪਿਛਲੇ ਸਾਲ ਸਤੰਬਰ ੧੯੪੪ ਵਿਚ ਸ੍ਰੀ ਨਗਰ, ਕਸ਼ਮੀਰ, ਹੋਈ)

ਅਕਾਲੀ ਜੀ ਮਿਲਣ ਹਿਤ ਸਰਦਾਰ ਦਿਆਲ ਸਿੰਘ ਦੇ ਮਕਾਨ 'ਤੇ ਆਏ, ਜਿਥੇ ਹੋਰ ਭੀ ਬਹੁਤੇ ਸਿੰਘ ਸਜਨ ਜਨ ਬੈਠੇ ਸੀ । ਉਹ ਅਗੇ ਵਾਂਗੂ ਗਲਵਕੜੀ ਪਾਉਣ ਲਈ ਬਾਹਾਂ ਪਸਾਰ ਕੇ ਮੇਰੀ ਓਰ ਵਧੇ। ਤਿਸ ਪਰ ਨਿਧੜਕ ਹੋ ਕੇ ਮੈਂ ਸਪੱਸ਼ਟ ਆਖਿਆ :—

ਮੈਂ—ਆਪ ਦੇ ਨਾਲ ਜੱਫੀ ਕਦੇ ਨਹੀਂ ਪਾਉਣੀ, ਬਸ ਦੂਰੋਂ ਫ਼ਤਹ ਹੀ ਗਜਾਉਣੀ ਹੈ ।

ਅਕਾਲੀ ਕੌਰ ਸਿੰਘ-(ਮੀਸਣਪਣੀ ਹਾਸੀ ਨਾਲ) ਕਿਉਂ, ਕੀ ਕਸੂਰ ਹੋਇਆ ?

ਮੈਂ—ਤੁਸੀਂ ਸਜਰੇ ਦੋ ਖ਼ੂਨ ਕੀਤੇ ਹਨ । ਖ਼ੂਨੀਆਂ ਨਾਲ ਜੱਫੀ ਕੇਹੀ ?

ਅਕਾਲੀ ਕੌਰ ਸਿੰਘ—(ਤ੍ਰਬਕ ਕੇ) ਕਿਉਂ ਜੀ, ਕਿਹੜੇ ਖ਼ੂਨ ਕੀਤੇ ਹਨ ? ਸਿੰਘ ਸਾਹਿਬ ਜੀ ਦੱਸੋ, ਕੀ ਬਚਨ ਆਖਦੇ ਹੋ ?

ਮੈਂ—ਆਹ ਦੇਖੋ ਸੱਜਰਾ ਖ਼ਤ ਆਇਆ ਹੈ ਕਿ ਉਹ ਭਾਈ ਨਰਿੰਦਰ ਸਿੰਘ ਪਿਆਰਾ, ਮਹਿੰਦੀਪੁਰ ਵਾਲਾ, ਜਿਸ ਨੂੰ ਤੁਸੀਂ ਮੁਰਗੀ ਮਾਰ ਕੇ ਆਪਣੇ ਹੱਥੀਂ ਖੁਆ ਕੇ ਆਏ ਹੋ, ਉਹ ਚਲਾਣਾ ਕਰ ਗਿਆ । ਅੱਠ ਨੌਂ ਸਾਲ ਤੋਂ ਉਹ ਤਪਦਿਕ ਨਾਲ ਬੀਮਾਰ ਸੀ, ਓਹ ਐਸੇ ਅਡੋਲ ਸਿਦਕ ਭਰੋਸੇ ਵਾਲਾ ਸੀ ਕਿ ਉਸ ਨੂੰ ਬਥੇਰੇ ਡਾਕਟਰ ਹਕੀਮ ਆਦਿਕ ਕਹਿ ਥੱਕੇ ਕਿ ਤੂੰ ਮਾਸ ਅੰਡੇ ਖਾਹ, ਪਰ ਉਸ ਨੇ ਮਾਸ ਨਾ ਹੀ ਖਾਧਾ। ਉਸ ਦੇ ਸਾਕ ਸਬੰਧੀ ਸਿਆਣੇ ਭੀ ਬਥੇਰਾ ਜ਼ੋਰ ਲਾ ਹਟੇ, ਪਰ ਉਸ ਦਾ ਸਿਦਕ ਭਰੋਸਾ ਨਾ ਹੀ ਡੋਲਿਆ, ਪਰ ਨਾ ਡੋਲਿਆ । ਇਸ



 

ਸਿਦਕ ਭਰੋਸੇ ਤੇ ਅਡੋਲ ਰਹਿਣ ਸਦਕਾ ਸਗੋਂ ਉਸ ਦੀ ਸਿਹਤ ਦਿਨੋ-ਦਿਨ ਚੰਗੀ ਤੋਂ ਚੰਗੀ ਹੁੰਦੀ ਗਈ, ਅੱਗੇ ਨਾਲੋਂ ਅਠਾਰਾਂ ਵੀਹ ਪੌਂਡ ਵਜਨ ਭੀ ਵਧ ਗਿਆ । ਡਾਕਟਰ ਜਨ ਸਭ ਹੈਰਾਨ ਸਨ। ਸਭੋ ਇਹੋ ਆਖਦੇ ਸਨ ਕਿ ਇਸ ਦੀ ਸਿਦਕ ਅਡੋਲਤਾ ਨੂੰ ਇਹ ਸਭ ਫਲ ਲਗੇ । ਜਿਸ ਦੇ ਕਾਰਨ ਭਜਨ ਅਭਿਆਸ ਦੀ ਅਰੂੜਤਾ ਭੀ ਦਿਨੋ-ਦਿਨ ਵਧਦੀ ਗਈ। ਆਪ ਨੇ ਜਿਸ ਦਿਨ ਦੀ ਮੁਰਗੀ ਮਾਰ ਕੇ ਉਸ ਨੂੰ ਖੁਆਈ, ਉਸੇ ਦਿਨ ਤੋਂ ਉਸ ਦੀ ਸਿਹਤ ਡਿਗਣ ਲਗ ਪਈ । ਉਸ ਦੇ ਸਿਦਕ ਭਰੋਸੇ ਨੂੰ ਐਸੀ ਠੇਸ ਲੱਗੀ ਕਿ ਉਸ ਦੀ ਭਜਨ ਬੰਦਗੀ ਭੀ ਰਹਿ ਖੜੋਤੀ ਜਿਉਂ ਜਿਉਂ ਮਾਸ ਖਾਵੇ ਤਿਉਂ ਤਿਉਂ ਹਿਠਾਹਾਂ ਹੀ ਹਿਠਾਹਾਂ ਜਾਵੇ । ਓੜਕ ਥੋੜੇ ਦਿਨ ਵਿਚ ਹੀ ਮਾਸ ਖਾਣ ਨੇ ਉਸ ਨੂੰ ਲੈ ਲਿਆ । ਸੋ ਇਕ ਤਾਂ ਆਪ ਨੇ ਉਸ ਦੀ ਮੁੱਢ ਤੋਂ ਬੱਝੀ ਹੋਈ ਸਿਦਕ ਸ਼ਰਧਾ ਦਾ ਖ਼ੂਨ ਕੀਤਾ, ਦੂਜੇ ਉਸ ਦਾ ਖ਼ੂਨ ਕੀਤਾ ਅਤੇ ਤੀਜੇ ਮੁਰਗੀ ਮਾਰਨ ਮਰਵਾਉਣ ਦੇ ਅਨਗਿਣਤੇ ਖ਼ੂਨ ਤੁਹਾਡੇ ਸਿਰ ਵੱਖਰੇ ਰਹੇ । ਓਹ ਖ਼ਬਰ ਨਹੀਂ ਆਪ ਨੇ ਕਿਤਨੇ ਕੁ ਬੇਅੰਤ ਕੀਤੇ ਕਮਾਏ ਹੋਣਗੇ ਤਾਂ ਤੇ ਆਪ ਜੈਸੇ ਖ਼ੂਨੀ ਪੁਰਸ਼ ਨਾਲ ਜੱਫੀਆਂ ਪਾਉਣੀਆਂ ਜੱਫੀ ਪਾਉਣ ਵਾਲੇ ਸੱਚ ਸਨੇਹ ਦਾ ਖ਼ੂਨ ਕਰਨਾ ਹੈ । ਆਹ ਵਿਚਾਰਾ !! ਅਤਿ ਪਿਆਰਾ ਨਰਿੰਦਰ ਸਿੰਘ ਆਪ ਦੇ ਪੋਚ ਪਰਚਾਰ ਦਾ ਸ਼ਿਕਾਰ ਹੋ ਗਿਆ ।

ਅਕਾਲੀ ਕੌਰ ਸਿੰਘ—ਮੈਂ ਤਾਂ ਕੋਈ ਮੁਰਗੀ ਮਾਰ ਕੇ ਮਰਵਾ ਕੇ ਉਸ ਨੂੰ ਨਹੀਂ ਖੁਆਲੀ ਅਤੇ ਨਾ ਹੀ ਐਸਾ ਉਪਦੇਸ਼ ਦਿੱਤਾ, ਜਿਸ 'ਤੇ ਉਹ ਮਾਸ ਅਹਾਰੀ ਹੋ ਜਾਵੇ ।

ਮੈਂ—ਖ਼ੂਬ ਕਹੀ । ਤਦ ਤਾਂ ਇਹ ਸਿੱਧ ਹੋਇਆ ਕਿ ਆਪ ਦੇ ਅੰਦਰ ਏਨੀ ਇਖ਼ਲਾਕੀ ਦਲੇਰੀ ਨਹੀਂ ਰਹੀ ਕਿ ਆਪ ਆਪਣੇ ਗੁਨਾਹ ਦਾ ਇਕਬਾਲ ਕਰ ਸਕੋ ਅਤੇ ਸੱਚ ਬੋਲ ਸਕੋ । ਆਹ ਦੇਖੋ ਮੇਰੇ ਪਾਸ ਅਜਿਹੇ ਸਜਣ ਮੌਜੂਦ ਹਨ ਜਿਸ ਨੇ ਸ਼ਾਹਦੇ ਹਾਲ ਹੋਏ ਖ਼ਾਸ ਮਹਿੰਦੀਪੁਰੋਂ ਇਹ ਵਾਰਦਾਤ ਸੁਣੀ । ਤਿਸ ਪਰ ਪਾਸ ਬੈਠੇ ਸਭ ਸੁਅਜੱਨਾਂ ਨੇ ਇਸ ਸਾਖਾ ਦੀ ਪੂਰੀ ਪੂਰੀ ਸ਼ਹਾਦਤ ਦਿੱਤੀ ਅਤੇ



 

ਅਕਾਲੀ ਕੌਰ ਸਿੰਘ ਜੀ ਨੂੰ ਸਨਮੁਖ ਹੋ ਕੇ ਆਖਿਆ ਕਿ ਤੁਸੀਂ ਕਹਿੰਦੇ ਹੋ, ਪ੍ਰਚਾਰ ਨਹੀਂ ਕੀਤਾ। ਤੁਸੀਂ ਤਾਂ ਸਗੋਂ ਓਹਨੀਂ ਦਿਨੀਂ ਬੀਜੇ ਨਗਰ ਵਿਖੇ ਜੋ ਕੂਕਾ ਕਾਫ਼ਰ ਤੋੜ ਕਾਨਫ਼ਰੰਸ ਹੋਈ, ਓਥੇ ਕਥਾ ਕਰਦੇ ਹੋਏ ਤੁਸਾਂ ਨਿਸੰਗ ਹੋ ਕੇ ਮਾਸ ਨਾ ਖਾਣ ਵਾਲਿਆਂ ਦਾ ਨਿਖੇਧ ਕੀਤਾ ਅਤੇ ਐਥੋਂ ਤਾਈਂ ਆਖਿਆ ਕਿ ਜਿਹੜੇ ਮਾਸ ਨਹੀਂ ਖਾਂਦੇ ਓਹ ਸਿੱਖੀ ਤੋਂ ਦੂਰ ਹਨ।

ਇਸ ਗੱਲ ਨੂੰ ਸੁਣ ਕੇ ਅਕਾਲੀ ਜੀ ਨੇ ਨਿਮੋਝੂਣੇ ਹੋ ਕੇ ਨੀਵੀਂ ਪਾ ਲਈ ਅਤੇ ਮਲਵੀਂ ਜ਼ਬਾਨ ਵਿਚ ਆਖਿਆ ਕਿ ਮੈਂ ਐਸਾ ਨਹੀਂ ਕਿਹਾ। ਸ਼ਾਇਦ ਕੂਕਿਆਂ ਦਾ ਕੁਫ਼ਰ ਖੰਡਨ ਲਈ ਕੋਈ ਗੱਲ ਕਹਿ ਦਿੱਤੀ ਹੋਵੇ ਤਾਂ ਕਹਿ ਦਿੱਤੀ ਹੋਵੇ।

ਮੈਂ—ਕੂਕਿਆਂ ਦਾ ਕਾਫ਼ਰ ਹੋਣਾ ਇਸ ਗੱਲ ਵਿਚ ਹੈ ਕਿ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਤਰਾ ਪਤਰਾ ਵੰਡ ਕੇ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁਫ਼ਰ ਭਰੀ ਬੇਅਦਬੀ ਕੀਤੀ। ਇਸ ਵਿਚ ਮਾਸ ਵਾਲਾ ਵਿਸ਼ਾ ਲਿਆਉਣ ਦੀ ਆਪ ਨੂੰ ਕੀ ਲੋੜ ਪਈ ਸੀ ? ਕੀ ਜੇ ਕਿਸੇ ਦਾ ਇਕ ਕਰਮ ਨਖਿਧ ਹੋਵੇ ਤਾਂ ਓਹਦੇ ਸਾਰੇ ਕਰਮ ਹੀ ਨਖਿਧ ਹੁੰਦੇ ਹਨ ? ਓਸ ਵਿਚ ਕੋਈ ਵੀ ਗੁਣ ਨਹੀਂ ਹੁੰਦਾ ! ਅਸੀਂ ਕੂਕਿਆਂ ਦੇ ਮਾਸ-ਅਹਾਰੀ ਨਾ ਹੋਣ ਦੇ ਕਰਮ ਅਤੇ ਉਹਨਾਂ ਦੀ ਬਿਬੇਕ ਧਾਰਨੀ ਰਹਿਤ ਰਹਿਣੀ ਦੀ ਪਵਿੱਤ੍ਰਤਾ ਨੂੰ ਗੁਰਮਤਿ ਸ਼ੁਭ ਗੁਣ ਦਸ ਕੇ ਸਤਿਕਾਰਦੇ ਹਾਂ। ਤੁਸਾਡੀ ਇਹ ਦਲੀਲ ਦੇਣਾ ਕਿ ਕੂਕੇ ਮਾਸ ਨਹੀਂ ਖਾਂਦੇ ਅਤੇ ਉਹ ਸਿੱਖ ਹੀ ਨਹੀਂ, ਨਿਰੀ ਫੋਕਟ ਅਤੇ ਤਅੱਸਬ-ਭਰੀ ਦਲੀਲ ਹੈ। ਐਸੀ ਦਲੀਲ ਦੀ ਤਹਿ ਵਿਚ ਆਪ ਨੇ ਹਰੇਕ ਨਾ ਮਾਸਾਹਾਰੀ ਸਿੱਖ ਨੂੰ ਅਸਿੱਖ ਗਰਦਾਨਿਆ ਅਤੇ ਓਸ ਕਾਨਫ਼ਰੰਸ ਸਮਾਗਮ ਵਿਚ ਸਜੇ ਹੋਏ ਅਨੇਕਾਂ ਅਜਿਹੇ ਸਿੱਖਾਂ ਸੰਤਾਂ ਦੇ ਦਿਲ ਦੁਖਾਉਣ ਦੇ ਖ਼ੂਨੀ ਅਪ੍ਰਾਧ ਕੀਤੇ, ਜੋ ਮਾਸ ਅਹਾਰੀ ਨਹੀਂ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਦੇ ਹੋਏ ਆਪ ਦਾ ਪ੍ਰਸੰਗ ਪ੍ਰਮਾਣ ਭੀ ਏਤਨਾ ਹੀ ਸੀ। ਅਰਥਾਤ ਜਿਸ ਗੁਰਪ੍ਰਮਾਣ ਦੀ ਆਪ ਕਥਾ ਕਰਨ ਲਗੇ ਸੋ ਤਿਸ ਦੀ ਕਿਸੇ ਤੁਕ



 

ਅੰਦਰ ਮਾਸ ਖਾਣ ਜਾਂ ਨਾ ਖਾਣ ਦਾ ਜ਼ਿਕਰ ਇਸ਼ਾਰਾ ਤਕ ਭੀ ਨਹੀਂ ਸੀ। ਤੁਸੀਂ ਖ਼ਾਹ-ਮਖ਼ਾਹ ਨਾ ਮਾਸ ਅਹਾਰੀਆਂ ਦਾ ਦਿਲ ਦੁਖਾਉਣ ਲਈ ਇਹ ਛੇੜ ਛੇੜਿਆ। ਵਿਚਾਰੇ ਸੰਤ ਸਰੂਪ ਸੰਤ ਜਨ ਨੀਵੀਂ ਪਾਕੇ ਸੁਣਦੇ ਸਨ। ਮੈਂ ਸੁਣਿਆ ਹੈ ਕਿ ਉਹ ਅੰਦਰੇ ਹੀ ਅੰਦਰ ਆਪ ਉਤੇ ਲਾਹਨਤ ਪਾਂਦੇ ਰਹੇ। ਸਟੇਜ ਸਕੱਤਰ ਨੇ ਕਈ ਵਾਰ ਆਪ ਦੇ ਗੂਠੇ ਭੀ ਦੱਬੇ, ਪਰ ਆਪ ਨਾ ਹਟੇ। ਮੈਂ ਸੱਚ ਆਖਦਾ ਹਾਂ ਕਿ ਜੇ ਮੈਂ ਉਥੇ ਹੁੰਦਾ, ਆਪ ਨੂੰ ਕਦੇ ਬੋਲਣ ਨਾ ਦਿੰਦਾ ਅਤੇ ਆਪ ਅਤੇ ਆਪ ਦੇ ਸਰੋਤਿਆਂ ਪਰ ਸੱਚਾ ਰਹਿਮ ਕਰਨ ਦਾ ਪਾਤਰ ਬਣਦਾ। ਆਪ ਦੀ ਕੀ ਮਜਾਲ ਜੁਰਅਤ ਸੀ ਕੁਸਕਣ ਦੀ। ਆਪ ਦੇ ਅੰਦਰ ਏਤਨਾ ਭੀ ਆਚਰਣਕ ਦਲੇਰਾਨਾ ਜੁੱਸਾ ਨਹੀਂ ਕਿ ਇਸ ਸੱਚਾਈ ਨੂੰ ਭੀ ਮੰਨ ਸਕੋ ਕਿ ਆਪ ਨੇ ਜ਼ਰੂਰ ਐਸਾ ਆਪ ਹੁਦਰਾ ਪ੍ਰਚਾਰ ਕੀਤਾ ਹੈ। ਭਲਾ ਤੁਸੀਂ ਹੁਣ ਹੀ ਮੈਨੂੰ ਦਸੋ ਤਾਂ ਸਹੀ ਕਿ ਤੁਸੀਂ ਕਿਹੜਾ ਗੁਰਬਾਣੀ ਦਾ ਪ੍ਰਮਾਣ ਦੇ ਕੇ ਮੁਰਗੀ ਮਾਰੀ, ਜਦ ਕਿ ਸਾਫ਼ ਸਪੱਸ਼ਟ ਇਹ ਗੁਰਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਉਂਦਾ ਹੈ ਕਿ "ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥"

ਇਸ ਗੁਰ ਵਾਕ ਦੀ ਵਿਆਖਿਆ ਤੁਸੀਂ ਕੀ ਕਰੋਗੇ ? ਅਤੇ ਇਸ ਗੁਰ ਵਾਕ ਦੇ ਚਾਨਣੇ ਵਿਚ ਤੁਸੀਂ ਮੁਰਗ਼ੀ ਕਿਵੇਂ ਮਾਰ ਜਾਂ ਮਰਵਾ ਸਕਦੇ ਹੋ, ਜਦ ਕਿ ਗੁਰ ਵਾਕ ਅੰਦਰ ਸਾਫ਼ ਮੁਰਗ਼ੀ ਮਾਰਨ ਦਾ ਨਿਖੇਧ ਹੈ।

ਅ: ਕੌਰ ਸਿੰਘ—ਇਹ ਵਾਕ ਤਾਂ ਸਿੰਘ ਸਾਹਿਬ ਜੀ ਮੁਸਲਮਾਨਾਂ ਪ੍ਰਥਾਇ ਉਚਾਰਿਆ ਗਿਆ ਹੈ, ਸਿੱਖਾਂ ਪ੍ਰਥਾਇ ਤਾਂ ਨਹੀਂ।

ਦਾਸ—ਅਕਾਲੀ ਜੀਉ ! "ਪਰਥਾਇ ਸਾਖੀ ਮਹਾਂ ਪੁਰਖ ਬੋਲਦੇ, ਸਾਂਝੀ ਸਗਲ ਜਹਾਨੈ" ਵਾਲਾ ਗੁਰ ਵਾਕ ਤਾਂ ਦਸਦਾ ਹੈ ਕਿ ਮਹਾਂ ਪੁਰਖ ਸਤਿਗੁਰੂ ਚਾਹੇ ਕਿਸੇ ਪ੍ਰਥਾਇ ਵਾਕ ਉਚਾਰਨ ਕਰਨ, ਉਹ ਸਾਰਿਆਂ ਲਈ ਸਾਂਝਾ ਹੁੰਦਾ ਹੈ, ਇਕਸਾਰ ਉਪਦੇਸ਼ ਦ੍ਰਿੜਾਉਣਹਾਰਾ ਹੁੰਦਾ ਹੈ। ਨਾ ਹੀ ਸਮੱਗਰ ਬਾਣੀ ਸਮੁੱਚੀ ਸਿੱਖਾਂ ਲਈ ਹੀ ਉਚਾਰੀ ਗਈ ਹੈ।

ਅ: ਕੌਰ ਸਿੰਘ—(ਕੁਝ ਚੇਤੰਨ ਹੋ ਕੇ) ਨਹੀਂ, ਇਹ ਗੁਰ ਵਾਕ ਤਾਂ ਕੇਵਲ ਮੁਸਲਮਾਨਾਂ ਪ੍ਰਤੀ ਉਪਦੇਸ਼ ਹੈ ਕਿ "ਸਭ ਮਹਿ ਏਕੁ ਖੁਦਾਇ ਕਹਤ ਹਉ" ਵਾਲਾ ਇਸ਼ਾਰਾ ਮੁਸਲਮਾਨਾਂ ਪ੍ਰਤੀ ਹੀ ਹੈ ।

ਦਾਸ—ਕਿਉਂ ! ਅਸੀਂ ਸਿੱਖ ਕੀ ਇਸ "ਸਭ ਮਹਿ ਏਕ ਖੁਦਾਇ" ਵਾਲੇ ਮਸਲੇ ਦੇ ਕਾਇਲ ਨਹੀਂ ? ਹਿੰਦੂ ਭੀ ਏਸ ਮਸਲੇ ਦੇ ਅਨੁਸਾਰੀ ਹਨ। ਈਸਾਈ ਮਤ ਭੀ ਇਹ ਹੀ ਪ੍ਰਤਿਪਾਦਨ ਕਰਦੀ ਹੈ। ਇਕ ਪ੍ਰਮਾਤਮਾ ਦਾ ਸਰਬ ਵਿਆਪਕ ਹੋਣਾ ਗੁਰਮਤਿ ਦਾ ਮੰਨਿਆ ਪ੍ਰਮੰਨਿਆ ਇਹ ਅਸੂਲ ਹੈ । ਕੀ ਤੁਸੀਂ ਇਸ ਤੋਂ ਮੁਨਕਰ ਹੋ ਸਕਦੇ ਹੋ ?

ਅ: ਕੌਰ ਸਿੰਘ—ਮੁਕਰ ਤਾਂ ਨਹੀਂ ਸਕਦੇ, ਪਰ ਇਹ ਗੁਰ ਵਾਕ ਤਾਂ ਖ਼ਾਸ ਮੁਸਲਮਾਨਾਂ ਪ੍ਰਥਾਇ ਹੀ ਉਚਾਰਨ ਹੋਇਆ ਹੈ ।

ਦਾਸ—ਇਹ ਤੁਸਾਡੀ ਨਿਰੀ ਹਠ-ਧਰਮੀ ਹੈ, ਜ਼ਿਦੀਆਂ ਵਾਲੀ ਜ਼ਿਦ ਹੈ, ਹੋਰ ਕੁਝ ਨਹੀਂ । ਤੁਸਾਡਾ ਮਤਲਬ ਇਹ ਸਿੱਧ ਕਰਨ ਦਾ ਹੈ ਕਿ ਮੁਸਲਮਾਨਾਂ ਪ੍ਰਤੀ ਮੁਰਗੀ ਮਾਰਨਾ ਮਮਨੂਹ ਹੈ, ਸਿੱਖਾਂ ਲਈ ਨਹੀਂ। ਸਿੱਖ ਨਿਸ਼ੰਗ ਮੁਰਗੀ ਮਾਰਨ, ਕੋਈ ਦੋਸ਼ ਨਹੀਂ ।

ਅ: ਕੌਰ ਸਿੰਘ—ਤੁਸੀਂ ਕੁਝ ਸਮਝ ਲਵੋ, ਪਰ ਇਹ ਗੁਰ ਵਾਕ ਤਾਂ ਸਿਰਫ਼ ਮੁਸਲਮਾਨਾਂ ਪ੍ਰਥਾਇ ਹੀ ਹੈ ।

ਦਾਸ—ਲਉ, ਪਹਿਲਾਂ ਆਪ ਦੇ ਏਸੇ ਅਵਿਪਰੇ ਦੀ ਹੀ ਛਾਣ ਬੀਣ ਕਰਦੇ ਹਾਂ, ਅਤੇ ਆਪ ਨੂੰ ਏਸੇ ਗੁਰ ਵਾਕ ਦੇ ਚਾਨਣੇ ਅਨੁਸਾਰ ਸਿੱਧ ਕਰ ਕੇ ਦਿਖਾਉਂਦੇ ਹਾਂ ਕਿ ਇਹ ਗੁਰ ਵਾਕ ਸਿਰਫ਼ ਮੁਸਲਮਾਨਾਂ ਪ੍ਰਥਾਇ ਹੀ ਨਹੀਂ । ਦੇਖੋ, ਇਸ ਤੋਂ ਪਹਿਲੀ ਤੁਕ ਭੀ ਤਾਂ ਪੜ੍ਹੋ, ਜੋ ਇਸ ਪ੍ਰਕਾਰ ਹੈ ਅਤੇ ਸਮੁੱਚਾ ਦੋਤੁਕੀਆ ਵਾਕ ਇਸ ਤਰ੍ਹਾਂ ਬਣਦਾ ਹੈ—"ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥" ਤਾਂ ਇਸ ਦੋਤੁਕੇ ਵਾਕ ਦੀ ਪਹਿਲੀ ਤੁਕ ਦੇ ਭਾਵ ਤੋਂ ਸਾਫ਼ ਸਿੱਧ ਹੈ ਕਿ ਇਹ ਵਾਕ ਵੇਦ ਅਤੇ ਕਤੇਬ ਦੇ ਦੋਹਾਂ ਮਤਾਂ ਅਰਥਾਤ ਹਿੰਦੂ ਮੁਸਲਮਾਨਾਂ ਪ੍ਰਥਾਇ ਹੀ ਸੰਬੋਧਨ ਹੋਇਆ ਹੈ, ਨਾ ਕੇਵਲ ਇਕੱਲੇ ਮੁਸਲਮਾਨਾਂ ਪ੍ਰਥਾਇ । ਦੋਹਾਂ ਮਤਾਂ ਦਾ ਹੀ ਅਵਿਪਰਾ ਕਿ "ਸਭ

 

ਮਹਿ ਏਕੁ ਖੁਦਾਇ" ਦਸਣਾ ਹੈ। ਤਾਂ ਤੇ "ਸਭ ਮਹਿ ਏਕੁ ਖੁਦਾਇ" ਮੰਨਣ ਵਾਲੇ ਸਰਬਤ ਮਤਿ ਅਵਲੰਭੀਆਂ ਪ੍ਰਥਾਇ ਸਾਂਝੀ ਹੀ ਸਟ ਇਸ ਗੁਰ ਵਾਕ ਦੇ ਤੁਕਾਂ ਦੀ ਪੈਂਦੀ ਹੈ। ਜਿਨ੍ਹਾਂ ਮਤਿ ਅਵਲੰਭੀਆਂ ਨੂੰ "ਸਭ ਮਹਿ ਏਕੁ ਖੁਦਾਇ" ਵਾਲਾ ਅਸੂਲ ਉਪਦੇਸ਼ ਸੰਬੋਧਨ ਪਰਬੋਧਨ ਹੋਇਆ ਹੈ, ਤਿਨ੍ਹਾਂ ਨੂੰ ਮੁਰਗ਼ੀ ਮਾਰਨ ਦੀ ਫਿਟਕਾਰ ਧ੍ਰਿਕਾਰ ਇਕੋ ਜਹੀ ਹੀ ਪੈਂਦੀ ਹੈ। ਹਿੰਦੂਆਂ ਸਿੱਖਾਂ ਆਦਿਕਾਂ 'ਤੇ ਕੋਈ ਘਟ ਨਹੀਂ ਪੈਂਦੀ ਅਤੇ ਮੁਸਲਮਾਨਾਂ 'ਤੇ ਕੋਈ ਵੱਧ ਨਹੀਂ ਪੈਂਦੀ। "ਸਭਿ ਮਹਿ ਏਕੁ, ਖੁਦਾਇ" ਵਾਲੇ ਮਸਲੇ ਦੇ ਅਵਲੰਭੀ ਸਭੋ ਹੀ ਮੁਰਗ਼ੀ ਮਾਰਨ ਮਰਵਾਉਣ ਦੇ ਦੋਸ਼ੀ ਅਤੇ ਅਪ੍ਰਾਧੀ ਹਨ। ਤਾਂ ਤੇ ਇਹ ਦੋਸ਼ ਅਪ੍ਰਾਧ ਆਪ ਉਪਰੋਂ ਟਲ ਨਹੀਂ ਸਕਦਾ।

ਅ: ਕੌਰ ਸਿੰਘ—ਇਉਂ ਤਾਂ ਕੋਈ ਭੀ ਦੋਸ਼ ਅਪ੍ਰਾਧ ਦੇ ਫਤਵੇ ਤੋਂ ਬਚ ਨਹੀਂ ਸਕਦਾ।

ਦਾਸ—ਇਹ ਤਾਂ ਆਪ ਨੇ ਮੰਨਿਆ ਕਿ ਮੁਰਗ਼ੀ ਮਾਰਨ ਮਰਵਾਉਣ ਦਾ ਦੋਸ਼ ਅਪ੍ਰਾਧ ਅਸੂਲਨ ਸਹੀ ਹੀ ਹੈ। ਬਚਣ ਬਚਾਉਣ ਬਾਰੇ ਫੇਰ ਵਿਚਾਰ ਕੀਤੀ ਜਾਊ। ਇਸ ਦਾ ਆਪ ਨੂੰ ਕੀ ਨਿਘਾਸ ਹੈ ਕਿ ਕੋਈ ਭੀ ਅਪ੍ਰਾਧੋਂ ਬਚ ਨਹੀਂ ਸਕਦਾ। ਜੇ ਹੋਰ ਭੀ ਸਾਰੇ ਇਹ ਅਪ੍ਰਾਧ ਕਰਦੇ ਹਨ, ਕੀ ਆਪ ਦਾ ਅਪ੍ਰਾਧ ਉਨ੍ਹਾਂ ਦੇ ਕੀਤਿਆਂ ਹੌਲਾ ਹੋ ਜਾਏਗਾ ? 'ਮਰਗੇ ਅੰਬੋਹ ਜਸ਼ਨੇ ਦਾਰਦ' ਦੀ ਕਹਾਵਤ ਵਾਲਾ ਕੁੜਾਵਾ ਹੀ ਨਿਘਾਸ ਹੈ। ਪਹਿਲਾਂ ਆਪ ਏਸ ਅਪ੍ਰਾਧ ਦੇ ਭਾਗੀ ਇਕੱਲੇ ਮੁਸਲਮਾਨਾਂ ਨੂੰ ਹੀ ਠਹਿਰਾਉਂਦੇ ਸੀ ਤੇ ਆਪਣੇ ਆਪ ਨੂੰ ਤੁਸੀਂ ਸਿੱਖ ਹੋਣ ਦੀ ਹੈਸੀਅਤ ਵਿਚ ਇਸ ਅਪ੍ਰਾਧ ਦੇ ਜੁਰਮ ਤੋਂ ਬਚਾਉਂਦੇ ਸੀ, ਬਰੀ ਕਰਾਰ ਦੇਂਦੇ ਸੀ। ਜਦੋਂ ਇਹ ਸਿੱਧ ਹੋ ਗਿਆ ਕਿ ਸਾਰੇ ਮਤਿ ਅਵਲੰਭੀ ਹੀ ਇਸ ਜੁਰਮ ਅਪਰਾਧ ਦੇ ਮੁਜਿਰਮ (ਦੋਸ਼ੀ) ਹਨ ਤਾਂ ਹੁਣ ਆਪ ਇਹ ਓਟ ਲੈਣ ਲਗੇ ਹੋ ਕਿ ਸਾਰੇ ਜੁਰਮ ਕਰਦੇ ਹਨ, ਕੋਈ ਨਹੀਂ ਬਚ ਸਕਦਾ। ਕੀ ਉਹ ਜੁਰਮ ਜਾਇਜ਼ ਹੈ ਜਿਸ ਨੂੰ ਸਾਰੇ ਹੀ ਕਰਨ ? ਪਰ ਸਾਰੇ ਹੀ ਜੁਰਮ ਕਰਨਹਾਰੇ ਆਪ ਕਿਵੇਂ ਸਿੱਧ ਕਰ ਸਕਦੇ ਹੋ ? ਇਸ ਗੁਰ ਵਾਕ ਅਨੁਸਾਰ ਸਿਰਫ਼

ਓਹੀ ਮੁਜਰਮ ਸਿੱਧ ਹੋਣਗੇ ਜੋ ਮੁਰਗ਼ੀ ਮਾਰਦੇ ਮਰਵਾਉਂਦੇ ਹਨ। ਜੋ ਨਹੀਂ ਮਾਰਦੇ ਮਰਵਾਉਂਦੇ ਸੋ ਕਿਵੇਂ ਇਨ੍ਹਾਂ ਆਪ ਦੇ ਜੁਰਮ ਸ਼੍ਰੇਣੀ ਦੇ ਮੁਜਰਮਾਂ ਵਿਚ ਸ਼ਾਮਲ ਗਰਦਾਨੇ ਜਾਣਗੇ ? ਮੁਰਗ਼ੀ ਮਾਰਨ ਵਾਲਾ ਜੀਆਂ ਨੂੰ ਸੰਘਾਰਨ ਵਾਲਾ ਹਰ ਕੋਈ ਮੁਜਰਮ ਹੈ, ਚਾਹੇ ਹਿੰਦੂ ਹੋਵੇ, ਚਾਹੇ ਮੁਸਲਮਾਨ, ਚਾਹੇ ਸਿੱਖ ਹੋਵੇ, ਪ੍ਰਥਾਇ ਉਚਾਰਨ ਹੋਇਆ ਹੈ ਪਰ ਗੁਰ ਵਾਕ ਸਭਨਾਂ 'ਤੇ ਹੀ ਇਕਸਾਰ ਘਟਦਾ ਵਰਸਦਾ ਹੈ। ਕੀ "ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥" ਗੁਰ ਵਾਕ ਰੋਜ਼ਾ ਧਰਨ ਅਲਹੁ ਮਨਾਵਣਹਾਰੇ ਮੁਸਲਮਾਨਾਂ 'ਤੇ ਹੀ ਘਟਦਾ ਹੈ, ਜੋ ਆਪਣੇ ਸੁਆਦ ਹਿਤ ਜੀਆਂ ਨੂੰ ਸੰਘਾਰਦੇ ਹਨ। ਨਹੀਂ ਬਲਕਿ ਹਰਿ ਅਲਾਹ ਰਾਮ ਵਾਹਿਗੁਰੂ ਮੰਨਣ ਮਨਾਵਣਹਾਰੇ ਸਰਬ ਮਨੁੱਖਾਂ ਉੱਤੇ ਹੀ ਘਟਦਾ ਹੈ, ਜੋ ਸੁਆਦ ਹੇਤ ਜੀਆਂ ਦਾ ਸੰਘਾਰ ਕਰਦੇ ਹਨ, ਜੀਵਾਂ ਨੂੰ ਜਾਣ ਬੁਝ ਕੇ ਜਾਨੋਂ ਮਾਰਦੇ ਹਨ। ਉਪਰਲੇ ਬਰਤ ਰਖਣੇ ਅਤੇ ਪਰਮੇਸ਼ਰ ਨੂੰ ਮੰਨਣਾ ਮਨਾਉਣਾ ਬਿਰਥਾ ਹੈ ਜੋ ਸੁਆਦ ਹੇਤ ਜੀਵਾਂ ਨੂੰ ਸੰਘਾਰਦੇ ਮਾਰਦੇ ਹਨ। ਜਿਵੇਂ ਕਿ ਸੁਆਦਤ ਜੀਆਂ ਸੰਘਾਰਨਹਾਰੇ ਮੁਸਲਮਾਨਾਂ ਦਾ ਰੋਜ਼ੇ ਰਖਣਾ ਅਤੇ ਅਲਹੁ ਨੂੰ ਮੰਨਣਾ ਮਨਾਉਣਾ ਬਿਰਥਾ ਹੈ, ਇਵੇਂ ਹੀ ਉਨ੍ਹਾਂ ਸਿੱਖਾਂ (ਨਾਮ ਧ੍ਰੀਕ ਸਿੱਖਾਂ) ਦਾ ਸੁਚ, ਬਿਬੇਕ, ਨੇਮ, ਧਰਮ ਕਰਮ, ਭਜਨ ਕਰਨਾ ਅਤੇ ਇਹ ਕਹਿਣਾ ਕਿ ਅਸੀਂ ਇਕੋ ਅਕਾਲ-ਪੁਰਖ ਤੇ ਸਰਬ-ਵਿਆਪਕ ਨੂੰ ਮੰਨਦੇ ਹਾਂ, ਨਿਰੋਲ ਬਿਰਥਾ ਹੈ, ਜੋ ਆਪਣੇ ਹੀ ਸੁਆਰਥ ਦੇ ਸੁਆਦ ਹੇਤ ਜੀਵਾਂ ਨੂੰ ਸੰਘਾਰਦੇ ਹਨ। ਆਪਣੀ ਜਿਹਵਾ ਦੇ ਸੁਆਦ ਹੇਤ ਪਰਮੇਸ਼ਰ ਦੇ ਰਚੇ ਹੋਏ ਆਪਣੇ ਵਰਗੇ ਦੁਖ ਸੁਖ ਲਖਣਹਾਰੇ (ਮਹਿਸੂਸ ਕਰਨਹਾਰੇ) ਨਿਰ ਅਪ੍ਰਾਧ ਜੀਵਾਂ ਨੂੰ ਸੰਘਾਰਨਾ ਮਾਰਨਾ ਸਭਨਾਂ ਲਈ ਹੀ ਇਕਸਾਰ ਪਾਪ ਰੂਪ ਹੈ ਅਤੇ ਸਭਨਾਂ ਨੂੰ ਪਾਪੀ ਅਪ੍ਰਾਧੀ ਮੁਜਰਮ ਬਣਾਉਂਦਾ ਹੈ। ਭਾਵੇਂ ਕੋਈ ਮੁਸਲਮਾਨ ਹੋਵੇ, ਹਿੰਦੂ ਹੋਵੇ ਜਾਂ ਸਿੱਖ ਹੋਵੇ। ਤਾਂ ਤੇ "ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰ ਮਣੀ ਕਰਿ ਫੀਕੀ॥" ਵਾਲੇ ਗੁਰ ਵਾਕ ਦਾ ਮੰਨਣਾ ਸਗੋਂ ਗੁਰ ਵਾਕ

ਸ਼ਰਧਾਲੂ ਸਿੱਖਾਂ ਦਾ ਅਹਿਮ ਤੇ ਅਵਲੀਨ ਫ਼ਰਜ਼ ਹੈ।

ਅ: ਕੌਰ ਸਿੰਘ—ਮੇਰਾ ਭਾਵ ਇਹ ਹੈ ਕਿ ਅਸੀਂ ਸੁਆਸ ਲੈਂਦੇ ਹੋਏ, ਜਲ ਪੀਂਦੇ ਹੋਏ, ਧਰਤੀ 'ਤੇ ਚਲਦੇ ਹੋਏ ਜੀਅ ਮਾਰਦੇ ਹਾਂ, ਅਰਥਾਤ ਜੀਆਂ ਦਾ ਘਾਤ ਕਰਦੇ ਹਾਂ ਅਤੇ ਨਿਤਾਪ੍ਰਤਿ ਖਿਨ ਖਿਨ ਕਰਦੇ ਹਾਂ। ਕੀ ਅਸੀਂ ਇਉਂ ਜੀਵਾਂ ਦਾ ਸੰਘਾਰ ਨਹੀਂ ਕਰਦੇ ?

ਦਾਸ—ਕੀ ਅਸੀਂ ਐਸਾ ਕਰਦੇ ਹਾਂ ? ਸੁਆਦਤ ਜੀਆਂ ਨੂੰ ਸੰਘਾਰਦੇ ਹਾਂ ਅਤੇ ਜ਼ੋਰੀ ਜਬਰੀ (ਜੋਰਿ ਕਰਿ) ਜੀਵਾਂ ਨੂੰ ਮਾਰਦੇ ਹਾਂ ? ਜੇਕਰ ਸਾਡਾ ਜੀਵਾਂ ਨੂੰ ਮਾਰਨਾ ਸੰਘਾਰਨਾ ਸਾਨੂੰ ਸੁਆਦੀ ਹੋਣ ਅਤੇ ਬੇ-ਤਰਸ ਬਣਨ ਦਾ ਹੇਤੂ ਬਣਾਉਂਦਾ, ਅਤੇ ਜਾਣ ਬੁਝ ਕੇ ਜ਼ੋਰੀ ਜਬਰੀ ਆਪਣੀ ਜਿਹਬਾ ਰਸ ਲਈ ਪਾਪ ਕਰਨ ਦਾ ਭਾਗੀ ਨਹੀਂ ਬਣਾਉਂਦਾ ਤਾਂ ਅਸਾਡੇ 'ਤੇ ਕੋਈ ਦੋਸ਼ ਅਪਰਾਧ ਆਇਦ ਨਹੀਂ ਹੋ ਸਕਦਾ। ਸਾਡਾ ਸੁਆਸ ਲੈਣਾ ਕੇਵਲ ਸੁਆਸ ਲੈਣ ਦਾ ਹੀ ਹੇਤੂ ਹੈ, ਅਦ੍ਰਿਸ਼ਟ ਜੀਆਂ ਨੂੰ ਨਿਗਲਣ ਦਾ ਹੇਤੂ ਨਹੀਂ। ਸਾਡਾ ਜਲ ਛਕਣਾ ਕੇਵਲ ਪਿਆਸ ਬੁਝਾਵਣ ਦਾ ਹੇਤੂ ਹੈ, ਜਲ ਅੰਦਰਲੇ ਕਿਰਮ ਬੇ-ਮਲੂਮੇ ਕੂਰਿਆਂ ਨੂੰ ਖਾ ਲੈਣ ਦਾ ਹੇਤੂ ਨਹੀਂ। ਇਸੇ ਤਰ੍ਹਾਂ ਸਾਡਾ ਧਰਤੀ ਉਪਰ ਚਲਣਾ ਜਾਣ ਬੁਝ ਕੇ ਕੀੜਿਆਂ ਮਕੌੜਿਆਂ ਦੇ ਦਲਣ ਮਲਣ ਦਾ ਹੇਤੂ ਨਹੀਂ ਹੈ। ਚਲਦੇ ਫਿਰਦੇ ਹੋਏ, ਖਾਂਦੇ ਪੀਂਦੇ ਹੋਏ; ਸੁਆਸ ਲੈਂਦੇ ਹੋਏ ਅਣਜਾਣੇ ਅਤੇ ਬਿਨਾਂ ਦੇਖੇ ਬੁਝੇ ਜੋ ਅਦ੍ਰਿਸ਼ਟ ਪ੍ਰਮਾਣੂਆਂ ਦਾ ਅਸਾਡੇ ਤੁਸਾਡੇ ਅੰਦਰ ਆਪ ਦੇ ਅਕੀਦੇ ਅਨੁਸਾਰ ਜੀਵਾਂ ਜੰਤਾਂ ਨੂੰ ਸੰਘਾਰਿਆ ਜਾਵੇ, ਤਾਂ ਅਸੀਂ ਜ਼ੋਰੀ ਜੀਵਾਂ ਦੇ ਮਾਰਨ ਦੇ ਪਾਪ ਕਰਮ ਕਰਨ ਦੇ ਭਾਗੀ ਨਹੀਂ ਹੋ ਸਕਦੇ।

ਅ: ਕੌਰ ਸਿੰਘ—ਪਰ ਅਸੀਂ ਤੁਸੀਂ ਸਾਰੇ ਅਚੇਤ 'ਚਰਾਚਰ' ਜੀਵਾਂ ਦੇ ਮਾਰਨ ਤੋਂ ਬਚ ਨਹੀਂ ਸਕਦੇ ਜਦ ਕਿ ਖਿਨ ਖਿਨ ਅਸੀਂ ਜੀਵਾਂ ਨੂੰ ਸੰਘਾਰਨ ਮਾਰਨ ਦੇ ਅਪ੍ਰਾਧੀ ਪਾਪੀ ਬਣੀ ਹੀ ਜਾਂਦੇ ਹਾਂ; ਤਾਂ ਫਿਰ ਮੁਰਗੀ ਮਾਰ ਕੇ ਕਿਹੜਾ ਅਸੀਂ ਬਹੁਤੇ ਪਾਪੀ ਬਣ ਗਏ। ਸੁਆਸ ਲੈਂਦੇ ਹੋਏ ਅਸੀਂ ਜੀਵਾਂ ਦੇ ਮਾਰਨ ਤੋਂ ਬਚ ਤਾਂ ਸਕਦੇ ਹੀ ਨਹੀਂ।

ਦਾਸ—(ਵਿਚੋਂ ਗੱਲ ਟੁਕ ਕੇ) ਵਾਹ ਜੀ ਵਾਹ! ਅਕਾਲੀ ਜੀ, ਖ਼ੂਬ ਦਲੀਲ



 

ਆਪ ਨੂੰ ਛੁਰੀ, ਬਲਿਹਾਰੇ ਜਾਈਏ ਆਪ ਦੀ ਮਨਤਕ ਦੇ। ਅਕਾਲੀ ਜੀ ! ਬਿਖਿਆ ਪਾਨ ਕਰਨਾ ਅਰਥਾਤ ਤਮਾਕੂ ਵਰਤਣਾ, ਹੁੱਕਾਨੋਸ਼ੀ ਕਰਨਾ, ਸਿਗਰਟ ਪੀਣਾ ਸਿੱਖਾਂ ਲਈ ਵਿਵਰਜਤ ਪਤਿਤ ਕਰਮ ਹੈ। ਪਰ ਆਪ ਦਸੋ ਕਿ ਜਦੋਂ ਦੇ ਆਪ ਸਿੱਖ ਸਜੇ ਹੋ ਸਾਰੇ ਹਿੰਦੁਸਤਾਨ ਵਿਚ ਆਪ ਸਫ਼ਰ ਕਰਦੇ ਰਹੇ ਹੋ, ਅਖਾਉਤੀ So called ਸਿੱਖ ਆਸ਼੍ਰਮ ਚਕਾਰ ਦੀ (ਚਾਹੇ ਓੜਕ ਕਸ਼ਮੀਰ ਗੌਰਮਿੰਟ ਦਾ ਆਸ਼੍ਰਮ ਆਪ ਨੇ ਬਣਾ ਦਿੱਤਾ) ਉਗਰਾਹੀ ਕਰਨੀ ਆਪ ਦਾ ਨਿਤਾਪ੍ਰਤਿ ਦਾ ਬਿਉਹਾਰ ਬਣਿਆ ਹੋਇਆ ਏ। ਰੇਲ ਗੱਡੀਆਂ ਵਿਚ ਚੜ੍ਹਨ ਦਾ ਅਤੇ ਰੇਲ ਗੱਡੀਆਂ ਵਿਚ ਹੁੱਕੇ ਤੇ ਸਿਗਰਟ ਪੀਣ ਵਾਲਿਆਂ ਦੇ ਧੂੰਏਂ ਜੋ ਆਪ ਦੇ ਮੁਖ ਨਾਸਾਂ ਤੇ ਦਾੜ੍ਹੇ ਵਿਚ ਪੈਂਦੇ ਹਨ; ਅਤੇ ਸੁਆਦ ਲੈਂਦੇ ਹੋਏ ਜੋ ਇਹ ਧੂੰਆਂ ਅਵੱਸ਼ ਆਪ ਦੇ ਅੰਦਰ ਜਾਂਦਾ ਹੈ ਤਾਂ ਕੀ ਆਪ ਇਸ ਤੋਂ ਹੁੱਕੇ ਸਿਗਰਟ ਪੀਣ ਦੇ ਤੁਲ ਪਾਪ ਕਰਮ ਦੇ ਭਾਗੀ ਅਤੇ ਪਤਿਤ ਕਰਮ ਦੇ ਪਾਪੀ ਅਪ੍ਰਾਧੀ ਬਣ ਜਾਂਦੇ ਹੋ ? ਕਿਉਂਕਿ ਆਪ ਸਿਗਰਟ ਹੁੱਕੇ ਆਦਿ ਦੇ ਧੂੰਏਂ ਦੇ ਅੰਦਰ ਨਿਘਾਰੇ ਜਾਣ ਤੋਂ ਬਚ ਨਹੀਂ ਸਕਦੇ। ਜੇ ਸਿਗਰਟ ਦਾ ਧੂੰਆਂ ਤੁਸਾਡੇ ਮੁੱਖ, ਨੱਕ, ਦਾੜ੍ਹੇ ਅੰਦਰ ਅਵੱਸ਼ ਆ ਪੈਂਦਾ ਹੈ ਤਾਂ ਇਸ ਦਾ ਇਹ ਭਾਵ ਹੈ ਕਿ ਤੁਸੀਂ ਸਿਗਰਟੀ ਧੂੰਏਂ ਤੋਂ ਕਿਸੀ ਸੂਰਤ ਬਚ ਤਾਂ ਨਹੀਂ ਸਕਦੇ ਤਾਂ ਤੇ ਨਿਸੰਗ ਹੋ ਕੇ ਸਿਗਰਟ ਨੋਸ਼ੀ ਦੇ ਪਤਿਤ ਕਰਮ ਵਿਚ ਪ੍ਰਵਿਰਤ ਹੀ ਹੋ ਜਾਓ। ਕਿਆ ਕੋਝੀ ਦਲੀਲ ਹੈ ਇਹ ਆਪ ਦੀ।

ਤਿਸ ਪਰ ਅਕਾਲੀ ਜੀ ਬੜੇ ਛਿਥੇ ਪਏ। ਅਤੇ ਕੋਈ ਜਵਾਬ ਨਾ ਦੇ ਸਕੇ। ਧੌਣ ਨੀਵੀਂ ਸਿਟ ਲਈ ਅਤੇ ਕੁਝ ਕਾਲ ਦੁਵੱਲੀ ਚੁਪ ਚਾਂਦ ਵਰਤੀ ਰਹੀ। ਫੇਰ ਥੋੜੇ ਚਿਰ ਪਿਛੋਂ ਅਕਾਲੀ ਜੀ ਇਉਂ ਉਚਾਰਨ ਲੱਗੇ।

ਅ: ਕੌਰ ਸਿੰਘ—ਅਜੀ ਭਾਈ ਸਾਹਿਬ, ਮੈਂ ਤਾਂ ਇਸ ਕਾਰਜ ਲਈ ਆਪ ਦੇ ਪਾਸ ਹਾਜ਼ਰ ਹੋਇਆ ਸਾਂ ਕਿ ਆਪ ਨੂੰ ਜਥੇ ਸਮੇਤ ਚਕਾਰ ਲੈ ਜਾਣ ਲਈ ਬੇਨਤੀ ਕਰਾਂ, ਪਰ ਆਪ ਨੇ ਹੋਰ ਝੇੜੇ ਹੀ ਤੋਰ ਦਿੱਤੇ। ਸੋ ਮੇਰੀ ਬੇਨਤੀ ਹੈ ਕਿ ਆਪ ਜਥੇ ਸਮੇਤ ਚਕਾਰ ਆਸ਼੍ਰਮ ਚਲੋ



 

ਅਤੇ ਉਥੇ ਦੇ ਵਿਦਿਆਰਥੀਆਂ ਨੂੰ ਅੰਮ੍ਰਿਤ ਛਕਾਉ। ਇਹ ਬੇਨਤੀ ਕਰਨ ਲਈ ਮੈਂ ਆਪ ਦੇ ਪਿੰਡ ਨਾਰੰਗਵਾਲ ਭੀ ਹਾਜ਼ਰ ਹੋਇਆ ਸੀ। ਸੋ ਹੁਣ ਭੀ ਓਹੀ ਗੁਜ਼ਾਰਸ਼ ਹੈ।

ਦਾਸ—ਅਕਾਲੀ ਜੀ, ਆਪ ਦਾ ਫ਼ੁਰਮਾਨ ਸਿਰ ਮੱਥੇ 'ਤੇ। ਜਥਾ ਤਾਂ ਹਰ ਵੇਲੇ ਅੰਮ੍ਰਿਤ ਛਕਾਉਣੀ ਮਹਾਂ ਉਤਮ ਸੇਵਾ ਲਈ ਹਰ ਦਮ ਹਾਜ਼ਰ ਹੈ, ਪਰ ਆਪ ਨੂੰ ਅਸੀਂ ਨਾਰੰਗਵਾਲ ਹੀ ਕਹਿ ਦਿੱਤਾ ਸੀ ਤੇ ਹੁਣ ਫੇਰ ਆਖਦੇ ਹਾਂ ਕਿ ਅੰਮ੍ਰਿਤ ਸੰਚਾਰ, ਗੁਰਮਤਿ ਨਿਯਮਾਂ ਅਨੁਸਾਰ ਅੰਮ੍ਰਿਤ ਅਭਿਲਾਖੀਆਂ ਨੂੰ ਮਾਸ ਖਾਣੋਂ ਹਟਾਂਦਾ ਹੈ। ਜੋ ਜਨ ਮਾਸ ਨਾ ਖਾਣ ਦੀ ਪ੍ਰਤਗਿਆ ਕਰਦੇ ਹਨ, ਤਿਨ੍ਹਾਂ ਨੂੰ ਅੰਮ੍ਰਿਤ ਪਾਨ ਅਧਿਕਾਰੀਆਂ ਵਿਚ ਸ਼ਾਮਲ ਕੀਤਾ ਜਾਂਦਾ ਹੈ।

ਅ: ਕੌਰ ਸਿੰਘ—ਜੀ ਆਪ ਆਓ ਤਾਂ ਸਹੀ। ਚਕਾਰ ਆਸ਼੍ਰਮ ਚਲੋ ਤਾਂ ਸਹੀ। ਵਿਦਿਆਰਥੀਆਂ ਨੂੰ ਜਥਾ ਕ੍ਰਿਤਾਰਥ ਕਰੇ। ਨਿਸੰਗ ਮਾਸ ਜਾਏ ਛਡਾਓ, ਓਹ ਛੱਡ ਦੇਣਗੇ, ਨਹੀਂ ਖਾਣਗੇ।

ਦਾਸ—ਅਕਾਲੀ ਜੀ, ਸਪੱਸ਼ਟ ਬਾਤ ਕਰੋ, ਲਪੇਟੇ ਵਾਲੀ ਗੱਲ ਕਥ ਨਹੀਂ ਕਰਨੀ। ਅਸੀਂ ਛੁਡਾਵਾਂਗੇ ਅਤੇ ਆਪ ਗ੍ਰਹਿਣ ਕਰਾਉਗੇ। ਆਪ ਨੇ ਹਮੇਸ਼ਾ ਆਸ਼੍ਰਮ ਵਿਚ ਰਹਿਣਾ ਹੈ ਅਤੇ ਪਰਬਲ ਸਿਖਿਆ ਹਰਦਮ ਇਹ ਹੀ ਰਹੀ ਹੈ ਕਿ ਮਾਸ ਖਾਣਾ (ਜਿਸ ਨੂੰ ਆਪ ਮਹਾਂ ਪ੍ਰਸ਼ਾਦ ਆਖਦੇ ਹੋ) ਸਿੱਖਾਂ ਦਾ ਪਰਮ ਧਰਮ ਹੈ, ਇਹ ਇਕ ਅਣਬਣੀ ਜਹੀ ਗੱਲ ਹੈ ਕਿ ਆਪ ਦੇ ਨਿਸ਼ਚੇ ਅਕੀਦੇ ਦੇ ਉਲਟ ਅਤੇ ਆਪ ਦੇ ਤਹਿਤ ਵਿਚ ਰਹਿਣ ਵਾਲੇ ਵਿਦਿਆਰਥੀਆਂ ਦੇ ਦਿਲਾਂ 'ਤੇ ਆਪ ਦਾ ਅਸਰ ਰਸੂਖ਼ ਨਾ ਵਰਤ ਸਕੇ। ਜੇ ਆਪ ਮਾਸ ਖਾਣ ਦਾ ਪ੍ਰਚਾਰ ਨਹੀਂ ਕਰੋਗੇ ਤਾਂ ਆਪ ਨੂੰ ਖਾਂਦਿਆਂ ਦੇਖ ਕੇ ਹੀ ਮਾਸ ਖਾਣ ਲੱਗ ਪੈਣਗੇ। ਕਥਨੀ ਨਾਲੋਂ ਕਰਨੀ ਪ੍ਰਧਾਨ ਹੈ (Example is better than precept)।

ਇਸ ਪਸਚਾਤ ਅਕਾਲੀ ਜੀ ਆਪਣੀ ਗਤ ਬਣਵਾ ਕੇ ਚਲਦੇ ਬਣੇ, ਇਨ੍ਹਾਂ ਦੇ ਨਾਲ ਤਿੰਨ ਘੰਟੇ ਲਗਾਤਾਰ ਬਹਿਸ ਵਿਚਾਰ ਹੋਈ, ਜਿਸ ਵਿਚ ਹਰ ਪਾਸਿਓਂ ਉਹ ਨਿਰਉਤਰ ਹੁੰਦੇ ਰਹੇ। ਨਿਰਉਤਰ ਹੁੰਦੇ



 

ਹੋਏ ਭੀ ਆਪ ਹਿੰਡ ਨ ਛੱਡਣ । ਹਿੰਡ ਨ ਛੱਡੀ, ਪਰ ਖਹਿੜਾ ਛੁਡਾ ਗਏ। ਤਿਨ੍ਹਾਂ ਦੇ ਨਾਲ ਹੋਈ ਉੱਤਰ ਪ੍ਰਸ਼ਨਾਵਲੀ ਅੰਦਰ ਜੋ ਵਾਰਤਾਲਾਪ ਹੋਈ ਉਸ ਸਬੰਧੀ ਸਭ ਗੱਲਾਂ ਦਾ ਨਿਰਣਾ ਪਹਿਲੀ ਪ੍ਰਸ਼ਨੋਤਰੀ ਵਿਚ ਅਤੇ ਪ੍ਰਸਪਰ ਦੇ ਮੂਲ ਵੀਚਾਰ ਵਿ— ਵਿਸਥਾਰ ਸਹਿਤ ਅੰਕਤਾਇਆ ਜਾ ਚੁੱਕਾ ਹੈ । ਇਸ ਲਈ ਵਾਧੂ ਵਿਸਥਾਰ ਕਰਨ ਦੀ ਲੋੜ ਨਹੀਂ। ਆਖ਼ਰੀ ਸਿੱਟਾ ਜੋ ਨਿਕਲਿਆ, ਸੋ ਨਿਖ਼ਾਰ ਕੇ ਨਿਤਾਰ ਹੀ ਦਿੱਤਾ ਹੈ।

ਇਹ ਗੱਲ ਪੱਕੇ ਤੌਰ ਤੇ ਸੁਣ ਕੇ ਬੜੀ ਖ਼ੁਸ਼ੀ ਹੋਈ ਹੈ ਕਿ ਚਾਹੇ ਅਕਾਲੀ ਕੌਰ ਸਿੰਘ ਜੀ ਆਪਣੀ ਹਠ-ਧਰਮੀ ਦੇ ਅਧੀਨ ਹੋ ਕੇ ਉਪਰੋਂ ਉਪਰੋਂ ਮਾਸ ਨਾ ਖਾਣਾ ਨਾ-ਮਨਜ਼ੂਰ ਕੀਤਾ, ਪ੍ਰੰਤੂ ਅੰਤਰਗਤੀ ਓਸ ਦਿਨ ਤੋਂ ਇਸ ਗੱਲ ਉੱਤੇ ਪ੍ਰਪੱਕ ਦ੍ਰਿੜ੍ਹ ਹੋ ਗਏ ਕਿ ਮਾਸ ਉਕਾ ਹੀ ਨਹੀਂ ਖਾਣਾ ਤੇ ਨਾ ਹੀ ਉਨ੍ਹਾਂ ਨੇ ਇਸ ਪ੍ਰਸ਼ਨੋਤਰੀ ਦੇ ਦਿਨ ਤੋਂ ਪਿਛੋਂ ਮਰਦੇ ਦਮ ਤਕ ਖਾਧਾ, ਉਕਾ ਹੀ ਨਹੀਂ ਖਾਧਾ। ਸਾਡਾ ਬੜਾ ਹੀ ਉਤਸ਼ਾਹ ਸੀ ਕਿ ਇਹ ਮਾਸ ਦਾ ਖਰੜਾ ਸਮੇਤ ਇਸ ਪ੍ਰਸ਼ਨੋਤਰੀ ਦੇ ਅਕਾਲੀ ਕੌਰ ਸਿੰਘ ਜੀ ਦੇ ਜੀਉਂਦੇ ਜੀ ਹੀ ਛਪ ਜਾਂਦਾ, ਪ੍ਰੰਤੂ ਕਈਆਂ ਕਾਰਨਾਂ ਕਰ ਕੇ ਨਾ ਹੀ ਛਪ ਸਕਿਆ।



* * *

 